ਨੂੰ ਇਕ ਸ਼ਰਮਨਾਕ ਢੰਗ ਨਾਲ ਸਾੜਨ ਦਾ ਯਤਨ ਕੀਤਾ ਜਾਵੇ? ਉਨ੍ਹਾਂ ਨੇ ਆਪਣੇ ਆਪ ਨੂੰ ਨਹੀਂ ਆਪਣੇ ਸਾਰੇ ਪਰਵਾਰ ਨੂੰ ਇਨ੍ਹਾਂ ਦੀ ਖਾਤਰ ਕੁਰਬਾਨ ਕਰ ਦਿਤਾ ਅਤੇ ਫਿਰ ਉਸ ਅਸਥਾਨ ਤੇ ਇਹ ਸਾਜ਼ਸ਼ ਅਤੇ ਇਹ ਅੰਗ ਤਿੰਨੀ ਗਹਿਰੀ ਪਹੁੰਚਾ ਦਿਤੀ ਜਾਵੇ ਕਿ ਉਸ ਸਥਾਨ ਵਲ ਮੈਲੀ ਅੱਖ ਨਾਲ ਵੇਖਿਆ ਜਾਵੇ। ਇਹ ਕਦੇ ਅਹਿਸਾਸ ਨਹੀਂ ਕਰ ਸਕਦੇ। ਇਸ ਹਕੂਮਤ ਨੂੰ ਕੀ ਪਤਾ ਹੈ ਕਿ ਹਾਲਾਤ ਕੀ ਪੈਦਾ ਹੋ ਗਏ ਹਨ ਅਤੇ ਕਿਸ ਨੇ ਪੈਦਾ ਕੀਤੇ ਹਨ। ਜਲੰਧਰ, ਅੰਮ੍ਰਿਤਸਰ ਅਤੇ ਲੁਧਿਆਣੇ ਦੇ ਵਿਚ ਹਾਲਾਤ ਕਿਉਂ ਖਰਾਬ ਹੋਏ ਅਤੇ ਚੰਦ ਲੋਕਾਂ ਨੂੰ ਭੜਕਾ ਕੇ ਕਈ ਤਰ੍ਹਾਂ ਦੀਆਂ ਗਲਾਂ ਕਿਉਂ ਕੀਤੀਆਂ ? ਇਸ ਲਈ ਕਿ ਇਹ ਸਿਧ ਹੋ ਸਕੇ ਕਿ ਚੀਫ਼ ਮਨਿਸਟਰ ਇਸ ਸਟੇਟ ਦਾ ਅਤੇ ਹੋਮ ਮਨਿਸਟਰ ਨਹੀਂ ਸਨ ਚਾਹੁੰਦੇ ਕਿ ਪੰਜਾਬੀ ਸੂਬਾ ਬਣੇ ਤੇ ਇਨ੍ਹਾਂ ਵਿਚ ਇਕ ਤੀਜਾ ਮਨਿਸਟਰ ਵੀ ਹੈ ਦੋਹਾਂ ਦੇ ਵਿਚਾਲ ਜਿਸ ਦਾ ਮੈਂ ਨਾਮ ਤਕ ਨਹੀਂ ਲੈਣਾ ਚਾਹੁੰਦਾ ਕਿ ਕਿਸ ਤਰ੍ਹਾਂ ਫ਼ਿਰਕਾਪ੍ਰਸਤੀ ਦੀਆਂ ਗਲਾਂ ਕਰਦਾ ਹੈ। ਇਸ ਤਰ੍ਹਾਂ ਦੀ ਕੈਬੀਨਟ ਨੇ ਅਜ ਪੰਜਾਬ ਨੂੰ ਜਾਲਣ ਦਾ ਯਤਨ ਕੀਤਾ ਹੈ। ਇਹ ਚਾਹੁੰਦੇ ਹਨ ਕਿ ਪੰਜਾਬੀ ਸੂਬਾ ਨਾ ਬਣੇ। ਪਰ ਇਨ੍ਹਾਂ ਨੂੰ ਸਾਫ ਤੌਰ ਤੇ ਪਤਾ ਹੋਣਾ ਚਾਹੀਦਾ ਹੈ ਕਿ ਪੰਜਾਬੀ ਸੂਬਾ ਬਣ ਚੁਕਿਆ ਹੈ, ਪੰਜਾਬੀ ਬੋਲਦੇ ਇਲਾਕੇ ਦੀ ਸਟੇਟ ਬਣ ਚੁਕੀ ਹੈ। ਇਸ ਤੋਂ ਕੋਈ ਵੀ ਦਾਏਂ ਬਾਏਂ ਜਾਣ ਦੀ ਹਿੰਮਤ ਹੁਣ ਨਹੀਂ ਕਰ ਸਕਦਾ। ਅਤੇ ਨਾ ਹੀ ਇਸ ਤਰ੍ਹਾਂ ਦੇ ਫਿਰਕਾਪ੍ਰਸਤ ਇਸ ਤਰ੍ਹਾਂ ਦੀ ਸਟੇਟ ਨੂੰ ਤੋੜ ਸਕਦੇ ਹਨ ਤੇ ਨਾ ਹੀ ਇਸ ਸਟੇਟ ਨੂੰ ਦਰਹਮ ਬਰਹਮ ਕਰ ਸਕਦੇ ਹਨ। ਕਿਸੇ ਤਰ੍ਹਾਂ ਵੀ ਇਸ ਸਟੇਟ ਦੇ ਹਾਲਾਤ ਨੂੰ ਡਿਸਟਰਬ ਨਹੀਂ ਹੋਣ ਦਿਤਾ ਜਾਵੇਗਾ। ਮੈਂ ਇਸ ਹਾਊਸ ਵਿਚ ਆਪਣੀ ਆਤਮਾ ਦੀ ਆਵਾਜ਼ ਪੇਸ਼ ਕਰਦਾ ਹਾਂ ਕਿ ਮੈਂ ਮੇਰੀ ਪਾਰਟੀ ਅਤੇ ਪਾਰਟੀ ਦੇ ਸਾਰੇ ਲੋਕੀਂ ਕਦੇ ਵੀ ਇਹ ਗਲ ਬਰਦਾਸ਼ਤ ਨਹੀਂ ਕਰਨਗੇ ਕਿ ਕਿਸੇ ਮੈਨਾਰਿਟੀ ਤੇ ਜਾਂ ਉਸ ਦੀ ਜਾਇਦਾਦ, ਮਾਲ ਤੇ ਜਾਨ ਤੇ ਕਿਸੇ ਕਿਸਮ ਦੀ ਕੋਈ ਜ਼ਿਆਦਤੀ ਕਿਸੇ ਵਲੋਂ ਕੀਤੀ ਜਾਵੇ ਅਤੇ ਅਸੀਂ ਸਾਰੇ ਆਪਣੀ ਕੁਰਬਾਨੀ ਪਹਿਲਾਂ ਦਿਆਂਗੇ ਅਤੇ ਉਸ ਦੀ ਜਾਨ ਅਤੇ ਮਾਲ ਨੂੰ ਬਚਾਵਾਂਗੇ ਅਤੇ ਕਦੇ ਉਨ੍ਹਾਂ ਦੀ ਆਨ ਤੇ ਸ਼ਾਨ ਨੂੰ ਆਂਚ ਨਹੀਂ ਆਣ ਦਿਆਂਗੇ। (ਪ੍ਰਸ਼ੰਸਾ) ਪਰ, ਚੇਅਰਮੈਨ ਸਾਹਿਬ, ਡਰ ਹੈ ਕਿ ਇਹ ਆਪਣੀ ਹਰਕਤ ਤੋਂ ਬਾਜ਼ ਨਹੀਂ ਆ ਰਹੇ। ਜਦ ਇਹ ਸਾਰੀ ਗਲ ਪਿੰਡਾਂ ਵਿਚ ਅਣਪੜ੍ਹ ਤਬਕੇ ਪਾਸ ਪਹੁੰਚ ਗਈ ਤਾਂ ਕੀ ਹਾਲਤ ਹੋਵੇਗੀ? ਜਦ ਉਨ੍ਹਾਂ ਨੂੰ ਇਹ ਪਤਾ ਲਗਾ ਕਿ ਉਨ੍ਹਾਂ ਦੇ ਮੁੰਡੇ ਨੂੰ ਜਿਹੜਾ ਕਿ ਪੁਲਿਸ ਵਿਚ ਸੀ, ਸੱਟਾਂ ਵਜੀਆਂ ਹਨ ਜਾਂ ਸਾਡਾ ਰਿਸ਼ਤੇਦਾਰ ਮੁੰਡਾ ਮਾਰਿਆ ਗਿਆ ਹੈ ਜਾਂ ਸਾਡੇ ਫਲਾਣੇ ਰਿਸ਼ਤੇਦਾਰ ਨਾਲ ਜਿਹੜਾ ਸਰਕਾਰੀ ਅਫਸਰ ਸੀ, ਕਿਸੇ ਇਕ ਤਬਕੇ ਵਲੋਂ ਜ਼ਿਆਦਤੀ ਕੀਤੀ ਗਈ ਹੈ ਤਾਂ ਫਿਰ ਉਹ ਤੜਪ ਉਠਣਗੇ ਅਤੇ ਫਿਰ ਇਹ ਹਾਲਾਤ ਇਨ੍ਹਾਂ ਪਾਸੋਂ ਕਾਬੂ ਆਣ ਤੋਂ ਰਹਿ ਜਾਣਗੇ। ਕੋਈ ਮਰਦ ਦਾ ਬੱਚਾ ਉਨ੍ਹਾਂ ਹਾਲਾਤ ਤੋਂ ਇਨ੍ਹਾਂ ਨੂੰ ਬਚਾ ਨਹੀਂ ਸਕੇਗਾ। ਇਹ ਬਾਵੇ ਕੀ, ਇਹ ਸਰਕਾਰ ਕੀ, ਸੈਂਟਰ ਦੀ ਸਰਕਾਰ ਵੀ ਕੁਝ ਨਹੀਂ ਕਰ ਸਕੇਗੀ। ਇਸ ਲਈ ਮੈਂ ਇਨ੍ਹਾਂ ਨੂੰ ਟਾਈਮਲੀ ਵਾਰਨਿੰਗ ਦਿੰਦਾ ਹਾਂ। ਇਹ ਆਪ ਹਾਲਾਤ ਨੂੰ ਅਤੇ ਇਸ ਸਟੇਟ ਨੂੰ ਤਬਾਹੀ ਵਲ ਲਿਜਾ ਰਹੇ ਹਨ। ਇਨ੍ਹਾਂ ਦੀ ਤਾਂ ਫੱਟੀ ਪਹਿਲਾਂ ਹੀ ਪੋਚੀ ਹੋਈ ਹੈ, ਹੋਰ ਕੀ ਪੋਚੀ ਜਾਣੀ ਹੈ ਅਤੇ ਇਸ ਦਾ ਪਤਾ ਇਤਿਹਾਸ ਤੋਂ, ਅਖਬਾਰਾਂ ਤੋਂ ਅਤੇ ਪੰਜਾਬ ਦੀਆਂ ਖਬਰਾਂ ਤੋਂ ਲਗਦਾ ਹੈ ਕਿ ਹਾਲਾਤ ਇਨ੍ਹਾਂ ਦੇ ਕਾਬੂ ਵਿਚ ਨਹੀਂ। ਇਹ ਗਲ ਇਨ੍ਹਾਂ ਦੇ ਵਸ ਦੀ ਨਹੀਂ, ਫਿਰ ਕਿਉਂ ਇਹ ਇਥੇ ਬੈਠੇ ਹਨ ? ਇਹ ਕੋਈ ਇਨ੍ਹਾਂ ਦੀ ਜਗੀਰ ਤਾਂ ਨਹੀਂ ਜਾਂ ਇਨ੍ਹਾਂ ਦੇ ਬਾਵੇ ਦੀ ਜਗੀਰ ਹੈ ਕਿ ਇਸ ਨਾਲ ਚੰਮੜੇ ਰਹਿਣ ਤੇ ਸਟੇਟ ਭਾਵੇਂ ਮਰਦੀ ਪਈ ਹੋਵੇ ਅਤੇ ਹਾਲਤ ਭਾਵੇਂ ਕਿੰਨੇ ਹੀ ਖਰਾਬ ਹੁੰਦੇ ਪਏ ਹੋਣ। ਕਿਉਂ ਨਾ ਇਹ ਛਡ ਦੇਣ ਅਤੇ ਉਨ੍ਹਾਂ ਆਦਮੀਆਂ

[ਸਰਦਾਰ ਲਛਮਣ ਸਿੰਘ ਗਿਲ]

ਨੂੰ ਸਰਕਾਰ ਬਣਾਉਣ ਦੇਣ ਜਿਹੜੇ ਕਿ ਪੰਜਾਬੀ ਸੂਬੇ ਦੇ ਹੱਕ ਵਿਚ ਹਨ ? ਕਿਉਂ ਨਾ ਇਹ ਰਾਜ ਬਣਤਰ ਬਦਲ ਦਿਤੀ ਜਾਵੇ ਅਤੇ ਅਜਿਹੇ ਲੋਕਾਂ ਨੂੰ ਦਿਤੀ ਜਾਵੇ ਜਿਹੜੇ ਪੰਜਾਬੀ ਸੂਬਾ ਚਾਹੁੰਦੇ ਹਨ ਭਾਵੇਂ ਉਹ ਕਾਂਗਰਸੀ ਹੀ ਹੋਣ ਅਤੇ ਉਨ੍ਹਾਂ ਲੋਕਾਂ ਨੂੰ ਅਗੇ ਆਉਣ ਦੇਣ। ਚੇਅਰਮੈਨ ਸਾਹਿਬ, ਪੰਜਾਬ ਦੀ 80% ਆਬਾਦੀ ਨੇ ਇਸ ਰੈਜ਼ੋਲਿਊਸ਼ਨ ਨੂੰ ਅਤੇ ਕਾਂਗਰਸ ਵਰਕਿੰਗ ਕਮੇਟੀ ਦੇ ਮਤੇ ਨੂੰ ਐਂਡੋਰਸ ਕੀਤਾ ਹੈ ਕਿ ਪੰਜਾਬੀ ਸੂਬਾ ਤੇ ਹਰਿਆਣਾ ਪ੍ਰਾਂਤ ਬਣਾ ਦਿਤਾ ਜਾਵੇ, ਅਤੇ ਹਿਲੀ ਏਰੀਆ ਨੂੰ ਹਿਮਾਚਲ ਵਿਚ ਮਿਲਾ ਦਿਤਾ ਜਾਵੇ, ਤਾਂ ਫਿਰ ਕਿਉਂ ਇਹ ਆਪ ਇਸ ਤਰ੍ਹਾਂ ਦੇ ਹਾਲਾਤ ਪੰਜਾਬ ਵਿਚ ਪੈਦਾ ਕਰਨ ? ਮੈਂ ਗਵਰਨਰ ਰੂਲ ਦੇ ਹੱਕ ਵਿਚ ਨਹੀਂ। ਇਹ ਅਸੈਂਬਲੀ ਬੈਠੀ ਹੈ ਅਤੇ ਇਸ ਦੇ ਪਾਸ ਅਖਤਿਆਰ ਹਨ ਕਿ ਉਹ ਇਸ ਵਿਚ ਦਖਲ ਦੇ ਸਕੇ । ਇਸ ਲਈ ਮੈਂ ਬੜੇ ਅਦਬ ਨਾਲ ਕਹਾਂਗਾ ਕਿ ਇਸ ਤਰ੍ਹਾਂ ਦੇ ਹਾਲਾਤ ਨੂੰ ਠੀਕ ਕਰਨ ਦਿਤਾ ਜਾਵੇ । ਮੈਂ ਹਿੰਦੂ ਤੇ ਸਿਖ ਨੂੰ ਕਿਸ ਤਰ੍ਹਾਂ ਲੜਾ ਸਕਦਾ ਹਾਂ ? ਅਸੀਂ ਇਸ ਗੱਲ ਦੀ ਗਰੰਟੀ ਦਿੰਦੇ ਹਾਂ ਕਿ ਕੋਈ ਇਸ ਤਰ੍ਹਾਂ ਦਾ ਵਾਕਿਆ ਪੰਜਾਬ ਵਿਚ ਨਹੀਂ ਹੋਣ ਦਿਆਂਗੇ । ਕੀ ਮਾਂ ਆਪਣੇ ਪੁਤਰ ਨੂੰ ਮਾਰ ਦੇਵੇ ਜਾਂ ਮੈਂ ਆਪਣੀ ਭੈਣ ਨੂੰ ਮਾਰ ਦਿਆਂ ਜਾਂ ਆਪਣੀ ਲੜਕੀ ਤੇ ਹਮਲਾ ਕਰ ਦਿਆਂ ? ਸਾਡੀਆਂ ਆਪਸ ਵਿਚ ਰਿਸ਼ਤੇਦਾਰੀਆਂ ਹਨ ਅਤੇ ਅਜਿਹੇ ਸਬੰਧ ਹਨ ਕਿ ਅਸੀਂ ਇਕ ਦੂਜੇ ਤੋਂ ਕਦੇ ਵੀ ਨਿਖੜ ਨਹੀਂ ਸਕਦੇ । ਫਿਰ ਕਿਉਂ ਇਨ੍ਹਾਂ ਵਲੋਂ ਪੰਜਾਬ ਵਿਚ ਚਵਾਤੀ ਲਾਈ ਜਾ ਰਹੀ ਹੈ ? ਜੇਕਰ ਅਜ ਪੰਜ ਦਿਨਾਂ ਬਾਅਦ ਇਹ ਅਗ ਜ਼ਰਾ ਮਧੱਮ ਪੈ ਰਹੀ ਸੀ ਤਾਂ ਹੁਣ ਇਹ ਜ਼ਿਲ੍ਹਿਆਂ ਵਿਚ ਗਏ ਹਨ ਤਾਂ ਜੋ ਫਿਰ ਉਸ ਅਗ ਨੂੰ ਹੋਰ ਭੜਕਾ ਦਿਤਾ ਜਾਵੇ ।

ਚੇਅਰਮੈਨ ਸਾਹਿਬ, ਮੈਂ ਥੋੜ੍ਹੇ ਲਫਜ਼ਾਂ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਅਜ ਲਾ ਐਂਡ ਆਰਡਰ ਦੀ ਹਾਲਤ ਚੰਗੀ ਨਹੀਂ । ਇਸ ਦੀ ਜ਼ਿੰਮੇਂਵਾਰ ਇਹ ਸਰਕਾਰ ਹੈ ਜਿਹੜੀ ਕਿ ਅਸਲੋਂ ਮੁਕ ਚੁਕੀ ਹੈ । ਇਸ ਕੈਬੀਨਟ ਨੇ ਬਹੁਤ ਯਤਨ ਕੀਤੇ ਪੰਜਾਬੀ ਸੂਬੇ ਦੇ ਵਿਰੁਧ ਪਰ ਇਨ੍ਹਾਂ ਦੀ ਗੱਲ ਕਾਂਗਰਸ ਹਾਈ ਕਮਾਂਡ ਨੇ ਨਹੀਂ ਮੰਨੀ। ਫਿਰ ਇਨ੍ਹਾਂ ਦੀ ਆਪਣੀ ਐਗਜ਼ੈਕਟਿਵ ਕਮੇਟੀ ਕਹਿੰਦੀ ਹੈ ਕਿ ਤੁਸੀਂ ਸਾਡੇ ਕੇਸ ਦੀ ਸਹੀ ਵਕਾਲਤ ਨਹੀਂ ਕਰ ਸਕੇ, ਤੁਸੀਂ ਸਹੀ ਤਰੀਕੇ ਨਾਲ ਮੁਕੱਦਮਾਂ ਪੇਸ਼ ਨਹੀਂ ਕਰ ਸਕੇ । ਫਿਰ ਜੇਕਰ ਇਹ ਗਲ ਹੈ ਤਾਂ ਕੀ ਹੱਕ ਹੈ ਇਸ ਸਰਕਾਰ ਨੂੰ ਇਥੇ ਰਹਿਣ ਦਾ ? ਕੋਈ ਵਜ੍ਹਾ ਨਹੀਂ ਕਿ ਸਾਡੀ ਸਟੇਟ ਵਿਚ ਇਹ ਲੋਕੀ ਇਨ੍ਹਾਂ ਗਦੀਆਂ ਤੇ ਰਹਿਣ ਅਤੇ ਸਾਡਾ ਨੈਸ਼ਨਲ ਲਾਸ ਹੁੰਦਾ ਜਾਵੇ, ਸਰਕਾਰੀ ਇਮਾਰਤਾਂ ਨੂੰ ਸਾੜਿਆ ਜਾਵੇ ਅਤੇ ਸਾਡੇ ਮੁੰਡੇ ਕੁੜੀਆਂ ਮਰ ਰਹੇ ਹੋਣ । ਇਹ ਸਾਫ਼ ਹੈ ਕਿ ਇਹ ਇੰਤਜ਼ਾਮ ਨਹੀਂ ਕਰ ਸਕਦੇ । ਇਸ ਲਈ ਇਨ੍ਹਾਂ ਨੂੰ ਫੌਰਨ ਰੀਜ਼ਾਇਨ ਕਰਨਾ ਚਾਹੀਦਾ ਹੈ ਤੇ ਜਿਹੜੇ ਕਾਂਗਰਸੀ ਪੰਜਾਬੀ ਸੂਬਾ ਚਲਾਣ ਦੀ ਜ਼ਿਮੇਂਵਾਰੀ ਲੈਣ ਉਨ੍ਹਾਂ ਨੂੰ ਅਗੇ ਆਣ ਦੇਣ ਤਾ ਕਿ ਉਹ ਹਕੂਮਤ ਨੂੰ ਚਲਾ ਸਕਣ ।

**ਸਰਦਾਰ ਬਲਵੰਤ ਸਿੰਘ (ਸੁਲਤਾਨਪੁਰ)** : ਚੇਅਰਮੈਨ ਸਾਹਿਬ, ਪੰਜਾਬ ਦਾ ਇਹ ਬਜਟ ਜਿਨ੍ਹਾਂ ਹਾਲਾਤ ਵਿਚ ਪੇਸ਼ ਕੀਤਾ ਗਿਆ ਹੈ ਉਹ ਸਾਰੇ ਜਾਣਦੇ ਹਨ ਕਿ ਕਿਸ ਤਰ੍ਹਾਂ ਜਮਹੂਰੀਅਤ ਦੇ ਫੈਸਲੇ ਦੇ ਖਿਲਾਫ਼ ਫਾਸਿਸਟ ਫੋਰਸਾਂ ਨੇ ਸਿਰ ਚੁਕਿਆ ਹੈ । ਇਹ ਜਮਹੂਰੀਅਤ ਦਾ ਫੈਸਲਾ ਦਿੱਲੀ ਵਿਚ ਹੋਇਆ ਅਤੇ ਫਾਸਿਸਟ ਫੋਰਸਾਂ ਤਕੜੀਆਂ ਹੋ ਗਈਆਂ ਅਤੇ ਇਸ ਫੈਸਲੇ ਦੇ ਵਿਰੁਧ ਇਸ ਤਰ੍ਹਾਂ ਦੇ ਹਾਲਾਤ ਪੈਦਾ ਕਰ ਦਿਤੇ । (ਪ੍ਰਸੰਸਾ) ਦਿੱਲੀ ਵਿਚ ਕਾਂਗਰਸ ਦੇ ਦਫਤਰ ਦੇ ਅਗੇ ਹੁਲੜਬਾਜ਼ੀ ਅਤੇ ਉਸ ਨੂੰ ਅੱਗ ਲਾਣ ਦੀ ਕੋਸ਼ਿਸ਼ ਕੀਤੀ ਗਈ। ਮੈਂ ਤਾਂ ਇਹ ਸਮਝਦਾ ਹਾਂ ਕਿ ਇਨ੍ਹਾਂ ਫੋਰਸਾ ਨੇ ਨਾ ਸਿਰਫ ਉਸ

ਬਿਲਡਿੰਗ ਨੂੰ ਅੱਗ ਲਾਣ ਦੀ ਕੋਸ਼ਿਸ਼ ਕੀਤੀ ਬਲਕਿ ਜਮਹੂਰੀਅਤ ਦੇ ਕਿਲੇ ਨੂੰ ਹਿਲਾਉਣ ਦੀ ਕੋਸ਼ਿਸ਼ ਕੀਤੀ ਹੈ, ਜਿਹੜਾ ਦਫਤਰ ਕਿ ਸਾਰੇ ਦੇਸ਼ ਦੇ ਅਹਿਮ ਫੈਸਲੇ ਕਰਦਾ ਹੈ। ਉਨ੍ਹਾਂ ਦੀ ਕਾਂਗਰਸ ਹਾਈ ਕਮਾਂਡ ਨੇ ਇਕ ਫੈਸਲਾ ਕੀਤਾ। ਇਸ ਦੇ ਬਾਰੇ ਮੇਰੀ ਅਰਜ਼ ਇਹ ਹੈ, ਚੇਅਰਮੈਨ ਸਾਹਿਬ, ਕਿ ਕਾਂਗਰਸ ਪਾਰਟੀ ਵੀ ਅੰਦੋਲਨ ਕਰਦੀ ਰਹੀ ਹੈ ਅਤੇ ਇਕ ਨਹੀਂ ਦਰਜਨਾਂ ਅੰਦੋਲਨ ਕੀਤੇ ਹਨ ਪਰ ਕਦੇ ਕਿਸੇ ਇਹ ਨਹੀਂ ਸੀ ਵੇਖਿਆ ਕਿ ਕਿਸੇ ਸਕੂਟਰ ਨੂੰ ਜਾਂ ਕਿਸੇ ਸਰਕਾਰੀ ਬਸ ਨੂੰ ਲੂਹ ਦਿਤਾ ਹੋਵੇ ਜਾਂ ਦੁਕਾਨਾਂ ਨੂੰ ਅੱਗਾਂ ਲਾ ਦਿਤੀਆਂ ਹੋਣ। ਜਿੰਨੇ ਵੀ ਅੰਦੋਲਨ ਕਾਂਗਰਸ ਪਾਰਟੀ ਵਲੋਂ ਕੀਤੇ ਗਏ, ਡੈਮੋਕਰੈਟਿਕ ਢੰਗ ਨਾਲ ਅਤੇ ਪੀਸਫੁਲ ਤਰੀਕੇ ਨਾਲ ਕੀਤੇ ਗਏ। ਕਾਂਗਰਸ ਪਾਰਟੀ ਨੇ ਕਦੇ ਵੀ ਫਾਸਿਸਟ ਢੰਗ ਨਹੀਂ ਸੀ ਅਪਣਾਇਆ ਪਰ ਬੜੇ ਦੁਖ ਦੀ ਗੱਲ ਹੈ ਕਿ ਦਿੱਲੀ ਵਿਚ ਜਾਕੇ ਇਸ ਤਰ੍ਹਾਂ ਦੇ ਹਾਲਾਤ ਪੈਦਾ ਕੀਤੇ ਗਏ ਕਿ ਉਸ ਜਗਾਹ ਤੇ ਜਿਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਹਿੰਦੂ ਧਰਮ ਦੀ ਰਖਿਆ ਕੀਤੀ ਆਪਣਾ ਸੀਸ ਦੇ ਦਿਤਾ, ਨਾ ਕੇਵਲ ਸੀਸ ਦਿਤਾ ਬਲਕਿ ਆਪਣੇ ਸਾਰੇ ਪਰਵਾਰ ਦਾ ਬਲੀਦਾਨ ਦਿਤਾ, ਉਸ ਮਹਾਨ ਅਸਥਾਨ ਤੇ ਜਾਕੇ ਅੱਗ ਲਗਾਉਣ ਦੀ ਕੋਸ਼ਿਸ਼ ਕੀਤੀ ਅਤੇ ਇਸ ਤਰ੍ਹਾਂ ਹਿੰਦੂ ਅਤੇ ਸਿਖਾਂ ਦੇ ਸਬੰਧ ਨੂੰ ਸਾੜਨ ਦੀ ਕੋਸ਼ਿਸ਼ ਕੀਤੀ ਗਈ ਹੈ ਅਤੇ ਸਾਡੀ ਏਕਤਾ ਨੂੰ ਕੱਟਣ ਦਾ ਯਤਨ ਕੀਤਾ ਗਿਆ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਫਾਸਿਸਟ ਫ਼ੋਰਸਾਂ ਨੇ ਦਿੱਲੀ ਵਿਚ ਜਾ ਕੇ ਇਸ ਤਰ੍ਹਾਂ ਦੀ ਅਗ ਲਗਾਈ ਹੈ। ਇਹ ਦਿੱਲੀ ਦੇ ਲੋਕਲ ਆਦਮੀਆਂ ਦੀ ਸ਼ਰਾਰਤ ਨਹੀਂ। ਪੰਜਾਬ ਵਿਚ ਜਿੰਨੀਆਂ ਵੀ ਅਜਿਹੀਆਂ ਫੋਰਸਾਂ ਹਨ, ਰਾਈਟਿਸਟ ਵੀ ਹਨ ਉਹ ਇਸ ਤਰ੍ਹਾਂ ਦੀ ਕੋਸ਼ਿਸ਼ ਵਿਚ ਸਨ ਅਤੇ ਦਿੱਲੀ ਜਾਕੇ ਅਗ ਲਗਾਣ ਦੇ ਯਤਨ ਕੀਤੇ ਗਏ ਹਨ। ਇਥੇ ਹੀ ਬਸ ਨਹੀਂ, ਬਲਕਿ ਸਾਡੀ ਪਾਰਟੀ ਦੇ ਆਦਮੀਆਂ ਨੇ ਵੀ ਜਿਨ੍ਹਾਂ ਨੂੰ ਲਾਭ ਪਹੁੰਚਦਾ ਹੈ, ਆਪਣੀ ਵਧ ਤੋਂ ਵਧ ਕੋਸ਼ਿਸ਼ ਕੀਤੀ ਹੈ ਕਿ ਇਹ ਫੈਸਲਾ ਜਿਹੜਾ ਕਿ ਕਾਂਗਰਸ ਹਾਈ ਕਮਾਂਡ ਨੇ ਕੀਤਾ ਹੈ ਸਿਰੇ ਨਾ ਚੜ੍ਹੇ। (ਪ੍ਰਸ਼ੰਸਾ) ਇਸ ਵਿਚ ਆਨਰੇਬਲ ਮੈਂਬਰਾਂ ਦਾ ਵੀ ਹਥ ਹੈ। ਮੈਂ ਕਿਸੇ ਦਾ ਨਾਮ ਨਹੀਂ ਲੈਣਾ ਚਾਹੁੰਦਾ। ਇਕ ਅਖਬਾਰ ਸਾਡੇ ਆਨਰੇਬਲ ਮੈਂਬਰ ਦਾ ਹੈ 'ਮਿਲਾਪ' ਜਿਸ ਵਿਚ ਇਕ ਆਰਟੀਕਲ ਕਲ੍ਹ ਨਿਕਲਿਆ ਹੈ ਜਿਸ ਵਿਚ ਲਿਖਿਆ ਹੈ :—

> "ਇਸ ਲੀਏ ਜਹਾਂ ਮੈਂ ਇਨ ਕੇ ਗ਼ੁੱਸਾ ਕੋ ਜਾਇਜ਼ ਸਮਝਤਾ
> ਹੂੰ ਵਹਾਂ ਇਨਕਾ ਯਹ ਹੱਕ ਭੀ ਤਸਲੀਮ ਕਰਤਾ ਹੂੰ
> ਕਿ ਵੋਹ ਅਪਨੇ ਗ਼ੁੱਸੇ ਕਾ ਇਜ਼ਹਾਰਜ ਕਰੇਂ"

ਇਹ ਇਕ ਤਰ੍ਹਾਂ ਦੀ ਇਨਸਟੀਗੇਸ਼ਨ ਦਿਤੀ ਜਾ ਰਹੀ ਹੈ। ਇਸ ਤਰ੍ਹਾਂ ਨਾਲ ਇਸ ਅੱਗ ਨੂੰ ਫ਼ਲੇਅਰ ਅਪ ਕੀਤਾ ਜਾ ਰਿਹਾ ਹੈ। ਇਸ ਤਰ੍ਹਾਂ ਡਾਇਰੈਕਟਲੀ ਅਤੇ ਇਨਡਾਇਰੈਕਟਲੀ ਇਸ ਅੱਗ ਨੂੰ ਭੜਕਾ ਰਹੇ ਹਨ ਤਾਂ ਕਿ ਇਸ ਸੂਬੇ ਦੀ ਫ਼ਿਜ਼ਾ ਠੀਕ ਨਾ ਰਹੇ, ਤਾਂ ਜੋ ਅੱਗ ਹੋਰ ਤੇਜ਼ ਹੋਵੇ ਅਤੇ ਡਿਸਟਰਬੈਂਸ ਜ਼ਿਆਦਾ ਪੈਦਾ ਹੋਵੇ। ਮੈਂ ਇਸ ਤਰ੍ਹਾਂ ਕਰਨ ਦੇ ਸਖਤ ਖਿਲਾਫ਼ ਹਾਂ। ਇਸੇ ਤਰ੍ਹਾਂ 'ਪਰਤਾਪ' ਅਖਬਾਰ ਵਿਚ ਕਲ੍ਹ ਨਿਕਲਿਆ ਹੈ ਕਿ :—

> "ਪਰਤਾਪ ਸਿੰਘ ਔਰ ਰਾਮ ਕਿਸ਼ਨ—
> ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ
> ਫੌਜਾਂ ਜਿਤ ਕੇ ਅੰਤ ਨੂੰ ਹਾਰੀਆਂ ਨੇ।"

[ਸਰਦਾਰ ਬਲਵੰਤ ਸਿੰਘ]

ਫਿਰ ਅਗੇ ਜਾਕੇ ਇਸ ਅਖਬਾਰ ਨੇ ਲਿਖਿਆ ਹੈ ਕਿ :–

"ਏਕ ਵਕਤ ਵੋਹ ਭੀ ਆਇਆ ਜਬ ਭਾਰਤ ਸਰਕਾਰ ਨੇ ਕਹਾ ਥਾ ਕਿ ਵੋਹ ਦਿੱਲੀ ਕੋ ਵਸੀਹ ਕਰਨੇ ਕੇ ਲੀਏ ਬਹਾਦਰਗੜ੍ਹ ਔਰ ਸੋਨੀਪਤ ਕਾ ਇਲਾਕਾ ਦਿੱਲੀ ਮੇਂ ਸ਼ਾਮਿਲ ਕਰਨਾ ਚਾਹਤੀ ਹੈ ਤੋ ਸਰਦਾਰ ਪਰਤਾਪ ਸਿੰਘ ਨੇ ਉਸ ਵਕਤ ਕਹਾ ਥਾ ਕਿ ਜੋ ਕੁਝ ਕਰਨਾ ਚਾਹਤੇ ਹੋ ਪੰਜਾਬ ਸਰਕਾਰ ਕੇ ਜ਼ਰੀਆ ਕਰਵਾ ਸਕਤੇ ਹੋ ਲੇਕਿਨ ਪੰਜਾਬ ਕੇ ਏਕ ਛੋਟੇ ਸੇ ਛੋਟੇ ਟੁਕੜੇ ਕੋ ਕਾਟਨੇ ਕੀ ਇਜਾਜ਼ਤ ਨਹੀਂ ਦੀ ਜਾ ਸਕਤੀ। ਕੌਨ ਨਹੀਂ ਜਾਨਤਾ ਕਿ ਹਿਮਾਚਲ ਸਰਕਾਰ ਏਕ ਅਰਸਾ ਸੇ ਇਸ ਕੋਸ਼ਿਸ਼ ਮੇਂ ਹੈ ਕਿ ਸ਼ਿਮਲਾ ਉਸ ਕੋ ਮਿਲ ਜਾਏ। ਪਰਤਾਪ ਸਿੰਘ ਕੀ ਜ਼ਿੰਦਗੀ ਮੇਂ ਭੀ ਉਸ ਨੇ ਕਈ ਬਾਰ ਕੋਸ਼ਿਸ ਕੀ ਲੇਕਿਨ ਵੋ ਕਾਮਯਾਬ ਨ ਹੋ ਸਕੀ। ਜਬ ਤਕ ਜਹਾਂ ਪਰਤਾਪ ਸਿੰਘ ਕੈਰੋਂ ਨੇ ਇਸ ਸੂਬਾ ਕੀ ਸਾਲਾਮੀਅਤ ਕੀ, ਹਰ ਕੀਮਤ ਪਰ ਹਿਫ਼ਾਜ਼ਤ ਕੀ ਔਰ ਇਸ ਸੂਬਾ ਕੀ ਯਕਜਹਿਤੀ ਕੋ ਹਰ ਹਾਲਤ ਪਰ ਕਾਇਮ ਰਖਾ ਵਹਾਂ 1964 ਮੇਂ ਪੰਜਾਬ ਕੀ ਬਦ-ਕਿਸਮਤੀ ਸੇ ਏਕ ਐਸੇ ਸਬਜ਼ ਕਦਮ ਮੁਖ ਮੰਤਰੀ ਭੀ ਯਹਾਂ ਤਸ਼ਰੀਫ ਲਾਏ ਜਿਨਹੋਂ ਨੇ ਇਸ ਸੂਬੇ ਕੇ ਟੁਕੜੇ ਕਰਾ ਦੀਏ। ਜਿਨ ਕੀ ਕੰਮ-ਜ਼ੋਰੀ ਔਰ ਨਾ-ਅਹਿਲੀਅਤ ਕੀ ਵਜਹ ਸੇ ਕਾਂਗੜਾ ਜੈਸਾ ਸ਼ਾਨਦਾਰ ਇਲਾਕਾ ਪੰਜਾਬ ਸੇ ਛਿਨ ਗਿਆ, ਹਰਿਆਨਾ ਇਸ ਸੇ ਕਟ ਗਿਆ।

ਜਿਸ ਕੀ ਖਾਤਰ ਪਰਤਾਪ ਸਿੰਘ ਕੈਰੋਂ ਨੇ ਬੜੇ ਬੜੇ ਤੁਫਾਨੋਂ ਕਾ ਮੁਕਾਬਲਾ ਕੀਆ ਇਸ ਪੰਜਾਬ ਕੋ ਰਾਮ ਕਿਸ਼ਨ ਨੇ ਚਸ਼ਮੇ ਜ਼ਦਨ ਮੇਂ ਮਿਟੀ ਮੇਂ ਮਿਲਾ ਕਰ ਰਖ ਦੀਆ।"

ਇਸ ਤਰ੍ਹਾਂ ਦੀਆਂ ਗੱਲਾਂ ਅਖਬਾਰਾਂ ਵਿਚ ਲਿਖ ਕੇ ਫਿਜ਼ਾ ਨੂੰ ਹੋਰ ਖਰਾਬ ਕੀਤਾ ਜਾ ਰਿਹਾ ਹੈ। ਲਿੰਗੁਇਸਟਿਕ ਮਾਮਲਾ ਤਾਂ ਇਕ ਪ੍ਰੋਗਰੈਸਿਵ ਫਾਰਮੂਲਾ ਸੀ ਜਿਸ ਨੂੰ ਪਰਤਾਪ ਸਿੰਘ ਨੇ ਅਰੈਸਟ ਕਰਨਾ ਚਾਹਿਆ ਪਰ ਉਹ ਕਾਮਯਾਬ ਨਾ ਹੋ ਸਕਿਆ। ਅਜੀਟੇਸ਼ਨਾਂ ਚਲੀਆਂ। ਇਹ ਇਕ ਪ੍ਰੋਗਰੈਸਿਵ ਕਦਮ ਸੀ ਕਿ ਬੋਲੀ ਦੇ ਆਧਾਰ ਤੇ ਸੂਬੇ ਬਣਾ ਦਿਤੇ ਜਾਣ।

(ਇਸ ਸਮੇਂ ਡਿਪਟੀ ਸਪੀਕਰ ਨੇ ਕੁਰਸੀ ਸੰਭਾਲੀ।)

ਅਤੇ ਇਹ ਅਜ ਦੀ ਮੰਗ ਨਹੀਂ ਸੀ, 1952 ਵਿਚ ਇਹ ਮੰਗ ਸਾਹਮਣੇ ਆਈ ਕਿ ਬੋਲੀ ਦੇ ਅਧਾਰ ਤੇ ਸੂਬਾ ਬਣਾ ਦਿਤਾ ਜਾਵੇ। ਇਹ ਮੰਗ ਉਸ ਸਮੇਂ ਆਈ ਜਦ ਕਿ ਪੰਜਾਬੀ ਬੋਲਦੇ ਇਲਾਕੇ ਵਿਚ ਰਹਿਣ ਵਾਲਿਆਂ ਨੇ ਪੰਜਾਬੀ ਭਾਸ਼ਾ ਨੂੰ ਆਪਣੀ ਮਾਂ ਬੋਲੀ ਨਾ ਮੰਨਿਆ ਅਤੇ ਹਿੰਦੀ ਬੋਲੀ ਲਿਖਵਾ ਦਿਤੀ ਜਿਸ ਨਾਲ ਇਹ ਮਾਮਲਾ ਉਠਾਇਆ ਗਿਆ। ਇਹ ਗਲ ਸਾਰਿਆਂ ਦੇ ਸਾਹਮਣੇ ਹੈ ਕਿ ਅੰਮ੍ਰਿਤਸਰ, ਜਾਲੰਧਰ ਲੁਧਿਆਨਾ ਤੇ ਕਪੂਰਥਲੇ ਵਿਚ, ਜਿਥੇ ਕਿ ਸਾਰੇ ਲੋਕੀ ਪੰਜਾਬੀ ਬੋਲਦੇ ਨੇ ਉਸ ਪੰਜਾਬੀ ਬੋਲੀ ਨੂੰ ਆਪਣੀ ਮਾਤ ਭਾਸ਼ਾ ਨਹੀਂ ਸੀ ਮੰਨਿਆ। ਫਿਰ ਹੁਣ ਇਹ ਗੱਲ ਕੀਤੀ ਜਾਣ ਲਗ ਪਈ ਕਿ ਸਾਰੇ ਪੰਜਾਬ ਦੀ ਮਾਤ ਭਾਸ਼ਾ ਪੰਜਾਬੀ ਕਰ ਦਿਤੀ ਜਾਵੇ। ਹਰਿਆਣੇ ਵਿਚ ਵੀ ਪੰਜਾਬੀ ਕਰ ਦਿੱਤੀ ਜਾਵੇ ਅਤੇ ਭਾਵੇਂ ਬੰਗਲੌਰ ਤਕ ਪੰਜਾਬੀ ਨੂੰ ਮਾਤ ਭਾਸ਼ਾ ਬਣਾ ਦਿਤਾ ਜਾਵੇ। ਇਸ ਤਰ੍ਹਾਂ ਦੀਆਂ ਗੱਲਾਂ ਜਦ ਕੁਝ ਮੈਂਬਰਾਂ ਵਲੋਂ ਕੀਤੀਆਂ ਗਈਆਂ ਤਾਂ ਮੈਂ ਸਮਝਦਾ ਹਾਂ ਕਿ ਇਹ ਪੰਜਾਬੀ ਬੋਲੀ ਨਾਲ ਮਖੌਲ ਕੀਤਾ

ਜਾ ਰਿਹਾ ਹੈ । ਔਰ ਇਸ ਢੰਗ ਨਾਲ ਹਰਿਆਣੇ ਦੇ ਲੋਕਾਂ ਨੂੰ ਹੋਰ ਜ਼ਿਆਦਾ ਦੇਰ ਤਕ ਐਕਸਪਲਾਇਟ ਨਹੀਂ ਕੀਤਾ ਜਾ ਸਕਦਾ । ਇਕ ਚੀਜ਼ ਮੈਂ ਹੋਰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਦੋਂ ਇਸ ਤਰ੍ਹਾਂ ਦੀ ਸਿਚੂਏਸ਼ਨ ਹੋਵੇ ਸਾਡੇ ਲੀਡਰਜ਼ ਨੂੰ ਇਕ ਫਰਮ ਸਟੈਂਡ ਤੋਂ ਕੰਮ ਲੈਣਾ ਚਾਹੀਦਾ ਹੈ । ਇਨ੍ਹਾਂ ਮਨਿਸਟਰਜ਼ ਨੂੰ ਫਾਸਿਸਟ ਫੋਰਸਿਜ਼ ਤੋਂ ਡਰਨਾ ਨਹੀਂ ਚਾਹੀਦਾ । ਇਹ ਡਰ ਉਨ੍ਹਾਂ ਨੂੰ ਖਤਮ ਕਰ ਦੇਣਾ ਚਾਹੀਦਾ ਹੈ । ਇਸ ਵਿਚ ਕਿਸੇ ਕਿਸਮ ਦੀ ਵੀ ਲੀਨੀਐਨਸੀ ਨਹੀਂ ਹੋਣੀ ਚਾਹੀਦੀ । ਇਹ ਤਰੀਕਾ ਕਿ ਹਰ ਕਿਸਮ ਦੀ ਜੇ ਕੋਈ ਇਨਸਟ੍ਰੱਕਸ਼ਨ ਲੈਣੀ ਹੋਵੇ ਤਾਂ ਉਹ ਦਿੱਲੀ ਤੋਂ ਜਾ ਕੇ ਲਵੋ, ਮੈਂ ਪੁੱਛਦਾ ਹਾਂ ਕੀ ਇਹ ਆਪਣਾ ਸਟੈਂਡ ਨਹੀਂ ਲੈ ਸਕਦੇ ? ਇਹ ਇਕ ਕਮੀ ਨਜ਼ਰ ਆਉਂਦੀ ਹੈ ਇਨ੍ਹਾਂ ਵਜ਼ੀਰਾਂ ਦੀ ਲੀਡਪਸ਼ਿਪ ਵਿਚ। They should learn to stand on their own legs. ਦਿਲੀ ਜਾਣ ਦੀ ਬਜਾਏ ਇਨ੍ਹਾਂ ਨੂੰ ਪੰਜਾਬ ਦੇ ਜ਼ਿਲ੍ਹਿਆਂ ਵਿਚ ਜਾਕੇ ਸਿਚੂਏਸ਼ਨ ਨੂੰ ਸੰਭਾਲਣਾ ਚਾਹੀਦਾ ਹੈ । ਉਥੇ ਦੀ ਐਡ-ਮਨਿਸਟਰੇਸ਼ਨ ਨੂੰ ਗਾਈਡ ਕਰਨਾ ਚਾਹੀਦਾ ਹੈ । ਲੋਕਾਂ ਦੇ ਫੈਸਲੇ ਖੁਦ ਜਾਕੇ ਕਰਨੇ ਚਾਹੀਦੇ ਹਨ । ਵਰਕਿੰਗ ਕਮੇਟੀ ਦਾ ਜੋ ਫੈਸਲਾ ਹੈ ਇਕ ਫਾਈਨਲ ਫੈਸਲਾ ਹੈ, ਜੇ ਕੋਈ ਚਾਹੇ ਕਿ ਕਿਸੇ ਡਰ ਵਿਚ ਲਿਆਕੇ ਇਸ ਵਿਚ ਤਬਦੀਲੀ ਕਰਾ ਦੇਵ ਮੈਂ ਸਮਝਦਾ ਹਾਂ ਕਿ ਇਹ ਨਾਮੁਮਕਿਨ ਹੈ । ਇਸ ਨੂੰ ਕੋਈ ਤਬਦੀਲ ਨਹੀਂ ਕਰ ਸਕਦਾ । ਇਹ ਇਕ ਐਟਰਨਲ ਫੈਸਲਾ ਹੈ ਜਿਸ ਨੂੰ ਦੁਨੀਆਂ ਦੀ ਕੋਈ ਤਾਕਤ ਕਦੇ ਬਦਲ ਨਹੀਂ ਸਕਦੀ ।

ਹੁਣ ਥੋੜ੍ਹਾ ਜਿਹਾ ਮੈਂ ਬਜਟ ਦੇ ਮੁਤਾਲਿਕ ਵੀ ਅਰਜ਼ ਕਰ ਦੇਣੀ ਚਾਹੁੰਦਾ ਹਾਂ ! ਸਰਦਾਰ ਕਪੂਰ ਸਿੰਘ ਫਾਈਨੈਂਸ ਮਨਿਸਟਰ, ਜਿਨ੍ਹਾਂ ਨੇ ਕਿ ਇਹ ਬਜਟ ਪੇਸ਼ ਕੀਤਾ ਹੈ, ਇਹ ਖੁਦ ਐਗਰੀਕਲਚਰਿਸਟ ਹਨ ਅਤੇ ਐਗਰੀਕਲਚਰ ਕਰਨ ਵਾਲੀ ਫੈਮਲੀ ਨੂੰ ਬਿਲਾਂਗ ਕਰਦੇ ਹਨ। ਪਰ ਉਨ੍ਹਾਂ ਨੇ ਜ਼ਿਮੀਂਦਾਰੀ ਨੁਕਤਾ ਨਿਗਾਹ ਨਾਲ ਇਸ ਬਜਟ ਨੂੰ ਪੇਸ਼ ਕਰਨ ਦਾ ਯਤਨ ਨਹੀਂ ਕੀਤਾ । ਜ਼ਿਮੀਂਦਾਰਾਂ ਲਈ ਦੋ ਹੀ ਵੱਡੇ ਪ੍ਰਾਬਲਮ ਹਨ । ਇਕ ਫੂਡ ਪ੍ਰਾਈਸਿਜ਼ ਦਾ ਅਤੇ ਦੂਸਰਾ ਐਗਰੀਕਲਚਰਲ ਕਰਾਪ ਦਾ ! ਪਰ ਇਹ ਦੋਵੇਂ ਮਸਲਿਆਂ ਨੂੰ ਇਸ ਬਜਟ ਦੇ ਵਿਚ ਬੜੀ ਬੁਰੀ ਤਰ੍ਹਾਂ ਇਗਨੋਰ ਕੀਤਾ ਗਿਆ ਹੈ । ਐਗਰੀਕਲਚਰਲ ਪ੍ਰਾਡਕਟਸ ਦੇ ਮੁਤਾਲਿਕ ਬਣੀ ਉਜਲ ਸਿੰਘ ਕਮੇਟੀ ਨੇ ਇਹ ਸਾਫ ਲਿਖਿਆ ਹੈ ਕਿ ਜਦੋਂ ਤਕ ਤੁਸੀਂ ਜ਼ਿਮੀਂਦਾਰ ਦੀਆਂ ਕਰਾਪਸ ਦੀਆਂ ਕੀਮਤਾਂ ਮੁਕੱਰਰ ਨਹੀਂ ਕਰਦੇ ਉਤਨਾ ਚਿਰ ਜ਼ਿਮੀਂਦਾਰ ਦਾ ਮਸਲਾ ਅਸਲੀ ਮਾਅਨਿਆਂ ਦੇ ਵਿਚ ਹੱਲ ਨਹੀਂ ਹੋ ਸਕਦਾ । ਇਹ ਫੈਸਲਾ ਇਸੇ ਆਧਾਰ ਤੇ ਕੀਤਾ ਗਿਆ ਸੀ ਕਿ ਕਾਸਟ ਆਫ ਪ੍ਰੋਡਕਸ਼ਨ ਦੇ ਬੇਸਿਜ਼ ਤੇ ਪ੍ਰਾਈਸਿਜ਼ ਮੁਕਰੱਰ ਕੀਤੀਆਂ ਜਾਣ ਪਰ ਇਸ ਪਾਸੇ ਬਿਲਕੁਲ ਕੋਈ ਧਿਆਨ ਨਹੀਂ ਦਿਤਾ ਗਿਆ-ਜਿਸ ਦਾ ਨਤੀਜਾ ਇਹ ਨਿਕਲਿਆ ਹੈ ਕਿ ਅਜ ਜ਼ਿਮੀਂਦਾਰ ਤੇ 99 ਕਰੋੜ ਰੁਪਏ ਦਾ ਕਰਜ਼ ਹੈ । ਇਸ ਦੇ ਮੁਤੱਲਿਕ ਰੂਰਲ ਸਰਵੇ ਵਾਲਿਆਂ ਦਾ ਕਹਿਣਾ ਹੈ ਕਿ ਉਹ 63 % ਕਰਜ਼ਾ ਜੇ ਗਵਰਨਮੈਂਟ ਤੋਂ ਲੈਂਦਾ ਹੈ ਤਾਂ ਨਾਲ ਹੀ 32 % ਕਰਜ਼ਾ ਉਹ ਪਿੰਡ ਦੇ ਮਨੀਲੈਂਡਰ ਤੋਂ, ਪਿੰਡ ਦੇ ਸ਼ਾਹ ਤੋਂ ਲੈ ਕੇ ਆਪਣਾ ਕੰਮ ਚਲਾਉਂਦਾ ਹੈ। ਕਿਤਨੇ ਅਫਸੋਸ ਦੀ ਗੱਲ ਹੈ ਕਿ ਪਿਛਲੇ 18 ਵਰ੍ਹਿਆਂ ਦੇ ਵਿਚ ਅਸੀਂ ਜ਼ਿਮੀਂਦਾਰਾਂ ਨੂੰ ਇਸ ਮਨੀਲੈਂਡਰ ਤੋਂ ਵੀ ਛੁੜਾ ਨਹੀਂ ਸਕੇ । ਮੈਂ ਉਮੀਦ ਕਰਦਾ ਹਾਂ ਕਿ ਜਦੋਂ ਫਾਈਨੈਂਸ ਮਨਿਸਟਰ ਸਾਹਿਬ ਜਵਾਬ ਦੇਣ ਲਈ ਬੋਲਣ ਤਾਂ ਉਹ ਆਪਣੇ ਜਵਾਬ ਵਿਚ ਇਸ ਸਬੰਧੀ ਤਜਵੀਜ਼ਾਂ ਦਸਣ । ਜਦੋਂ ਤਾਈਂ ਅਸੀ ਜ਼ਿਮੀਂਦਾਰ ਨੂੰ ਪਰਾਪਰਲੀ ਫ਼ਾਈਨੈਂਸ ਨਹੀਂ ਕਰਾਂਗੇ ਅਸੀਂ ਅੱਗੇ ਨਹੀਂ ਜਾ ਸਕਦੇ । ਇਕ ਚੀਜ਼ ਜਿਹੜੀ ਕੈਪੀਟਲਿਸਟ ਕਲਾਸ ਨੇ ਜ਼ਿਮੀਂਦਾਰੀ ਨੂੰ ਧੱਕਾ ਪਹੁੰਚਾਉਣ ਲਈ ਇਕ ਮੁਹਿਮ ਦੀ ਸ਼ਕਲ

[ਸਰਦਾਰ ਬਲਵੰਤ ਸਿੰਘ]

ਵਿਚ ਚਲਾਈ ਹੈ ਉਹ ਇਹ ਹੈ ਕਿ ਇਨ੍ਹਾਂ ਦਾ ਕਹਿਣਾ ਹੈ ਕਿ ਕਿਸੇ ਜ਼ਿਮੀਂਦਾਰ ਦੇ ਪਾਸ ਵੱਡੇ ਵੱਡੇ ਫਾਰਮ ਨਹੀਂ ਹੋਣਗੇ । ਮੈਂ ਸਮਝਦਾ ਹਾਂ ਇਸ ਤੋਂ ਵੱਡਾ ਫਰਾਡ ਸਰਮਾਏਦਾਰ ਗਰੁਪ ਦਾ ਹੋਰ ਕੋਈ ਹੋ ਨਹੀਂ ਸਕਦਾ । ਮੈਂ ਕਹਿੰਦਾ ਹਾਂ ਤੁਸੀਂ ਜਾਪਾਨ ਦੀ ਮਿਸਾਲ ਲਉ ਜਿਨ੍ਹਾਂ ਨੇ ਛੋਟੇ ਛੋਟੇ ਮੈਕੇਨਾਈਜ਼ਡ ਫ਼ਾਰਮਾਂ ਰਾਹੀਂ ਆਪਣੇ ਮੁਲਕ ਦੀ ਪੈਦਾਵਾਰ ਨੂੰ ਵਧਾਇਆ ਹੈ । ਮੈਂ ਸਮਝਦਾ ਹਾਂ ਇਸ ਮੁਲਕ ਵਿਚ ਜਿਨ੍ਹਾਂ ਕੋਲ ਛੋਟੇ ਛੋਟੇ ਟੁਕੜੇ ਜ਼ਮੀਨ ਦੇ ਹਨ ਇਹ ਫ਼ਾਰਮਾਂ ਦੀ ਸ਼ਕਲ ਵਿਚ ਕੋਆਪਰੇਟਿਵ ਸੋਸਾਇਟੀਆਂ ਰਾਹੀਂ ਜਾਂ ਸਰਵਿਸ ਕੋਆਪਰੇਟ ਕਰਕੇ ਕਾਮਯਾਬ ਨਹੀਂ ਹੋ ਸਕਦੇ । ਇਹ ਮਹਿਜ਼ ਸਰਮਾਏਦਾਰ ਧੜੇ ਦਾ ਪ੍ਰਾਪੇਗੰਡਾ ਹੈ ਜਿਹੜਾ ਬਹੁਤ ਹੀ ਬੁਰੀ ਤਰ੍ਹਾਂ ਨਾ ਫੇਲ੍ਹ ਹੋਇਆ ਹੈ । ਇਸ ਗ਼ਲਤ ਪ੍ਰਾਪੇਗੰਡਾ ਨੇ ਲੈਂਡ ਰੀਫਾਰਮਜ਼ ਨੂੰ ਬੜਾ ਨੁਕਸਾਨ ਪਹੁੰਚਾਇਆ ਹੈ । ਇਸ ਲਈ ਸਾਨੂੰ ਫਾਈਟ ਕਰਨਾ ਚਾਹੀਦਾ ਹੈ । ਇਨਾਂ ਲਫਜ਼ਾਂ ਨਾਲ ਮੈਂ ਆਪਦਾ ਸ਼ੁਕਰੀਆ ਅਦਾ ਕਰਦਾ ਹਾਂ ।

**Chaudhri Darshan Singh**: On a point of order, Madam.

**Deputy Speaker**: I do not allow your point of order.

**ਚੌਧਰੀ ਦਰਸ਼ਨ ਸਿੰਘ** : ਕੀ ਮੈਨੂੰ ਬੋਲਣ ਲਈ ਵਕਤ ਦਿਤਾ ਜਾਵੇਗਾ ?

**ਡਿਪਟੀ ਸਪੀਕਰ** : ਜੇ ਪੁਆਇੰਟ ਆਫ ਆਰਡਰ ਕਹਿਕੇ ਬੋਲੋਗੇ ਤਾਂ ਨਹੀਂ ਦਿੱਤਾ ਜਾਵੇਗਾ। I am not afraid of any body (The hon. Member will not be given time if he speaks by raising a point of order. I am not afraid of any body.)

**ਕਾਮਰੇਡ ਬਾਬੂ ਸਿੰਘ ਮਾਸਟਰ (ਫੂਲ)** : ਡਿਪਟੀ ਸਪੀਕਰ ਸਾਹਿਬਾ, ਅਜ ਅਸੀਂ ਇਕ ਸਾਲ ਦੇ ਖਰਚ ਦਾ ਪੰਜਾਬ ਲਈ ਕੱਚਾ ਚਿੱਠਾ ਪਾਸ ਕਰਨ ਲੱਗੇ ਹਾਂ । ਸਭ ਤੋਂ ਪਹਿਲਾਂ ਤਾਂ ਮੈਂ ਕਹਾਂਗਾ ਕਿ ਇਤਨਾ ਅਹਿਮ ਮਸਲਾ ਹੋਵੇ, ਇਸ ਮੌਕੇ ਤੇ ਇਨ੍ਹਾਂ ਵਜ਼ੀਰਾਂ ਦੀ ਹਾਜ਼ਰੀ ਵੇਖੋ ਕਿਤਨੀ ਹੈ ਜਿਨ੍ਹਾਂ ਨੇ ਸਾਲ ਭਰ ਇਸ ਸਬੰਧੀ ਹੋਏ ਵਿਚਾਰਾਂ ਅਨੁਸਾਰ ਕੰਮ ਚਲਾਉਣਾ ਹੈ । ਇਨ੍ਹਾਂ ਦੀਆਂ ਹੋਰ ਮਸਰੂਫੀਅਤਾਂ ਹੀ ਨਹੀਂ ਖਤਮ ਹੁੰਦੀਆਂ । ਇਨ੍ਹਾਂ ਨੂੰ ਤਾਂ ਦਿੱਲੀ ਜਾਣ ਆਣ ਤੋਂ ਹੀ ਵਹਲ ਨਹੀਂ ਮਿਲਦੀ । ਤੁਸੀਂ ਆਪ ਹੀ ਕਿਹਾ ਹੈ ਕਿ ਦਿੱਲੀ ਤਾਂ ਇਨ੍ਹਾਂ ਸਬ-ਕਾਲੋਨੀ ਬਣਾਇਆ ਹੋਇਆ ਹੈ । ਵਕਤ ਥੋੜਾ ਹੋਣ ਕਰਕੇ ਮੈਂ ਇਸ ਬਜਟ ਦੇ ਵਿਸਥਾਰ ਵਿਚ ਨਹੀਂ ਜਾਂਦਾ, ਥੋੜ੍ਹੇ ਸ਼ਬਦਾਂ ਵਿਚ ਹੀ ਇਸ ਬਾਰੇ ਅਰਜ਼ ਕਰਾਂਗਾ । ਇਸ ਬਜਟ ਤੇ ਜੇ ਨਜ਼ਰ ਮਾਰੀਏ ਤਾਂ ਮੈਂ ਇਤਨਾ ਹੀ ਕਹਿ ਸਕਦਾ ਹਾਂ ਕਿ ਇਹ ਬਜਟ ਐਂਟੀ-ਜਨਤਾ, ਐਂਟੀ-ਐਂਪਲਾਈਜ਼ ਅਤੇ ਐਂਟੀ-ਸੋਸ਼ਲਿਜ਼ਮ ਹੈ । ਐਂਟੀ-ਪਬਲਿਕ ਮੈਂ ਇਸ ਨੂੰ ਇਸ ਲਈ ਕਹਿੰਦਾ ਹਾਂ ਕਿ ਇਹ ਘਾਟੇ ਦਾ ਬਜਟ ਹੈ ਅਤੇ ਇਹ ਟੈਕਸਾਂ ਰਾਹੀਂ ਪੂਰਾ ਹੋਣਾ ਹੈ । ਇਸ ਰਾਹੀਂ ਗਰੀਬ ਮੁਲਾਜ਼ਮਾਂ ਦਾ ਗਲਾ ਘੁਟਿਆ ਗਿਆ ਹੈ । ਜਿਹੜਾ ਆਦਮੀ 100 ਰੁਪਏ ਮਹੀਨਾ ਤਨਖਾਹ ਲੈਂਦਾ ਹੈ ਇਹ ਟੈਕਸਿਜ਼ ਦਾ ਭਾਰ ਵੀ ਉਸ ਤੇ ਹੀ ਹੈ । ਰੈਵੇਨੀਉ ਮਨਿਸਟਰ ਸਾਹਿਬ ਆ ਗਏ ਹਨ ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਤੁਸੀਂ ਰੀਟਰੈਂਚਮੈਂਟ ਦਾ ਕੁਹਾੜਾ ਚਲਾਇਆ ਆਪਣੇ ਮਹਿਕਮੇ ਵਿਚ । ਚਾਹੀਦਾ ਤਾਂ ਇਹ ਸੀ ਕਿ ਏ.ਸੀ.ਓ. ਰੀਟਰੈਂਚ ਕੀਤਾ ਜਾਂਦਾ ਪਰ ਇਹ ਕੁਹਾੜਾ ਚੌਥੇ ਦਰਜੇ ਦੇ ਇੰਪਲਾਈਜ਼ ਤੇ ਚਲਿਆ । ਦੂਸਰੇ ਪਾਸੇ ਨਵੇਂ ਡਾਇਰੈਕਟਰ ਅਤੇ ਨਵੇਂ ਕਮਿਸ਼ਨਰ ਅਤੇ ਹੋਰ ਵਡੀਆਂ ਪੋਸਟਾਂ ਕਰੀਏਟ ਕੀਤੀਆਂ ਜਾ ਰਹੀਆਂ ਹਨ । ਮੈਂ

ਸਮਝਦਾ ਹਾਂ ਹਨੂਮਨਥਈਆ ਦੀ ਐਡਮਨਿਸਟ੍ਰੇਸ਼ਨ ਰਿਪੋਰਟ ਦੇ ਮੁਤਾਬਿਕ ਇੰਪਲਾਈਜ਼ ਬਾਰੇ ਇਕ ਕਮਿਸ਼ਨ, ਜਿਹੜਾ ਉਨ੍ਹਾਂ ਨੇ ਕਿਹਾ ਹੈ, ਉਹ ਜਲਦੀ ਤੋਂ ਜਲਦੀ ਬਣਾਉਣਾ ਚਾਹੀਦਾ ਹੈ ਤਾਂ ਕਿ ਇੰਪਲਾਈਜ਼ ਦੇ ਗਰੀਵੈਂਸਿਜ਼ ਜਲਦੀ ਤੋਂ ਜਲਦੀ ਦੂਰ ਕੀਤੇ ਜਾ ਸਕਣ। ਇਸ ਤੋਂ ਪਹਿਲਾਂ ਕੋਈ ਛਾਂਟੀ ਜਾਂ ਰੀਟਰੈਂਚਮੈਂਟ ਨਹੀਂ ਹੋਣੀ ਚਾਹੀਦੀ। ਮਨਿਸਟਰ ਆਪਣੀ ਨਾਅਹਿਲੀ-ਅਤ ਨੂੰ ਛੁਪਾਉਣ ਵਾਸਤੇ ਸੈਕਟਰੀ ਨਾਲ ਪਰਸਨਲ ਡਿਸਕਸ਼ਨ ਕਰਕੇ ਫੈਸਲੇ ਦੇ ਦਿੰਦੇ ਹਨ। ਅਸੀਂ ਚਾਹੁੰਦੇ ਹਾਂ ਕਿ ਇਹ ਬਿਊਰੋਕਰੇਸੀ ਦਾ ਰਾਜ ਖਤਮ ਹੋਣਾ ਚਾਹੀਦਾ ਹੈ ਕਿਉਂਕਿ ਇਨ੍ਹਾਂ ਤੋਂ ਕੋਈ ਫਾਇਦਾ ਨਹੀਂ ਹੋ ਸਕਦਾ। ਇਨ੍ਹਾਂ ਆਫੀਸਰਾਂ ਨੇ ਤਾਂ ਉਹੀ ਰਾਏ ਦੇਣੀ ਹੈ ਜੋ ਕਿਸੇ ਦੇ ਮੁਤੱਲਿਕ ਪਹਿਲਾਂ ਦੀ ਬਣੀ ਹੋਈ ਹੈ।

ਫ਼ਾਈਨੈਂਸ ਮਨਿਸਟਰ ਸਾਹਿਬ ਖੁਦ ਮੰਨਦੇ ਹਨ ਕਿ 8 ਕਰੋੜ ਰੁਪਿਆ ਸਟੇਟ ਟਰੇਡਿੰਗ ਤੇ ਲਾ ਦਿਤਾ ਜਾਵੇ ਤਾਂ ਸਟੇਟ ਟੈਕਸਿਜ਼ ਲਾਉਣ ਤੋਂ ਬਚ ਸਕਦੀ ਹੈ। ਇਸ ਦਾ ਮਤਲਬ ਹੈ ਕਿ there is no food shortage in Punjab. ਫੂਡ ਦਾ ਮਸਲਾ ਹੈ। ਇਹ ਮਸਲਾ ਕੀ ਹੈ ? 1964-65 ਵਿਚ ਰਾਸ਼ਟਰਪਤੀ ਨੇ ਭਾਸ਼ਨ ਵਿਚ ਇਹ ਲਫਜ਼ ਕਹੇ ਨੇ—Profiteers and black-marketeers are the greatest enemies of the country. ਲੇਕਿਨ ਉਨ੍ਹਾਂ ਤੇ ਕੋਈ ਚੈਕ ਨਹੀਂ ! ਉਨ੍ਹਾਂ ਦੇ ਕੋਈ ਨੱਥ ਨਹੀਂ ਪਾਈ ਜਾਂਦੀ। ਉਨ੍ਹਾਂ ਨੂੰ ਖੁਲ੍ਹੀ ਛੁਟੀ ਦਿਤੀ ਜਾਂਦੀ ਹੈ ਕਿ ਗਰੀਬਾਂ ਦੀ ਚਮੜੀ ਉਧੇੜੋ। ਉਨ੍ਹਾਂ ਤੇ ਕੋਈ ਐਕਸ਼ਨ ਨਹੀਂ ਲਿਆ ਜਾਂਦਾ। ਡੀਫੈਂਸ ਆਫ਼ ਇੰਡੀਆ ਰੂਲਜ਼ ਕੇਵਲ ਸਿਆਸੀ ਵਰਕਰਾਂ ਅਤੇ ਐਮ. ਐਲ. ਏਜ਼. ਤੇ ਲਾਗੂ ਕਰਨ ਵਾਸਤੇ ਹਨ। ਇਹ ਬਲੈਕ ਮਾਰਕਿਟੀਆਂ ਤੇ ਲਾਗੂ ਨਹੀਂ। ਡੀਜ਼ਲ ਇੰਜਨ, ਡੀਜ਼ਲ ਆਇਲ ਅਤੇ ਕੈਰੋਸੀਨ ਆਇਲ ਦੀਆਂ ਕੀਮਤਾਂ ਬਹੁਤ ਜ਼ਿਆਦਾ ਵਧ ਗਈਆਂ ਹਨ। 'ਜੈ ਕਿਸਾਨ' ਅਤੇ 'ਜੈ ਜਵਾਨ' ਦਾ ਨਾਅਰਾ ਲਾਇਆ ਜਾਂਦਾ ਹੈ। ਪਰ ਕਿਸਾਨ ਨੂੰ ਟਰੈਕਟਰ ਚਲਾਉਣ ਵਾਸਤੇ ਡੀਜ਼ਲ ਨਹੀਂ ਮਿਲਦਾ। ਡੀਜ਼ਲ ਦੀ ਜੋ ਕੀਮਤ ਹੈ ਉਹ ਸਭ ਨੂੰ ਪਤਾ ਹੈ।

ਬੀਬੀ ਜੀ, ਮੈਂ ਕਹਿੰਦਾ ਹਾਂ ਕਿ ਕਰਮਚਾਰੀਆਂ ਦੀ ਰੀਟਰੈਂਚਮੈਂਟ ਕਿਉਂ ਹੋ ਰਹੀ ਹੈ ਮਹਿਕਮਾ ਕੈਨਾਲ ਦੇ ਕਰਮਚਾਰੀ ਪਿਟ ਰਹੇ ਨੇ। ਉਹ ਪੰਜ ਪੰਜ ਜਾਂ ਦਸ ਦਸ ਜੀਆਂ ਦੇ ਫੈਮਲੀਜ਼ ਨੂੰ ਸਪੋਰਟ ਕਰ ਰਹੇ ਨੇ, ਉਹ ਹੁਣ ਬੇਘਰ ਹੋ ਰਹੇ ਨੇ। ਸਰਕਾਰ ਦੀ ਇਹ ਨੀਅਤ ਹੈ ਕਿ ਉਨ੍ਹਾਂ ਨੂੰ ਕਨਫਰਮ ਨਹੀਂ ਕਰਦੀ। ਜੇ ਕਨਫਰਮ ਕਰ ਦਿਤਾ ਤਾਂ ਉਨ੍ਹਾਂ ਨੂੰ ਰਿਟਾਇਰ ਕਰਨਾ ਪਏਗਾ। ਹੁਣ ਉਨ੍ਹਾਂ ਨੂੰ ਕੰਪਲਸਰੀ ਲੀਵ ਤੇ ਭੇਜਿਆ ਜਾ ਰਿਹਾ ਹੈ। ਫ਼ੈਮਲੀ ਪਲੈਨਿੰਗ ਦੇ ਮਹਿਕਮੇ ਵਿਚ ਜਿਨ੍ਹਾਂ ਦੀ ਤਿੰਨ ਤਿੰਨ ਚਾਰ ਚਾਰ ਸਾਲ ਦੀ ਸਰਵਿਸ ਹੋ ਗਈ ਹੈ ਉਨ੍ਹਾਂ ਨੂੰ ਨੋਟਿਸ ਦਿਤਾ ਹੈ। ਇਹ ਛੋਟਿਆਂ 2 ਤੇ ਕੁਲਹਾੜਾ ਬੰਦ ਕਰਨਾ ਚਾਹੀਦਾ ਹੈ। ਉਨ੍ਹਾਂ ਲਈ ਸੋਚਣਾ ਚਾਹੀਦਾ ਹੈ ਅਤੇ ਜਨਤਕ ਭਲਾਈ ਵਾਸਤੇ ਸਰਵਿਸ ਵਿਚ ਲਿਆਉਣਾ ਚਾਹੀਦਾ ਹੈ। ਵਡਿਆਂ 2 ਨੂੰ ਕਢਣ ਤਾਂ ਜੋ ਗਰੀਬਾਂ ਦਾ ਭਲਾ ਹੋ ਸਕੇ। ਇਸ ਦੇ ਨਾਲ ਹੀ ਮੈਂ ਬੇਨਤੀ ਕਰਦਾ ਹਾਂ ਕਿ ਰਾਜਿਆਂ ਮਹਾਰਾਜਿਆਂ ਦੇ ਅਲਾਉਂਸਾਂ ਦਾ ਬੜਾ ਨਾਅਰਾ ਦਿਤਾ ਜਾਂਦਾ ਹੈ ਕਿ ਇਹ ਨਹੀਂ ਹੋਣੇ ਚਾਹੀਦੇ। ਸਾਡੇ ਸਟੇਟ ਐਕਸਚੈਕਰ ਵਿਚੋਂ ਲੱਖਾਂ ਰੁਪਿਆ ਉਨ੍ਹਾਂ ਨੂੰ ਦਿਤਾ ਜਾਂਦਾ ਹੈ। ਇਹ ਰੁਪਿਆ ਗਰੀਬ ਕਿਸਾਨਾਂ ਦੇ ਗਾੜ੍ਹੇ ਪਸੀਨੇ ਦੀ ਕਮਾਈ ਨਾਲ ਕਮਾਇਆ ਹੋਇਆ ਟੈਕਸਾਂ ਰਾਹੀਂ ਇਕੱਠਾ ਕੀਤਾ ਜਾਂਦਾ ਹੈ। ਮੈਂ ਨਿਜ਼ਾਮ ਹੈਦਰਾਬਾਦ ਦੀ ਮਿਸਾਲ ਦਿੰਦਾ ਹਾਂ। 1962 ਦੀ ਜੰਗ ਵੇਲੇ ਉਸ ਨੂੰ ਡੀਫੈਂਸ ਫੰਡ ਲਈ ਦੇਣ ਵਾਸਤੇ ਕਿਹਾ ਗਿਆ। ਉਹ ਕਹਿੰਦਾ ਕਿ ਮੈਂ ਗਰੀਬ ਹਾਂ, ਡੀਫੈਂਸ ਫੰਡ ਵਿਚ ਇਕ ਪਾਈ ਨਹੀਂ ਦੇ ਸਕਦਾ। ਉਹ ਸਾਡੇ ਖਜ਼ਾਨੇ ਵਿਚੋਂ 60 ਲੱਖ ਰੁਪਿਆ ਲੈ ਰਿਹਾ ਹੈ ਪਰ ਉਸ ਨੇ ਇਹ ਜਵਾਬ ਦਿਤਾ। ਮੈਂ ਬੜੇ ਅਦਬ ਨਾਲ ਬੇਨਤੀ

[ਕਾਮਰੇਡ ਬਾਬੂ ਸਿੰਘ ਮਾਸਟਰ]
ਕਰਦਾ ਹਾਂ ਕਿ ਅਪਰ ਹਾਊਸ ਦੀ ਕੋਈ ਜ਼ਰੂਰਤ ਨਹੀਂ । ਇਹ ਤੋੜ ਦੇਣਾ ਚਾਹੀਦਾ ਹੈ। ਇਸ ਦੇ ਨਾਲ ਹੀ ਮੈਂ ਨੈਸ਼ਨਲਾਈਜ਼ੇਸ਼ਨ ਆਫ ਬੈਂਕਸ ਬਾਰੇ ਬੇਨਤੀ ਕਰਦਾ ਹਾਂ । ਸਾਡੀ ਸਰਕਾਰ ਨੂੰ ਇਸ ਬਾਰੇ ਫੌਰੀ ਕਦਮ ਚੁਕਣਾ ਚਾਹੀਦਾ ਹੈ । ਸੈਂਟਰ ਵਿਚ ਵੀ ਸੁਭਦਰਾ ਜੋਸ਼ੀ ਵਰਗੇ ਸੁਲਝੇ ਹੋਏ ਪਾਰਲੀਮੈਂਟ ਦੇ ਮੈਂਬਰਾਂ ਨੇ ਇਹ ਸਵਾਲ ਉਠਾਇਆ ਹੈ । ਸਾਡੀ ਸਟੇਟ ਵਿਚ ਐਸੀ ਸਿਚੂਏਸ਼ਨ ਹੈ । ਫਿਨਾਂਸ ਮਨਿਸਟਰ ਸਾਹਿਬ ਆਪਣੇ ਆਪ ਹੀ ਸ਼ੈਡਿਊਲਡ ਬੈਂਕਸ ਨੂੰ ਨੈਸ਼ਨੇਲਾਈਜ਼ ਕਰ ਦੇਣ । ਜਨ ਸੰਘ ਵਿਚ ਉਹ ਬੰਦੇ ਵੀ ਹਨ ਜਿਨ੍ਹਾਂ ਕੋਲ ਵਡੇ 2 ਬੈਂਕ ਹੋਲਡਰਾਂ ਦੀ ਮਨਾਪਲੀ ਹੈ । ਐਮਰਜੈਂਸੀ ਦੇ ਦੌਰਾਨ ਜਨ ਸੰਘ ਨੇ ਸਟੇਜ ਤੋਂ ਰੈਜ਼ੋਲਿਊਸ਼ਨ ਪਾਸ ਕਰਕੇ ਕਿਹਾ ਕਿ ਸ਼ੈਡਿਊਲਡ ਬੈਂਕ ਨੈਸ਼ਨੇਲਾਈਜ਼ ਕਰ ਦੇਣੇ ਚਾਹੀਦੇ ਹਨ । ਇਹ ਸਟੇਟ ਦੀ ਇਕਾਨੌਮੀ ਅਤੇ ਐਗਰੀਕਲਚਰਲ ਇਕਾਨੌਮੀ ਵਿਚ ਰੋੜਾ ਬਣਦੇ ਨੇ । ਇਨ੍ਹਾਂ ਦੁਆਰਾ ਮਨਾਪੋਲਿਸਟਸ ਆਪਣੀਆਂ ਝੋਲੀਆਂ ਭਰਦੇ ਨੇ । ਛੋਟੇ ਕਿਸਾਨ ਅਤੇ ਛੋਟੇ ਇੰਡਸਟਰੀਅਲਿਸਟ ਦਾ ਕੋਈ ਖਿਆਲ ਨਹੀਂ । ਇਹ ਬੈਂਕ ਛੇਤੀ ਤੋਂ ਛੇਤੀ ਨੈਸ਼ਨੇਲਾਈਜ਼ ਕਰਨੇ ਚਾਹੀਦੇ ਹਨ । ਸੈਂਟਰ ਨੂੰ ਰਿਕਮੈਂਡ ਕਰ ਦੇਣਾ ਚਾਹੀਦਾ ਹੈ ਦੂਜੇ ਬੈਂਕਾਂ ਨੂੰ ਵੀ ਨੈਸ਼ਨੇਲਾਈਜ਼ ਕਰੇ । ਸ਼ੈਡਲਊਡ ਬੈਂਕ ਤਾਂ ਛੇਤੀ ਤੋਂ ਛੇਤੀ ਨੈਸ਼ਨਲਾਈਜ਼ ਕਰ ਦੇਣੇ ਚਾਹੀਦੇ ਹਨ । ਇਸ ਦੇ ਨਾਲ ਹੀ ਸ਼ੁਗਰ ਇੰਡਸਟਰੀ ਦਾ ਮਸਲਾ ਹੈ । (ਘੰਟੀ) ਕਿਊਬਾ ਇਕ ਛੋਟਾ ਜਿਹਾ ਦੇਸ਼ ਹੈ ਜੋ ਅਮਰੀਕਾ ਦੀ ਜਾੜ੍ਹ ਵਿਚ ਹੈ । ਉਥੇ ਇਕੱਲੀ ਸ਼ੂਗਰ ਦੀ ਇੰਡਸਟਰੀ ਹੈ, ਜਿਸ ਨਾਲ ਉਹ ਐਗਜ਼ਿਸਟ ਕਰਦੇ ਨੇ । ਉਹ ਇਕੱਲੀ ਖੰਡ ਨਾਲ ਹੀ ਫਾਰਿਨ ਐਕਸਚੇਂਜ ਕਮਾਉਂਦੇ ਨੇ । ਏਥੇ ਕਚੇ ਮਾਲ ਦੀ ਕੋਈ ਘਾਟ ਨਹੀਂ । ਗੰਨਾ ਆਮ ਰੁਲਦਾ ਫਿਰਦਾ ਹੈ, ਮਿਲ ਮਾਲਕ ਗੰਨਾ ਲੈਂਦੇ ਨਹੀਂ । ਇਸ ਵੇਲੇ ਡੀ. ਡੀ. ਪੁਰੀ, ਜਗਤਜੀਤ ਮਿਲ ਫਗਵਾੜਾ ਅਤੇ ਥਾਪਰ ਵਰਗਿਆਂ ਨੂੰ 22 ਲਖ ਰੁਪਿਆ ਐਕਸ ਗਰੇਸ਼ੀਆ ਗਰਾਂਟ ਦਿੰਦੇ ਨੇ ਤੇ ਕਹਿੰਦੇ ਨੇ ਕਿ ਉਨ੍ਹਾਂ ਨੇ ਦੇਰ ਨਾਲ ਗੰਨਾ ਪੀੜਿਆ ਹੈ । ਗਰੋਅਰ ਦਾ ਗੰਨਾ ਸੁਕਦਾ ਹੈ ਅਤੇ ਉਸ ਵਿਚੋਂ ਰਹੁ ਘਟ ਨਿਕਲਦਾ ਹੈ । ਗੰਨੇ ਦਾ ਭਾਉ 2 ਰੁਪਏ ਮਣ ਹੈ । ਸਾਢੇ ਤਿੰਨ ਰੁਪਏ ਮਣ ਜਾਂ 4 ਰੁਪਏ ਮਣ ਗੰਨਾ ਯੂ. ਪੀ. ਤੋਂ ਲਿਆ ਕੇ ਪੀੜਿਆ ਜਾ ਰਿਹਾ ਹੈ । ਸਾਡੇ ਗਰੋਅਰਜ਼ ਨੂੰ ਮੁਸ਼ਕਲ ਹੈ । ਉਹ ਗੰਨਾ ਪੀੜਿਆ ਨਹੀਂ । ਸਾਡੇ ਕਰਸ਼ਰ ਲਗਿਆ ਹੋਇਆ ਹੈ । ਉਹ ਪੌਣੇ ਚਾਰ ਰੁਪਏ ਮਣ ਗੰਨਾ ਲੈ ਕੇ ਪੀੜਦੇ ਨੇ । ਕਿਸਾਨ ਮਜਬੂਰ ਹੋਕੇ ਉਥੇ ਗੰਨਾ ਦਿੰਦੇ ਨੇ ।

ਇਸ ਦੇ ਨਾਲ ਹੀ ਮੈਂ ਇਕ ਬਹੁਤ ਅਹਿਮ ਗੱਲ ਕਹਿਣੀ ਚਾਹੁੰਦਾ ਹਾਂ । ਯੂਨੀਵਰਸਟੀ ਸਾਡਾ ਵਿਦਿਆ ਦਾ ਵਡਾ ਮੰਦਰ ਹੈ ਜਿਥੋਂ ਸਿਖਿਆ ਪੈਦਾ ਹੋਈ ਹੈ । ਅਜ ਯੂਨੀਵਰਸਟੀ ਵਿਚ ਨੈਪੋਟਿਜ਼ਮ, ਫੇਵਰਿਟਿਜ਼ਮ ਚਲਦਾ ਹੈ । ਹੁਣੇ ਲਾਲਾ ਲਾਜਪਤ ਰਾਏ ਦੀ ਚੇਅਰ ਵਾਲੀ ਗੱਲ ਹੋਈ । (ਘੰਟੀ) ਚੌਧਰੀ ਹਰਦੁਆਰੀ ਲਾਲ ਨੇ ਦਸਿਆਂ ਸੀ ਕਿ ਸ਼੍ਰੀ ਬੂਲ ਚੰਦ ਦੀ ਐਪੁਆਇੰਟਮੈਂਟ ਸਮੇਂ ਕੀ ਕੁਝ ਹੋਇਆ । ਫਿਰ ਸ਼੍ਰੀ ਡੀ. ਸ਼ਰਮਾ ਬਾਰੇ ਵੀ ਇਸ ਤਰ੍ਹਾਂ ਦੀਆਂ ਐਲੀਗੇਸ਼ਨਜ਼ ਨੇ । ਇਹ ਸੋਚਦੇ ਨਹੀਂ । ਦੂਜੇ ਪਹਿਲੂ ਵਿਚ ਸਾਡੇ ਸਾਹਮਣੇ ਮਨਿਸਟਰਾਂ ਨੂੰ ਭਾਜੜ ਪਈ ਹੈ । ਬੀਬੀ ਜੀ, ਤੁਸੀਂ ਇਨ੍ਹਾਂ ਨੂੰ ਤਿਰੀਮੂਰਤੀ ਕਿਹਾ ਸੀ । ਮੈਂ ਕਹਿੰਦਾ ਹਾਂ ਇਹ ਚੰਡਾਲ ਚੌਕੜੀ ਹੈ । ਸਾਡੇ 4 ਸੀਨੀਅਰ ਮਨਿਸਟਰ ਪੰਜਾਬ ਦੀ ਫਿਜ਼ਾ ਨੂੰ, ਹਿੰਦੂ ਸਿਖ ਇਤਫਾਕ ਨੂੰ ਵਿਗਾੜਨ ਲਈ ਤੁਲੇ ਹੋਏ ਨੇ । ਸਾਰਾ ਝਗੜਾ ਡੀ. ਏ. ਵੀ. ਕਾਲਿਜ ਦੇ ਸਟੂਡੈਂਟਸ ਵਲੋਂ ਕਰਵਾਇਆ ਜਾ ਰਿਹਾ ਹੈ । ਇਹ ਕੋਈ ਹੱਸਣ ਵਾਲੀ ਗੱਲ ਨਹੀਂ । ਇਹ ਵੇਖਕੇ ਹਸਦੇ ਨੇ ਕਿ ਫਲਾਣਾ ਘਰ ਫੂਕਿਆ ਗਿਆ। ਸਾਨੂੰ ਦੁਖ ਹੈ । ਇਹ ਇਕ ਬਹੁਤ ਵਡੀ ਚੀਜ਼ ਹੈ ਜਿਸ ਦਾ ਅਗੇ ਜਾ ਕੇ ਨਤੀਜਾ ਭੁਗਤਣਾ ਪੈਣਾ ਹੈ । ਕਾਂਗਰਸ ਕਹਿੰਦੀ ਹੈ ਕਿ ਡੈਮੋਕਰੇਸੀ ਦੇ ਰਾਹ ਤੇ ਚਲਿਆ ਜਾਏ । ਅਸੀਂ ਕਮਿਊਨਿਸਟ ਵੀ ਚਾਹੁੰਦੇ ਹਾਂ ਕਿ ਡੈਮੋਕਰੇਸੀ

ਪ੍ਰਫੁਲਤ ਹੋਣੀ ਚਾਹੀਦੀ ਹੈ । ਇਹ ਫਿਰਕਾਪ੍ਰਸਤੀ ਖਤਮ ਕਰਨੀ ਚਾਹੀਦੀ ਹੈ । (ਘੰਟੀ) (ਵਿਘਨ) ਅਸੀਂ ਉਨ੍ਹਾਂ ਨੂੰ 80 ਲਖ ਜਾਂ 82 ਲਖ ਰੁਪਿਆ ਗਰਾਂਟ ਦੀ ਸ਼ਕਲ ਵਿਚ ਦਿੰਦੇ ਹਾਂ । ਇਸ ਸਿਚੂਏਸ਼ਨ ਵਿਚ, ਇਸ ਫਿਜ਼ਾ ਵਿਚ ਉਹ ਸਾਡੇ ਤੇ ਜ਼ਹਿਰੀਲਾ ਸੱਪ ਬਣ ਕੇ ਨਿਕਲੇ ਨੇ । ਸਾਡੀਆਂ ਪਹਿਲੀਆਂ ਐਜੀਟੇਸ਼ਨਾਂ ਹੋਈਆਂ। ਬੈਟਰਮੈਂਟ ਲੈਵੀ ਦੀ ਐਜੀਟੇਸ਼ਨ ਹੋਈ, ਅਕਾਲੀ ਮੋਰਚਾ ਲਗਿਆ, ਸ਼ਹਿਰੀ ਆਜ਼ਾਦੀ ਦਾ ਮੋਰਚਾ ਲਗਿਆ, ਉਹ ਪੀਸਫੁਲ ਹੋਈਆਂ । ਸਾਡੀ ਚੰਡਾਲ ਚੌਕੜੀ ਨੇ 'ਮਿਲਾਪ' ਦੇ ਦਫਤਰ ਦੇ ਕੋਲ ਬਸ ਨੂੰ ਅਗ ਲਾਈ । ਸਾਰੀਆਂ ਸਵਾਰੀਆਂ ਉਤਾਰੀਆਂ ਗਈਆਂ । ਡਰਾਈਵਰ ਅਤੇ ਕੰਡਕਟਰ ਨੂੰ ਉਤਾਰਿਆ ਗਿਆ । ਪਤਾ ਨਹੀਂ ਉਸ ਵੇਲੇ ਪੁਲੀਸ ਕੀ ਕਰਦੀ ਸੀ । ਸਾਡੇ ਚੀਫ ਮਨਿਸਟਰ ਅਤੇ ਹੋਮ ਮਨਿਸਟਰ ਨੇ ਪਤਾ ਨਹੀਂ ਕੀ ਹਿਦਾਇਤ ਦਿਤੀ । ਉਹ ਮੁਤਮੱਈਅਨ ਹੋ ਕੇ, ਬੇ-ਫਿਕਰ ਹੋ ਕੇ ਖੜ੍ਹੇ ਰਹੇ, ਜਿਵੇਂ ਘਰ ਦੀ ਬਸ ਨੂੰ ਸਾੜਨਾ ਹੈ ਓਸੇ ਤਰ੍ਹਾਂ ਇਸ ਨੂੰ ਸਾੜ ਦਿਤਾ ਗਿਆ । ਕੋਈ ਐਕਸ਼ਨ ਨਹੀਂ ਲਿਆ ਗਿਆ । ਇਨਸਾਫ ਇਹ ਮੰਗ ਕਰਦਾ ਹੈ ਕਿ ਜੋ ਦੋਸ਼ੀ ਹੈ ਉਸ ਦੇ ਖਿਲਾਫ ਕੇਸ ਦਰਜ ਹੋਣਾ ਚਾਹੀਦਾ ਹੈ । ਮੈਂ ਸੀਰੀਅਸਲੀ ਇਲਜ਼ਾਮ ਲਾਏ ਹਨ । ਉਹ ਸਾਡੀ ਸਰਕਾਰ ਦੇ ਭੜਕਾਏ ਹੋਏ ਹਨ । ਪਹਿਲਾਂ ਬਠਿੰਡੇ ਵਿਚ ਆਦਮੀ ਸ਼ਹੀਦ ਹੋਏ । ਐਤੀਆਣੇ ਵਿਚ ਮਾਵਾਂ ਭੈਣਾਂ ਅਤੇ ਬਜ਼ੁਰਗਾਂ ਨੂੰ ਗੋਲੀ ਦਾ ਨਿਸ਼ਾਨਾ ਬਣਾਇਆ ਗਿਆ। ਇਹੋ ਜਿਹੇ ਭੈੜੇ ਹਾਲਾਤ ਹੋਣ ਤਾਂ ਪੁਲਿਸ ਦੇ ਖਿਲਾਫ 302 ਦਾ ਕੇਸ ਰਜਿਸਟਰ ਕਰਨਾ ਚਾਹੀਦਾ ਹੈ । ਇਹ ਹੋ ਸਕਦਾ ਹੈ ਕਿ ਇਹ ਕਹਿਣ ਕਿ ਅਸੀਂ ਕਮਿਸ਼ਨ ਬਿਠਾਵਾਂਗੇ ਅਤੇ ਪੜਤਾਲ ਕਰਵਾਵਾਂਗੇ । ਲੇਕਿਨ ਕਿਹੜਾ ਪੁਲਿਸ ਅਫਸਰ ਜੁਰਅਤ ਕਰੇਗਾ ਅਮਨ ਕਾਇਮ ਕਰਨ ਦੀ ਯਾ ਇੰਤਸ਼ਾਰ ਕਰਨ ਵਾਲਿਆਂ ਨੂੰ ਅਰੈਸਟ ਕਰਨ ਦੀ ? ਸਾਡੀ ਸਰਕਾਰ ਦਾ ਇਸ ਦੇ ਪਿਛੇ ਹੋਣਾ ਸਾਡੀ ਸਰਕਾਰ ਦੀ ਨਾਅਹਿਲੀਅਤ ਦਾ ਸਾਫ ਜ਼ਾਹਰ ਹੋਣਾ ਹੈ । ਅਜ ਸਾਡਾ ਭਵਿਖ ਬਿਲਕੁਲ ਹਨੇਰੇ ਵਿਚ ਹੈ। ਉਹ ਨੌਜਵਾਨ ਵਿਦਿਆਰਥੀ ਜਿਨ੍ਹਾਂ ਨੇ ਸਾਡੀ ਕੌਮ ਦੇ ਨਾਂ ਨੂੰ, ਸਾਡੇ ਹਿੰਦੁਸਤਾਨ ਅਤੇ ਪੰਜਾਬ ਦੇ ਮਾਣ ਨੂੰ ਉਚਾ ਕਰਨਾ ਸੀ ਅਜ ਉਨ੍ਹਾਂ ਵਿਚ ਫ਼ਿਰਕਾ-ਪ੍ਰਸਤੀ ਦੀ ਜ਼ਹਿਰ ਘੋਲੀ ਹੈ, ਉਨ੍ਹਾਂ ਨੂੰ ਉਕਸਾਇਆ ਗਿਆ ਹੈ । ਕਾਲਿਜ ਦੇ ਪ੍ਰਿੰਸੀਪਲ ਅਤੇ ਪਰੋਫੈਸਰਾਂ ਨੇ ਉਨ੍ਹਾਂ ਨੂੰ ਉਲਟ ਰਸਤੇ ਲਾਇਆ ਹੈ । ਅਦਰਵਾਈਜ਼ ਉਨ੍ਹਾਂ ਬਚਿਆਂ ਦਾ ਕੋਈ ਕਸੂਰ ਨਹੀਂ । (ਘੰਟੀ) ਕਾਂਗਰਸ ਦੇ ਲੀਡਰ ਤੇ ਮੈਂਬਰ ਕਹਿੰਦੇ ਨੇ, ਫਿਰਕਾਪ੍ਰਸਤੀ ਨੂੰ ਵਧਾਉਣ ਵਾਸਤੇ ਬਿਆਨ ਦਿੰਦੇ ਨੇ ਕਿ ਪੰਜਾਬੀ ਸੂਬੇ ਦਾ ਕੀ ਹੈ । ਮੈਂ ਸਾਫ ਸ਼ਬਦਾਂ ਵਿਚ ਕਹਾਂਗਾ ਕਿ ਜਨ ਸੰਘ ਦੇ ਉਹ ਵੀਰ ਜਿਹੜੇ ਪਹਿਲਾਂ ਕਹਿੰਦੇ ਸਨ, ਅਜ ਤੋਂ 10 ਸਾਲ ਪਹਿਲਾਂ ਕਹਿੰਦੇ ਸਨ ਕਿ ਪੰਜਾਬੀ ਸਾਡੀ ਮਾਂ ਬੋਲੀ ਨਹੀਂ ਅਜ ਹਰਿਆਣੇ ਵਾਲਿਆਂ ਨੂੰ ਕਹਿੰਦੇ ਨੇ ਕਿ ਤੁਸੀਂ ਮੰਨ ਜਾਉ । ਅਜ ਇਹ ਜਨ ਸੰਘੀ ਹਰਿਆਣੇ ਵਾਲਿਆਂ ਨੂੰ ਕਹਿੰਦੇ ਹਨ ਕਿ ਤੁਸੀਂ ਪੰਜਾਬੀ ਜ਼ਬਾਨ ਲਈ ਮੰਨ ਜਾਉ । ਕਿਤਨੀ ਫਿਰਕਾਪ੍ਰਸਤੀ ਵਾਲੀ ਗੱਲ ਹੈ । ਇਹ ਮੈਂ ਸਪੱਸ਼ਟ ਤੌਰ ਤੇ ਦਸਣਾ ਚਾਹੁੰਦਾ ਹਾਂ ਕਿ ਜਨ ਸੰਘੀਆਂ ਨੇ ਜੋ ਹੁਲੜਬਾਜ਼ੀ ਚਲਾਈ ਹੈ ਇਸ ਦੇ ਪਿਛੇ ਗੌਰਮਿੰਟ ਦਾ ਹਥ ਹੈ । ਉਨ੍ਹਾਂ ਨੇ ਅਮਰੀਕਾ ਦੇ ਬਣੇ ਹੋਏ ਗੈਸ ਵਾਲੇ ਗੋਲੇ ਚਲਾਏ ਹਨ ਮਗਰ ਇਲਜ਼ਾਮ ਸਾਡੇ ਉਤੇ ਲਾਏ ਜਾਂਦੇ ਸਨ ਕਿ ਕਮਿਊਨਿਸਟ ਤਖਰੀਬੀ ਕਾਰਵਾਈਆਂ ਕਰਦੇ ਹਨ । ਹੁਣ ਸਾਫ ਪਤਾ ਲਗ ਗਿਆ ਹੈ ਕਿ ਤਖਰੀਬੀ ਕਰਵਾਈਆਂ ਕੌਣ ਕਰਦੇ ਹਨ । ਹਰਿਆਣੇ ਦੇ 90% ਹਿੰਦੂ ਅਜ ਮੰਗ ਕਰਦੇ ਹਨ ਕਿ ਹਰਿਆਣਾ ਪਰਾਂਤ ਅਤੇ ਪੰਜਾਬੀ ਸੂਬਾ ਬਣਾ ਦਿਤਾ ਜਾਵੇ ਲੇਕਿਨ ਸੈਂਟਰ ਦੇ ਕੁਝ ਆਦਮੀ ਮੰਨਦੇ ਨਹੀਂ । ਮੈਂ ਤਾਂ ਸਿਰਫ ਇਕੋ ਗੱਲ ਕਹਿੰਦਾ ਹਾਂ ਕਿ ਅਗਰ ਹਰਿਆਣਾ ਪਰਾਂਤ ਦੇ ਹਿੰਦੂ ਨੂੰ ਹਿੰਦੂ ਮੰਨ ਲਿਆ ਜਾਵੇ ਔਰ ਸਿਖ ਨੂੰ ਹਿੰਦੁਸਤਾਨੀ

[ਕਾਮਰੇਡ ਬਾਬੂ ਸਿੰਘ ਮਾਸਟਰ]
ਮੰਨ ਲੈਣ ਤਾਂ ਕੋਈ ਝਗੜਾ ਹੀ ਬਾਕੀ ਨਹੀਂ ਰਹਿ ਜਾਂਦਾ । ਬਸ ਮੈਂ ਏਨਾਂ ਕਹਿ ਕੇ ਬੈਠਦਾ ਹਾਂ ।

**चौधरी इन्दर सिंह मलिक** : डिप्टी स्पीकर साहिबा, ग्राप कैसा इनसाफ करती हैं । उधर से ग्राठ ग्रादमी बोल चुके हैं मगर ग्राप हमें टाईम नहीं दे रहीं ।

**Deputy Speaker** : Let me see the record please.

**श्री चांदी राम वर्मा (ग्रबोहर)** : डिप्टी स्पीकर साहिबा, सरदार कपूर सिंह जी नें जो बजट पेंश किया है वह बहुत मेहनत करके ग्रौर बहुत लम्बी स्पीच के ज़रिए हाउस के सामने पेश किया है । मेरे खयाल में इस से पहले इतनी लम्बी स्पीच का बजट कभी नहीं पेश हुग्रा । सरदार जी बड़े फिकर में थे कि कैसे बजट पेश किया जाना चाहिए क्योंकि पाकिस्तान के साथ लड़ाई करने से सूबे के हालात बहुत खराब हो चुके थें । खैर, उन को सारे हालात का जायज़ा लेकर बजट पेंश करने का मौका मिला है । मैं समझता हूं कि सूबे के हालात के पेशेनज़र सरदार साहिब ग्रगर टैक्स न लगा कर घाटे का बजट पेश कर देते तो वह ज्यादा बधाई के पात्र होते । लेकिन फिर भी बहुत सी उलझनों के बावजूद जो उन्हों ने बजट तैयार करने के लिए मेहनत की है उस की मैं दाद देता हूं । मैं फिनांस मिनिस्टर साहिब के नोटिस में दो चार बातें लाना चाहता हूं, जो हैं तो बहुत मामूली लेकिन उन पर ध्यान कम दिया जाता है । दो चीज़े हमारे सामने बिल्कुल एसेन्शल सप्लाईज़ की हैं । एक कोयला ग्रौर दूसरा तेल–डीज़ल, पैंटरोल वगैरा । यह एशिया इनसानी ज़रूरियात के लिए ग्रज़हद जरूरी हैं । पंजाब भर में कोयले के डिपो ग्रौर भट्ठे जो दिए जाते हैं वह गवर्नमैंट जिन को चाहे दे देती है लेकिन चण्डीगढ़ के लिए शुरू से ही कोयले के डिपो देनें का निराला तरीका है । कोयले के डिपू के लिए एक जगह मखसूस की जाती है ग्रौर उस की नीलामी की जाती है । ग्रभी ग्रभी एक कनाल जगह का प्लाट कोयलें के डिपो के लिए एक लाख 6 हज़ार रुपए में नीलाम हुग्रा । इसी तरह 7/8 डिपो चन्ड़ीगढ़ के ग्रन्दर चल रहे हैं । जिन की कीमत एक एक लाख के करीब है ग्रौर ग्रायंदा के लिए ग्रगर कोई डिपो नीलाम हुग्रा तो उस की कीमत $1\frac{1}{2}$ लाख से कम नहीं होगी क्योंकि बोली में लोगों की ग्रादत होती है कि वह बढ़ जाते हैं । मैं इस पर ऐंतराज़ न करता ग्रगर कुछ तहफ्फज़ भी होता । चण्डीगढ़ में कोयले के डिपो के लिए $1\frac{1}{2}$ लाख तो प्लाट पर खर्च करना पड़ता है ग्रौर फिर चार दीवारी पर खर्च करना है । दो लाख रुपया लगा कर "कोयले की दलाली ग्रौर मुंह काला" दो लाख रुपए के तो सूद से ही ग्रादमी ग्राराम की रोटी खा सकता है । लेकिन इस बात का कोयले के डिपो वाले को तहफ्फज नहीं दिया गया । इन के सिवाए बाहिर से कोयला यहां पर ग्रा कर नहीं बिक सकता हालांकि यह शर्त है कि बाहिर से यहां कोयला ग्रा कर नहीं बिकेगा । मगर बावजूद इस के

जो आस पास की मनीमाजरे जैसी जगहें हैं जहां डिपो मुफत में मिल जाते हैं वहां अपना कोयला ले कर यहां पर बेच देते हैं हालांकि कोयला बेंचने के कार्ड भी बने हुए हैं। पता नहीं सिविल सपलाई के आफ़ीसर्ज ने मनीमाजरे के कोयले डिपो-होलडर पर कैसे मेहरबानी कर रखी है वह जितना कोयला चाहे इंजीनियरिंग कालेज में भेज सकता है । मैं मुख्व मंत्री साहिब के नोटिस में भी यह बात लाया हूं । मगर मिनिस्टर्ज को जितनी भी दरखास्तें की जाती हैं उन को लेने वाले पी० ऐज़० होते हैं इस लिए वह बात अंधेरे में ही चली जाती है । लोग कहते हैं कि कोयला बहुत खराब आता है । उस की बात यह है कि दो लाख की लागत लगानें के बाद चण्डीगढ़ में आदमी डिपो चलाता है लेकिन उसे कलकत्ता से सीधा कोयला मंगाने की इजाज़त नहीं है । उस की सप्लाई का इन्तज़ाम सिविल सप्लाईज डिपार्टमैंट वाले ही करते हैं । कलकत्ता से एक डिप्टी डायरैक्टर आए और उन्हों ने कहा कि डिपो होलडर्ज़ का चायस होना चाहिए कि जहां से चाहे मंगवा ले और अगर कोयला खराब हो तो वह कह सके कि हमें अच्छी क्वालिटी का कोयला भेजो । लेकिन उन को वही लेना पड़ता है जो सिविल सपलाईज़ वालें मंगवा कर देते हैं । चाहें उस में मिट्टी हो चाहे केरी हो । इस लिए मैं यह चाहूंगा कि सरकार इस सारी चीज़ को एग्ज़ामिन करके सारी शिकायतों को दूर करने का यत्न करे ।

अब मैं दूसरी बात करता हूं । आज एमर्जेंसी के ज़माने के अंदर हमें यह कहा गया है कि इन्डस्ट्री के लिए फिरोज़पुर, गुरदासपुर और अमृतसर के रहने वालों को कर्जे दिए जाएंगे । कर्जे देने के लम्बे चौड़े चिट्ठे बनाए गए हैं लेकिन मंज़ूर होने के बाद भी लोगों को कर्ज़ा नहीं दिया गया । एक बात का आखिर में मैं खास तौर पर ज़िकर करना चाहता हूं । अभी एक दिन सरदार गुरचरन सिंह ने हमारे ज़िला के डी. सी. के सम्बन्ध में निहायत ही गलतब्यानी की । मै उसका जवाब देना चाहता हूं क्यों कि अगर काम करने वाले अफसरों के बारे में इस तरह की गलतब्यानी की जाए तो यह शोभा नहीं देता । मैं अर्ज़ करना चाहता हूं कि पूना के मिलट्री हास्पिटल के कमांडिंग अफ़सर श्री ओ० सी सेनापती हैं । हमारे ज़िला के डी.सी. विर्क साहिब का लड़का बहां मिलट्री हास्पिटल में दाखिल था और वह वहां अपने लड़के को देखने गए . . . . . .

ਬਾਬੂ ਅਜੀਤ ਕੁਮਾਰ : *X X X

X X X X

(ਸ਼ੋਰ)

**श्री चांदी राम वर्मा :** डिप्टी स्पीकर साहिबा, इन्हें लफज वापस लेने चाहिएं . . . . (शोर)

---

***Note—Expunged as ordered by the Chair.**

**Deputy Speaker :** Please withdraw these words.

**ਬਾਬੂ ਅਜੀਤ ਕੁਮਾਰ :** *X X X

X X X X

(ਸ਼ੋਰ)

**Deputy Speaker :** Please withdraw these words.

**ਬਾਬੂ ਅਜੀਤ ਕੁਮਾਰ :** ਉਹ ਕਿਹੜਾ ਲਫ਼ਜ਼ ਹੈ ਜੋ ਮੈਂ ਅਨਪਾਰਲੀਮੈਂਟਰੀ ਕਿਹਾ ਹੈ ਜਿਸ ਨੂੰ ਮੈਂ ਵਾਪਸ ਲਵਾਂ । ਮੈਂ ਤਾਂ ਰੂਲਿੰਗ ਮੰਗਦਾ ਹਾਂ.......

**ਡਿਪਟੀ ਸਪੀਕਰ :** ਅਜੀਤ ਕੁਮਾਰ ਨੇ ਜੋ ਕੁਝ ਕਿਹਾ ਹੈ that will be expunged. (Whatever has been said by Babu Ajit Kumar will be expunged.)

**श्री चांदी राम वर्मा :** मैं अर्ज़ कर रहा था कि जब विर्क साहिब पूना में अपने बीमार लड़के को मिलट्री हास्पिटल में देखने गए तो वहां के उस कमांडिंग अफसर ने कहा कि यहां कुछ नौजवान टी. बी. के मरीज़ हैं अगर उनकी कुछ मदद कर सकते हो तो करो । उन्हों ने कहा कि अपने ज़िला के अगर मरीज़ हों तो उनकी मदद कर सकता हूं । खैर, हमारे वहाँ डिस्टिरिक्ट सिटीजन कमेटी की मीटिंग ज़ेर सदारत मरहूम सरदार बसंत सिंह मोगा वाले हुई और वहां कुछ रकम पास करके बज़रिया चैक फिरोज़पुर ज़िला के वहां पड़े X X....तीन चार टी.बी. के मरीज़ों को भेजी गई । उन में से एक आदमी अबोहर का था, एक मुक्तसर का और एक फाज़िलका का था । इस तरह के झूठे अलज़ाम हाउस में खड़े हो कर लगाना अच्छा नहीं लगता । वह अफसर जो अच्छे काम करे उसकी तो सराहना करनी चाहिए ।

अब मैं कहना चाहता हूं कि मुलाज़मीन की हालत अच्छी नहीं । उनकी मदद की जानी चाहिए । (घंटी) अच्छा जी, बैठ जाता हूं ।

**चौधरी इन्दर सिंह मलिक (सफीदों) :** डिप्टी सपीकर साहिबा, आज जो पंजाब में हालात हो रहे हैं उनके लिए यह सरकार जिम्मेदार हैं । कांग्रेस वर्किंग कमेटी ने पंजाबी सूबा की मांग को तो पूरा कर दिया लेकिन हरियाणा प्रांत की मांग जो इस से भी पुरानी मांग चली आती थी उसके बारे में कुछ नहीं कहा । हरियाणा प्रांत की मांग आज से नहीं, 1857 के वक्त से चली आती है । हरियाणा की 90 फी सदी आबादी गांव में रहती है और वह सारी की सारी

*Note—Expunged as ordered by the Chair.

हरियाणा प्रांत बनाए जाने के हक में हैं । यह जो चंद आदमी शहरों में हैं, जन संघ और आर. एस. एस. के वर्कर्ज़ हैं और डी.एज़.वी. कालिजों के प्रोफैसर्ज़ हैं, वही यह सारी आग भड़का रहे हैं । वरना कोई ऐजीटेशन इसके खिलाफ नहीं । मैं कहना चाहता हूं कि अगर यह गवर्नमैंट इस का इन्तज़ाम न कर सकी तो हम हरियाणा के लोग इन्तज़ाम करने के लिए तैयार हैं और वहां पत्ता तक नहीं हिलने देंगे । अब यह हाल है कि वहां जो वाकियात हुए हैं उनके लिए जिम्मेदार किसी जन संघी वर्कर को ग्रिफतार नहीं किया गया है । वहां के ऐस. डी. ऐम. और डी. सी. ने खुद यह सारी आग भड़काई है वरना वहां पूरा अमन चैन था । वहां के लोग जनसंघी नहीं क्योंकि पिछले चुनाव में जन संघी उमीदवारों की ज़मानतें ज़बत हो गई थीं । आप ने भी, डिप्टी सपीकर साहिबा, तकरीर करते हुए चेतावनी दी थी कि पंजाब कमज़ोर हाथों में न रहे । फिनांस मिनिस्टर साहिब बैठे हैं, मैं उन से कहता हूं कि जो वातावर्ण आप ने पैदा किया है उसे कंट्रोल करें वरना अगर यह आग गांव तक फैल गई तो पता नहीं पंजाब का क्या नकशा बनेगा । (शोर) डिप्टी सपीकर साहिबा, हमें मजबूर हो कर यह मांग करनी पड़ी । हरियाणा डिवैल्पमैंट कमेटी ने अपनी इन्टैरिम रिपोर्ट दी लेकिन फिनांस मिनिस्टर साहिब ने एक लफ्ज़ भी उसके बारे में नहीं कहा । यह ठीक है कि जिस परेशानी के हालात में उन्हों ने बजट पेश किया उसकी मैं उन्हें दाद देता हूं । मुझे अफसोस के साथ कहना पड़ता है कि हर सीग़ा में हरियाणा के साथ बुरा सलूक किया जा रहा है । वहां बिजली नहीं और इरीगेशन की हालत बुरी है । टैकनीकल अदारे और इन्जीनियरंग कालिज वहां नहीं । हस्पतालों में न दवाई है और न डाक्टर । जो मरीज़ वहां दाखिल हो जाता है मरे बगैर नहीं निकलता । अब यह शोर इस लिए मच रहा है क्यों कि पंजाबी हिन्दू अब समझता है कि हरियाणा वाले अपना हक ले लेंगे और उनका डाउनफाल आ गया है । आप देख लें पटियाला का एक हिन्दू है राम प्रताप गर्ग जो वहां से आया है । बठिंडा का एक हिन्दु है हरबंस लाल जो सपीकर बना बैठा है और डी.डी. खन्ना चेयरमैनी संभाले बैठा है । इसी तरह बाकी जगह के चन्द पंजाबी हिन्दु सारा कुछ लिए बैठे हैं । अब अपना डाउन फाल आता देख कर पंजाब में आग लगा रहे हैं । अगर हमें प्यार से रखते और हमारे हकूक दबाए न बैठे रहते तो यह बात न होती जो हम कर रहे हैं । पंजाब में हरियाणा प्रांत को हर सीग़ा में नज़र अंदाज़ किया गया और इसी वजह से वहां की सारी आबादी एक ज़बान से हरियाणा प्रांत की मांग कर रही है । आप देखें सफीदों में इन्डस्टरियल इन्स्टीट्यूट खोलने का फैसला हुआ था लेकिन आज तक नहीं खोला गया । 1962 मे गवर्नर साहिब ने अपने एड्रैस में कहा था कि वहां मिल्क पलांट लगाएंगे और अब की दफा फिर वही वायदा किया गया है लेकिन आज तक उसे पूरा नहीं किया गया ।

2.00 P.M.

डिप्टी स्पीकर साहिबा, हरियाणा इलाके के अन्दर जितनी भी सड़कें बनाने की स्कीमें हैं, उन पर एक चौथाई भी खर्च नहीं किया

[चौधरी इन्द्र सिंह मलिक]

जा रहा है। सरकार को इस तरफ ध्यान देना चाहिए।

डिप्टी स्पीकर साहिबा, मेरे हलके के अन्दर 4 स्कीमें मंजूर हुई थीं। यह बिजली के बारे में हैं। यह आलाना से कालवा आंटा से रोढ़ आदि हैं। इन में से तीन तो मंजूर हो चुकी है लेकिन अभी तक उन स्कीमों पर अमल नहीं हो रहा है। मैं सरकार से प्रार्थना करना चाहता हूं कि इन स्कीमों को जल्दी ही अमली जामा पहनाया जाए।

डिप्टी स्पीकर साहिबा, आंटा के निकट हजारों एकड़ ज़मीन सेम के नीचे आ रही है। वह ज़मीन काबले काश्त नहीं है। मैं सरकार से प्रार्थना करना चाहता हूं कि इस ज़मीन को रीक्लेम किया जाए।

डिप्टी स्पीकर साहिबा, सरकार किसानों को वक्त पर फसल के लिए पानी सप्लाई नहीं करती। लेकिन इस के इव्ज़ में किसानों से आबियाना पूरी शरह से ले लेती है। मैं सरकार से प्रार्थना करना चाहता हूं कि वहां पर पानी देने के लिए मीटर लगाए जाएं ताकि किसानों से पानी के हिसाब से आबियाना वसूल किया जा सके।

डिप्टी स्पीकर साहिबा, सरकार ने लोगों को 50 प्रतिशत सबसिडी इन्जनों पर देने का एलान तो कर दिया है लेकिन यह सबसिडी उन्हीं लोगों को मिलेगी जो सरकार से कर्ज़ा ले कर पम्पिंग सैट्स लगाएंगे। मैं सरकार से प्रार्थना करना चाहता हूं कि सरकार उन लोगों को भी सबसिडी दे जो किसान खुद अपनी पूंजी से लगाएंगे। सरकार को हर तहसील में ट्रैक्टर के लिए सर्विस स्टेशन खोलना चाहिए। वहां पर ही लोगों को सस्ते भाव पर पुर्ज़े मिलने चाहिएं ताकि किसानों को खेती करने में सहायता मिल सके।

डिप्टी स्पीकर साहिबा, सरकार ने एक कमेटी प्रोडक्शन की असैस करने के लिए बिठाई थी। उस की रिपोर्ट सरकार के पास मौजूद है। इस लिए मैं सरकार से प्रार्थना करना चाहता हूं कि वह उस कमेटी की रिपोर्ट पर जल्दी अमल करे।

डिप्टी स्पीकर साहिबा, ब्लाक डिपार्टमेंट से जनता को कोई लाभ नहीं हो रहा है। मैं चाहता हूं कि यह डिपार्टमैंट एग्रीकल्चर डिपार्टमेंट से मिला दिया जाए ताकि उस द्वारा लोगों को कोई लाभ हो सके।

डिप्टी स्पीकर साहिबा, मैं वित्त मंत्री साहिब से प्रार्थना करना चाहता हूं कि जब तक हरियाणा प्रान्त अलग नहीं हो जाता तब तक सरकार को वहां की हालत सुधारने के लिए ज्यादा से ज्यादा रुपया खर्च करना चाहिए ताकि लोग माननीय वित्त मंत्री को याद रख सकें।

**Deputy Speaker** : Sardar Gurbakhsh Singh.

**श्री जगन्नाथ** : आन ए प्वांयट आफ आर्डर, मैडम । मैं ने अपने हलके की बात हाउस के अन्दर रखनी है । इस लिए मुझे टाइम दिया जाए ।

**उपाध्यक्षा** : आप के व्हिप (बाबू बचन सिंह) की तरफ से लिस्ट आई है, उस में आप का नाम नहीं है । (I have received from your whip, Baboo Bachan Singh, a list of the hon. Members and your name is not included in it.)

**श्री जगन्नाथ** : इस का मतलब यह नहीं कि जो कुछ बाबू बचन सिंह ने कहा है, वह ठीक है । मैं ने तो अपने हलके की बातें हाउस के अन्दर रखनी है। इस लिए मुझे टाइम दिया जाए।

**Deputy Speaker** : The Chair cannot be dictated by an hon. Member. Please take your seat.

**श्री जगन्नाथ** : डिप्टी स्पाकर साहिबा, मैं ने अपने हलके की बातें हाउस के अन्दर बतानी है। अगर मुझें टाइम न दिया गया तो भी मैं ने 10 मिन्ट ऐसे ही वेस्ट कर देने हैं । इस लिए मुझे बोलने के लिए वक्त दिया जाए ।

**Deputy Speaker** : He must take his seat, otherwise I will have to name him.

**Shri Jagan Nath** : Sorry, madam.

**ਸਰਦਾਰ ਗੁਰਬਖਸ਼ ਸਿੰਘ ਗੁਰਦਾਸਪੁਰੀ** (ਧਾਰੀਵਾਲ) : ਡਿਪਟੀ ਸਪੀਕਰ ਸਾਹਿਬਾ, ਭਾਵੇਂ ਕੋਈ ਇਸ ਬਜਟ ਨੂੰ ਡੀਵੇਲਪਮੈਂਟ ਦਾ ਬਜਟ ਕਹੇ ਲੇਕਿਨ ਇਸ ਬਜਟ ਤੋਂ ਡਿਵੈਲਪਮੈਂਟ ਹੋਣ ਵਾਲੀ ਨਹੀਂ ਹੈ। ਪੰਜਾਬ ਦੇ ਅੰਦਰ ਇਸ ਵੇਲੇ ਲਾ ਐਂਡ ਆਰਡਰ ਦੀ ਹਾਲਤ ਬਹੁਤ ਖਰਾਬ ਹੋ ਚੁਕੀ ਹੈ ਇਸ ਬਾਰੇ ਪੰਜਾਬ ਦਾ ਆਦਮੀ ਨਹੀਂ ਬਲਕਿ ਹਿੰਦੋਸਤਾਨ ਦਾ ਕੋਈ ਆਦਮੀ ਭੀ ਆਪਣੇ ਵਿਚਾਰ ਰਖੇ ਬਿਨਾ ਨਹੀਂ ਰਹਿ ਸਕਦਾ । ਇਸ ਦੇ ਬਾਰੇ ਹਾਊਸ ਦੇ ਦੋਨੋ ਬੈਂਚਾਂ ਵਲੋਂ ਕਿਹਾ ਗਿਆ ਹੈ ਕਿ ਪੰਜਾਬ ਦੇ ਅੰਦਰ ਜਿਹੜੀ ਗੜਬੜ ਹੋਈ ਉਸ ਦੀ ਜਿਮੇਵਾਰੀ ਮਨਿਸਟਰੀ ਉਤੇ ਹੈ। ਸਰਦਾਰ ਬਲਵੰਤ ਸਿੰਘ ਨੇ ਇਸ ਬਾਰੇ ਡੇਫੀਨਿਟ ਚਾਰਜ ਲਾਇਆ ਹੈ ਮੈਂ ਮੰਗ ਕਰਦਾ ਹਾਂ ਕਿ ਇਸ ਦੇ ਬਾਰੇ ਇਨਕੁਆਇਰੀ ਕਮੀਸ਼ਨ ਬਿਠਾਇਆ ਜਾਵੇ ਤਾਕਿ ਪਤਾ ਲਗ ਸਕੇ ਕਿ ਇਸ ਝਗੜੇ ਵਿਚ ਕਿਸਦਾ ਹਥ ਹੈ । ਡਿਪਟੀ ਸਪੀਕਰ ਸਾਹਿਬਾ, ਜਿਸ ਪੁਲਿਸ ਕਾਨਸਟੇਬਲ ਨੇ ਲਾ ਐਂਡ ਆਰਡਰ ਨੂੰ ਠੀਕ ਰਖਣ ਦੀ ਕੋਸ਼ਿਸ਼ ਕੀਤੀ ਉਸ ਨੂੰ ਅੰਦਰ ਕਰ ਦਿਤਾ, ਇਸ ਦਾ ਮਤਲਬ ਇਹ ਹੈ ਕਿ ਸਰਕਾਰ ਉਨ੍ਹਾਂ ਦੇ ਬਰਖਿਲਾਫ ਐਕਸ਼ਨ ਲੈਂਦੀ ਹੈ ਜਿਹੜੇ ਲਾ ਐਂਡ ਆਰਡਰ ਮੇਨਟੇਨ ਕਰਦੇ ਹਨ ਅਤੇ ਜਿਹੜੇ ਬਦਅਮਨੀ ਫੈਲਾਉਂਦੇ ਹਨ ਉਨ੍ਹਾਂ ਉਤੇ ਕੋਈ ਐਕਸ਼ਨ ਨਹੀਂ ਲਿਆ ਜਾਂਦਾ ।

[ਸਰਦਾਰ ਗੁਰਬਖਸ਼ ਸਿੰਘ ਗੁਰਦਾਸਪੁਰੀ]

ਡਿਪਟੀ ਸਪੀਕਰ ਸਾਹਿਬਾ, ਮੈਂ ਜਲੰਧਰ ਦੇ ਵਾਕਿਆ ਦੇ ਬਾਰੇ ਅਰਜ ਕਰਨੀ ਚਾਹੁੰਦਾ ਹਾਂ। ਜਾਲੰਧਰ ਦੇ ਵਿਚ ਮੋਹਣ ਸਿੰਘ ਅਤੇ ਬੁਧ ਸਿੰਘ ਦੀ ਟਿੰਬਰ ਦੀ ਦੁਕਾਨ ਸੀ । ਪਰਦਰਸ਼ਨਕਾਰੀਆਂ ਨੇ ਉਸ ਦੁਕਾਨ ਨੂੰ ਅੱਗ ਲਾ ਦਿਤੀ। ਜਦੋਂ ਇਸ ਦੁਕਾਨ ਦੀ ਅੱਗ ਬੁਝਾਉਣ ਲਈ 5, 6 ਅਕਾਲੀ ਵਰਕਰਜ਼ ਆਏ ਅਤੇ ਉਨ੍ਹਾਂ ਨੇ ਅੱਗ ਬੁਝਾਉਣ ਵਿਚ ਮੱਦਦ ਕੀਤੀ ਤਾਂ ਸਰਕਾਰ ਨੇ ਉਨ੍ਹਾਂ ਅਕਾਲੀਆਂ ਨੂੰ ਫੜ ਲਿਆ। ਮੈਂ ਸਰਕਾਰ ਕੋਲੋਂ ਪੁਛਣਾ ਚਾਹੁੰਦਾ ਹਾਂ ਕਿ ਸਰਕਾਰ ਅੱਗ ਬੁਝਾਉਣ ਵਾਲਿਆਂ ਨੂੰ ਜੁਰਮਾਨਾ ਕਰਨਾ ਚਾਹੁੰਦੀ ਹੈ ਜਾਂ ਅੱਗ ਲਾਉਣ ਵਾਲਿਆਂ ਨੂੰ ਜੁਰਮਾਨਾ ਕਰਨਾ ਚਾਹੁੰਦੀ ਹੈ ?

ਡਿਪਟੀ ਸਪੀਕਰ ਸਾਹਿਬਾ, ਮਾਸਟਰ ਤਾਰਾ ਸਿੰਘ ਅਤੇ ਉਨ੍ਹਾਂ ਦੀ ਪਾਰਟੀ ਨੇ ਫੈਸਲਾ ਕੀਤਾ ਜਿਹੜਾ ਟਰੀਬਿਊਨ ਅਖਬਾਰ ਵਿਚ ਛਪਿਆ ਸੀ, ਮਾਨਯੋਗ ਮੈਂਬਰਾਂ ਨੇ ਪੜ੍ਹਿਆਂ ਹੋਵੇਗਾ। ਉਨ੍ਹਾਂ ਨੇ ਪਾਸ ਕੀਤਾ ਸੀ ਕਿ ਜਿਹੜਾ ਰੈਜ਼ੋਲਿਊਸ਼ਨ ਕਾਂਗਰਸ ਵਰਕਿੰਗ ਕਮੇਟੀ ਨੇ ਪਾਸ ਕੀਤਾ ਸੀ ਉਸ ਨੂੰ ਬਹਾਦਰੀ, ਦਲੇਰੀ ਅਤੇ ਛੇਤੀ ਤੋਂ ਛੇਤੀ ਲਾਗੂ ਕੀਤਾ ਜਾਵੇ । ਉਨ੍ਹਾਂ ਨੇ ਇਸ ਰੈਜ਼ੋਲਿਊਸ਼ਨ ਦੀ ਸਰਾਹਣਾ ਕੀਤੀ ਸੀ, ਲੇਕਿਨ ਸਰਕਾਰ ਨੇ ਮਾਸਟਰ ਤਾਰਾ ਸਿੰਘ ਅਤੇ ਉਨ੍ਹਾਂ ਦੇ ਕੁਝ ਸਾਥੀਆਂ ਨੂੰ ਅੰਦਰ ਕਰ ਦਿਤਾ। ਜਿਹੜੇ ਇਸ ਰੈਜ਼ੋਲਿਊਸ਼ਨ ਦੀ ਸਰਾਹਣਾ ਕਰਦੇ ਹਨ ਉਨ੍ਹਾਂ ਨੂੰ ਜੇਲ੍ਹ ਦੇ ਅੰਦਰ ਕਰ ਦਿਤਾ ਅਤੇ ਜਿਹੜੇ ਇਸ ਰੈਜ਼ੋਲਿਊਸ਼ਨ ਦੀ ਵਿਰੋਧਤਾ ਕਰਦੇ ਹਨ ਉਨ੍ਹਾਂ ਨੂੰ ਖੁਲੀ ਛੁਟੀ ਦੇ ਰਖੀ ਹੈ ਕਿ ਜੋ ਕੁਝ ਚਾਹੁਣ ਉਹ ਖਲਬਲੀ ਮਚਾ ਸਕਦੇ ਹਨ ।

ਡਿਪਟੀ ਸਪੀਕਰ ਸਾਹਿਬਾ, ਮੈਨੂੰ ਅੰਮ੍ਰਿਤਸਰ ਦੇ ਦੋ ਸਟੂਡੈਂਟਸ ਅਡੋ ਅੱਡ ਮਿਲੇ, ਇਕ ਵੇਰਕੇ ਦਾ ਸੀ ਅਤੇ ਦੂਜਾ ਧਾਰੀਵਾਲ ਦਾ ਸੀ। ਉਨ੍ਹਾਂ ਨੇ ਦਸਿਆ ਕਿ ਡੀ.ਏ. ਵੀ. ਕਾਲਜ ਅੰਮ੍ਰਿਤਸਰ ਦੇ ਪ੍ਰਿੰਸੀਪਲ ਨੇ ਸਟੂਡੈਂਟਸ ਨੂੰ ਗੜਬੜ ਮਚਾਉਣ ਦੀ ਸ਼ਹਿ ਦਿਤੀ। ਉਨ੍ਹਾਂ ਨੇ ਕਿਹਾ ਕਿ ਉਥੇ ਦੇ ਬਚੇ ਕੋਈ ਗੜਬੜ ਕਰਨ ਲਈ ਤਿਆਰ ਨਹੀਂ ਸਨ । ਇਸ ਦੇ ਅਲਾਵਾ 1960 ਦੇ ਅੰਦਰ ਅਕਾਲੀਆਂ ਦੀ ਐਜੀਟੇਸ਼ਨ ਹੋਈ । ਉਥੇ ਦੇ ਖਾਲਸਾ ਕਾਲਜ ਦੇ ਪ੍ਰਿੰਸੀਪਲ ਨੇ ਕੋਈ ਹਿਸਾ ਨਹੀਂ ਲਿਆ ਸੀ ਲੇਕਿਨ ਸਰਕਾਰ ਨੇ ਉਸ ਕਾਲਿਜ ਨੂੰ ਗਰਾਂਟ ਬੰਦ ਕਰਨ ਦੀ ਧਮਕੀ ਦਿਤੀ ਅਤੇ ਉਸ ਕਾਲਜ ਦੇ ਪ੍ਰਿੰਸੀਪਲ ਸਰਦਾਰ ਹਰਬੰਸ ਸਿੰਘ ਨੂੰ ਕਾਲਿਜ ਤੋਂ ਕਢ ਕੇ ਆਰਾਮ ਲਿਆ । ਇਸ ਦੇ ਆਲਾਵਾ ਜਿਹੜੇ ਪ੍ਰਿੰਸੀਪਲ ਤੇ ਲੜਕਿਆਂ ਨੇ ਗੜਬੜੀ ਮਚਾਉਣ ਵਿਚ ਹਿਸਾ ਲਿਆ ਉਨ੍ਹਾਂ ਦੇ ਬਰਖਿਲਾਫ ਸਰਕਾਰ ਕੋਈ ਐਕਸ਼ਨ ਨਹੀਂ ਲੈ ਰਹੀ ।

ਡਿਪਟੀ ਸਪੀਕਰ ਸਾਹਿਬਾ, ਹਾਊਸ ਦੇ ਅੰਦਰ ਵਜ਼ੀਰ ਕਹਿੰਦੇ ਸਨ ਕਿ ਪੰਜਾਬ ਦਾ ਬਟਵਾਰਾ ਨਹੀਂ ਹੋਵੇਗਾ, ਅਗਰ ਪੰਜਾਬ ਦਾ ਬਟਵਾਰਾ ਹੋ ਗਿਆ ਤਾਂ ਅਸਤੀਫਾ ਦੇ ਦਿਆਂਗੇ। ਉਨ੍ਹਾਂ ਨੇ ਇਹ ਭੀ ਕਿਹਾ ਸੀ ਕਿ ਪੰਜਾਬੀ ਸੂਬਾ ਸਾਡੀਆਂ ਲਾਸ਼ਾਂ ਉਤੇ ਬਣੇਗਾ। ਮੈਂ ਅਰਜ ਕਰਨੀ ਚਾਹੁੰਦਾ ਹਾਂ ਕਿ ਇਹ ਸਰਕਾਰ ਪੰਜਾਬ ਦੇ ਅੰਦਰ ਲਾ ਐਂਡ ਆਰਡਰ ਠੀਕ ਰਖਣਾ ਨਹੀਂ ਚਾਹੁੰਦੀ । ਸਾਡੇ ਲੀਡਰਜ਼ ਨੇ ਕਿਹਾ ਹੈ ਕਿ ਹਿੰਦੂ ਪੰਜਾਬ ਦੇ ਅੰਦਰ ਅੱਗ ਲਾਉਣ ਅਤੇ ਹੋਰ ਗੜਬੜੀ ਮਚਾਉਣ ਉਨ੍ਹਾਂ ਨੂੰ ਖੁਸ਼ੀ ਦੇ ਨਾਲ ਸਹਿ ਲੈਣਾ ਹੈ। ਜੇ ਕਰ ਅੱਗ ਵੀ ਲਗ ਜਾਵੇ ਤਾਂ ਬਰਦਾਸ਼ਤ ਕਰੋ । ਮਾਸਟਰ ਤਾਰਾ ਸਿੰਘ ਗਰੁਪ ਤਾਂ ਬਿਲਕੁਲ ਪੁਰਅਮਨ ਹੈ । ਜੇਕਰ ਉਹ ਡਾਇਰੈਕਟ ਐਕਸ਼ਨ ਦੀ ਗਲ ਕਰਦੇ ਸਨ ਤਾਂ ਉਹ 7 ਤਾਰੀਖ ਤੋਂ ਪਹਿਲੇ ਸੀ, ਬਾਦ ਵਿਚ ਕੋਈ ਗਲ ਨਹੀਂ ਹੋਈ, ਨਾ ਹੀ ਉਹ ਕਰਨਾ ਚਾਹੁੰਦੇ ਹਨ । ਉਨ੍ਹਾਂ ਨੇ ਤੇ ਸਗੋਂ ਰੈਜ਼ੂਲੇਸ਼ਨ ਪਾਸ

ਕੀਤਾ ਸੀ ਕਿ ਜਲਦੀ ਤੋਂ ਜਲਦੀ ਇਸ ਫੈਸਲੇ ਨੂੰ ਲਾਗੂ ਕਰੋ। ਇਹ ਵੱਡੇ ਵੱਡੇ ਕਮਿਊਨਲ ਆਦਮੀਆਂ ਨੇ ਜਾ ਕੇ ਅੱਗਾਂ ਲਾਈਆਂ ਹਨ। ਰਵਿੰਦਰ ਕੁਮਾਰ ਦੀ ਮੌਤ ਦਾ ਸਾਨੂੰ ਵੀ ਬੜਾ ਅਫਸੋਸ ਹੈ, ਬੜਾ ਭਾਰੀ ਦੁਖ ਹੈ। ਪਰ ਉਨ੍ਹਾਂ ਮਨਿਸਟਰਾਂ ਨੇ ਬਠਿੰਡੇ ਦੇ ਅੰਦਰ ਕੈਦੀਆਂ ਨੂੰ ਪਕੜ ਕੇ......

**ਡਿਪਟੀ ਸਪੀਕਰ** : ਸਰਦਾਰ ਗੁਰਬਖਸ਼ ਸਿੰਘ ਜੀ, ਬਸ ਹੁਣ ਬੈਠ ਜਾਉ। (The hon. Member Sardar Gurbakhsh Singh may please resume his seat now).

**श्री जगन्नाथ** (तोशाम) : डिप्टी स्पीकर साहिबा, हमारे हल्के भिवानी तहसील में कहत पड़ा हुआ है। वहां रेगिस्तान है। उस के मुताल्लिक गवर्नमेंट रोज़ एलान करती है लेकिन करती कुछ नहीं है। सड़कों का कुछ काम हो रहा था लेकिन चौधरी रणबीर सिंह ने आर्डर कर दिया कि जहां पहले अलाईनमेंट की हुई है 6 लाख रुपया खर्च हो चुका है, उस को बंद कर दो और दूसरी जगह पर काम शुरू करो। वहां पर कहत के हालात हैं, लोग तो वहां पर भूखे थे। कामरेड राम किशन ने, अमृतसर के जन संघियों ने [* × × × ×] मिल कर शरारत की और भिवानी के अंदर भूखे बच्चों पर गोली चलवा दी। चार बच्चे खत्म हो गए, कितने ज़ख्मी हुए और न जाने और भी कितने खत्म हो जाएंगे। उन की तो गवर्नमेंट को मदद करनी चाहिये थी क्योंकि वे भूखे थ, उन को रोटी मिलनी चाहिये थी। आज सुबह सरदार दरबारा सिंह होम मिनिस्टर कह रहे थे कि मैंने कामरेड राम किशन से कहा है कि या तो ला एंड आर्डर को सम्भालो नहीं तो मैं संभालता हूं। वहां पर कामरेड राम किशन ने अपना अफसर एक. जनसंघी छोकरा एस० डी० ओ० लगा रखा है। उस को कुछ पता ही नहीं है कि ला एंड आर्डर क्या होता है। उसने बच्चों को कत्ल करवा दिया। हालात बहुत खराब होते जा रहे हैं। कल कुछ आदमियों ने यूनीवर्सिटी में भी शरारत करने की कोशिश की। वहां से जलूस तैयार हो कर नौ बजे के करीब ला कालिज के सामने पहुंचा तो दूसरी *तरफ कुछ हरियाणा के और सिख लड़के भी थे। उन की हिम्मत नहीं शरारत करने की और फिर वह जलूस डी० ए० वी० कालिज में पहुंच गया। वहां पर भी हरयाणा के लड़के थे। उन्होंने कहा कि अगर कुछ करोगे तो खून खराबा हो जाएगा, इस लिये जलूस पांच सात मिन्ट रुका और आगे बढ़ गया स्टूडैंट्स में लाठियां बांटी जाती हैं। भला छोटे-छोटे बच्चों की यह शरारत हो सकती है? यह तो कामरेड राम किशन की शरारत है [* × × × ×] इन का रवैया ही यही है कि जहां पर जाते हैं [* × × × ×] करते हैं

---

**Note* :—Expunged as ordered by the Chair.

[श्री जगन्नाथ (तोशाम)]

पिशावर जाएं तो [* × × ] करते हैं, लाहोर में रहें तो [* × × ×] करते हैं । और दिल्ली में जाएं तो भी [* × × ×] करते हैं ।

इन आदमियों और यहूदियों में कोई फर्क नहीं है । यह कहते हैं पंजाबी सूबे को भी रोकना है और हरियाणा को भी नहीं बनने देना । इन्होंने जीपें जला दी हैं, बसों को आग लगा दी और दूकानें जलवा दो । मैं कहता हूं कि अगर आग लगाने से ही सूबे बन सकते हैं, या बनने से रुक सकते हैं तो हरियाणा के लोग हज़ारों लाइनें उखड़वा सकते हैं, बसें जला सकते हैं और आगे लगावा सकते हैं । क्या हरियाणा वाले जंन संघियों से भी कमज़ोर हैं । जिन्होंने कभी ग्राउड् नहीं देखा, स्कूल की गेम्ज़ में कोई पार्ट पले नहीं किया, दही भल्ले खाने वाले जन संघी भला हरियाणा वालों का कैसे मुकाबला कर सकते हैं । इसी चीफ मिनिस्टर ने ला एंड आर्डर के बारे में अढ़ाई साल पहले एक कमिश्न बैठाया था । उस कमिश्न पर अढ़ाई लाख रुपया खर्च आया लेकिन आज तक उस की रिपोर्ट पर अमल नहीं किया गिया । कमिश्न ने रीपोर्ट दी कि इन्वैस्टीगेशन अफ़सर अलग होना चाहिये और रीपोर्ट को दर्ज करने वाला अफ़सर अलग होना चाहिये । मैं अर्ज़ करूं कि पांच सात दिन हो गए हांसी में एक केस हुआ । पुलिस ने एक लड़के को खत्म कर दिया । आज तक उसकी लाश तक नहीं मिली । इस बेशर्म गवर्नमेंट ने आज तक कुछ नहीं किया (आवाजें: शेम शेम) क्या अर्ज़ करूं, डिप्टी स्पीकर साहिबा, हज़ारों केस ऐसें होते हैं ।

सरदार प्रताप सिंह कैरों के वक्त कहा करते थे कि एक आदमी के हाथ में ताकत है । यह माना कि एक आदमी के हाथ में ताकत थी लेकिन अब तो किसी के हाथ में भी ताकत नहीं है । सब पुलिस अफसर मन मानी कर रहे है । उन की अपनी मर्जी है कि किसी केस को रजिस्टर करें या न करें । जन संघियों ने टंडन के इशारे से, डाक्टर बलदेव प्रकाश के इशारे से कहो या [* × × × × ×] के इशारे से कहो....

**उपाध्यक्षा:** श्री जगन्नाथ जी नन्दा जी का नाम न लो । जहां जहां पर नन्दा का नाम आया है वह एकसपंज कर दिया जाए । (The Hon. Member Shri Jagan Nath should not please mention the name of Shri Nanda. Wherever the name of Shri Nanda has been mentioned it should be expunged.)

**श्री जगन्नाथ :** डिप्टी स्पीकर साहिबा, मेरे कहने का मतलब यह है कि ज्यादा यही लोग शरारत कर रहे हैं उन को पता नहीं है कि जिस ढंग से यह लोग शरारत कर रहे हैं अगर हरिवाणा वाले भी करगे तो हालात कैसे हो जाएंगे ।

---

**Note.*—Expunged as ordered by the Chair.

इन का हाल भी वही होगा जो यहूदियों का हुआ था। जन संघी, कामरेड राम किशन [× × × × ×] को पता लग जाएगा। ये लोग हमारे हरियाणा के अंदर शरारत करवा रहे हैं। हिसार के अंदर एक सिख भाई का होटल था। जन संघियों ने जलूस निकाला तो उस के बरतन उठा कर फैंक दिये। वहां पर तो एक सिख भाई के साथ ऐसा किया है। अगर फिरोज़पुर में भी ऐसे हालात हो गए तो यह लोग कहां जाएंगे जन संघी इतना काम नहीं कर पाएंगे जितना सिख भाई कर जाएंगे। इस लिये इन को या आप समझाएं या कोई और समझाए। ऐसी बातें कोई भी टालरेट नहीं करेगा। हरियाणा के लोग 1962 में चीन की लड़ाई में हज़ारों की तादाद में मर गए थे। जब पाकिस्तान से लड़ाई हुई तो भी हज़ारों की तादाद में मर गए और अपनी तरक्की के लिये भी हज़ारों की तादाद में ही मर सकते हैं। वे इस बात की परवाह नहीं करेंगे

(घंटी की आवाज़)

मैं इन शब्दों के साथ आप का धन्यवाद करता हूं।

**वित्त मन्त्री** (सरदार कपूर सिंह): डिप्टी स्पीकर साहिबा, आनरेबल मेम्बर्ज़ ने छ: दिन से इस बजट पर बहस की है और कुछ नुक्ताचीनी भी की है। मैं मतवातर छ: दिन से उन की नुकताचीनी और उन के ख्यालात को अच्छी तरह से नोट करता रहा हूं। (विघ्न) अब मुझे पंजाबी में तकरीर कर लेने दो।

ਪਹਿਲੇ ਇਹ ਇਤਰਾਜ਼ ਕੀਤਾ ਗਿਆ ਸੀ ਕਿ ਬਜਟ ਬੜਾ ਲੰਮਾ ਹੈ। ਇਹ ਬਜਟ ਮੈਂ ਵੀ ਵੇਖਿਆ ਹੈ, ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਹਸਬਮਾਮੂਲ ਤੋਂ ਜ਼ਿਆਦਾ ਲੰਮਾ ਹੈ। ਇਸੇ ਤਰ੍ਹਾਂ ਜਿਹੜੀ ਸਪੀਚ ਹੈ ਉਸ ਨੇ ਭੀ ਬਜਟ ਦੇ ਵਾਲਿਊਮ ਦੇ ਮੁਤਾਬਕ ਹੋਣਾ ਸੀ। ਜਿਹੜਾ ਤੀਸਰਾ ਫਾਈਵ ਈਅਰ ਪਲੈਨ ਸੀ, ਇਹ ਉਸ ਦਾ ਆਖਰੀ ਸਾਲ ਸੀ। ਉਸ ਦੀ ਬੈਕਗਰਾਊਂਡ ਵਿਚ ਹੀ ਅਗਲੇ ਸਾਲ ਦੇ ਬਜਟ ਨੇ ਆਉਣਾ ਸੀ। ਇਸ ਕਰਕੇ ਬਜਟ ਵਿਚ ਤੀਸਰੀ ਫਾਈਵ ਈਅਰ ਪਲੈਨ ਦਾ ਥੋੜਾ ਬਹੁਤ ਜ਼ਿਕਰ ਕਰਨਾ ਜ਼ਰੂਰੀ ਸੀ। ਇਸੇ ਕਰਕੇ ਠੀਕ ਹੈ ਕਿ ਜਿਹੜੀ ਮੇਰੀ ਇਸ ਸਾਲ ਦੀ ਬਜਟ ਸਪੀਚ ਹੈ ਉਹ ਕੁਛ ਲੰਬੀ ਹੋ ਗਈ।

ਦੂਸਰਾ ਇਤਰਾਜ਼ ਮੇਰੇ ਬਹੁਤ ਸਾਰੇ ਸਾਥੀਆਂ ਨੇ ਇਹ ਕੀਤਾ ਹੈ ਕਿ ਜਿਹੜਾ ਵਾਇਦਾ ਕੀਤਾ ਸੀ ਕਿ ਨਵੇਂ ਟੈਕਸ ਨਹੀਂ ਲਗਾਵਾਂਗੇ ਉਹ ਨਹੀਂ ਪੂਰਾ ਕੀਤਾ ਹੈ ਇਸ ਦੇ ਸਾਥ ਹੀ ਇਹ ਵੀ ਇਤਰਾਜ਼ ਕੀਤਾ ਹੈ ਕਿ ਮੈਂ ਬਜਟ ਵਿਚ ਖੁਦ ਹੀ ਇਸ ਗੱਲ ਨੂੰ ਮੰਨਿਆ ਹੈ ਕਿ ਲੋਕਾਂ ਦੀ ਹਾਲਤ ਕੁਝ ਅੱਛੀ ਨਹੀਂ, ਤਰੌਟ ਕਰਕੇ ਔਰ ਜੈਸਾ ਆਪ ਨੂੰ ਪਤਾ ਹੈ ਪਿਛਲੇ ਇੰਡੋ-ਪਾਕਿਸਤਾਨ ਕਨਫਲਿਕਟ ਕਰਕੇ ਇਕਾਨੋਮੀ ਨੂੰ, ਲੋਕਾਂ ਨੂੰ ਕਾਫੀ ਨੁਕਸਾਨ ਪਹੁੰਚਿਆ ਸੀ ਤਾਂ ਇਹਨਾਂ ਗੱਲਾਂ ਕਰਕੇ ਉਨ੍ਹਾਂ ਨੇ ਇਹ ਇਤਰਾਜ਼ ਕੀਤਾ ਹੈ ਕਿ ਕਿਥੋਂ ਤਕ ਗੌਰਮੈਂਟ ਜਾਇਜ਼ ਹੈ ਕਿ ਲੋਕਾਂ ਉਤੇ ਨਵੇਂ ਟੈਕਸ ਲਗਾਵੇ ? ਇਸ ਤੋਂ ਅਲਾਵਾ ਮੈਂ ਇਹ ਵੀ ਵੇਖਿਆ ਹੈ ਕਿ ਕੁਛ ਅਖਬਾਰਾਂ ਵਲੋਂ ਵੀ ਇਸ ਬਾਰੇ ਨੁਕਤਾਚੀਨੀ ਹੋਈ ਹੈ ਕਿ ਇਕ ਪਾਸੇ ਮੈਂ ਇਸ ਗੱਲ ਨੂੰ ਮੰਨ ਰਿਹਾ ਹਾਂ ਕਿ ਇਸ ਟੈਨਸ਼ਨ ਕਰਕੇ ਐਗਰੀਕਲਚਰ ਨੂੰ,

***Note: Expunged as Order by the Chair.**

[ਵਿੱਤ ਮੰਤਰੀ]

ਇੰਡਸਟਰੀ ਨੂੰ ਔਰ ਆਮ ਲੋਕਾਂ ਨੂੰ ਕਾਫ਼ੀ ਨੁਕਸਾਨ ਹੋਇਆ ਹੈ ਔਰ ਦੂਜੇ ਪਾਸੇ ਇਹ ਨਵੇਂ ਟੈਕਸ ਪ੍ਰੋਪੋਜ਼ ਕਰ ਰਿਹਾ ਹਾਂ ਜਿਸ ਨਾਲ ਲੋਕਾਂ ਉਤੇ ਹੋਰ ਬੋਝ ਪੈਂਦਾ ਹੈ। ਇਸ ਦੀ ਬੈਕਗ੍ਰਾਊਂਡ ਉਤੇ, ਮੈਡਮ ਡਿਪਟੀ ਸਪੀਕਰ, ਮੈਂ ਕੁਛ ਅਰਜ਼ ਕਰਨੀ ਚਾਹੁੰਦਾ ਹਾਂ। ਮੈਂ ਆਪ ਦੀ ਰਾਹੀਂ ਹਾਊਸ ਨੂੰ ਯਕੀਨ ਦਿਲਾ ਦੇਵਾਂ ਕਿ ਮੈਂ ਬਜ਼ਾਤੇ ਖ਼ੁਦ ਇਸ ਗੱਲ ਨੂੰ ਮਹਿਸੂਸ ਕਰਦਾ ਸੀ ਔਰ ਜਦ ਮੈਂ ਇਹ ਟੈਕਸੇਸ਼ਨ ਪ੍ਰੋਪੋਜ਼ਲਜ਼ ਕੀਤੀਆਂ ਤਾਂ ਉਸ ਵਕਤ ਮੇਰੇ ਮਨ ਵਿਚ ਇਹ ਦੋਵੇਂ ਚੀਜ਼ਾਂ ਸਨ—ਇਥੋਂ ਤਕ ਕਿ ਜਿਸ ਦਿਨ ਇਹ ਪ੍ਰੋਪੋਜ਼ਲਜ ਕਰਕੇ ਛਪਣ ਲਈ ਪ੍ਰੈਸ ਵਿਚ ਵੀ ਭੇਜ ਦਿਤੀਆਂ ਤਾਂ ਉਸ ਰਾਤ ਵੀ ਮੈਂ ਸਾਰੀ ਰਾਤ ਸੋਚਦਾ ਰਿਹਾ ਕਿ ਇਕ ਪਾਸੇ ਤਾਂ ਮੈਂ ਇਹ ਕਹਿੰਦਾ ਹਾਂ ਕਿ ਲੋਕਾਂ ਦੀ ਹਾਲਤ ਚੰਗੀ ਨਹੀਂ ਔਰ ਦੂਸਰੇ ਪਾਸੇ ਇਹ ਨਵੇਂ ਟੈਕਸਾਂ ਦੀਆਂ ਪ੍ਰੋਪੋਜ਼ਲਜ਼ ਦੇ ਰਿਹਾ ਹਾਂ—ਸੋ ਮੈਂ ਕਿਸ ਤਰ੍ਹਾਂ ਕਹਾਂਗਾ ਕਿ ਮੈਂ ਇਸ ਬਾਰੇ ਜਸਟੀਫਾਈਡ ਹਾਂ। ਲੇਕਿਨ ਹਾਲਤ ਹੀ ਐਸੀ ਸੀ। ਮੈਂ ਆਪ ਨੂੰ ਯਕੀਨ ਦਵਾਉਣਾ ਚਾਹੁੰਦਾ ਹਾਂ—ਕਿ ਗੌਰਮਿੰਟ ਕਿਸੇ ਸੂਰਤ ਵਿਚ ਕੀਨ ਨਹੀਂ ਸੀ ਕਿ ਲੋਕਾਂ ਉਪਰ ਹੋਰ ਨਵੇਂ ਟੈਕਸ ਲਗਾਏ ਜਾਣ....

(*Mr. Speaker in the Chair.*)

ਪਰ ਇਸ ਦੇ ਪਿਛੇ ਇਕ ਬੜੀ ਜ਼ਬਰਦਸਤ ਬੈਕਗ੍ਰਾਊਂਡ ਹੈ ਜਿਸ ਕਰਕੇ ਇਹ ਕਰਨਾ ਪਿਆ। ਉਸ ਵਲ ਜ਼ਰਾ ਤੁਸੀਂ ਵੀ ਧਿਆਨ ਮਾਰ ਲਉ। ਅਗਲਾ ਸਾਲ ਅਗਲੀ ਪੰਜ ਸਾਲਾ ਪਲਾਨ ਦਾ ਸ਼ੁਰੂ ਸਾਲ ਹੈ। ਸਾਡੇ ਸੂਬੇ ਦੀ ਡੀਵੈਲਪਮੈਂਟ ਪਿਛਲੇ 15 ਸਾਲਾਂ ਤੋਂ ਚਲੀ ਆਉਂਦੀ ਸੀ। ਦੂਜੇ ਮੇਰੇ ਖਿਆਲ ਵਿਚ ਇਹ ਸੀ ਕਿ ਜਿਹੜੀ ਡੀਵੈਲਪਮੈਂਟ ਇਸ ਵੇਲੇ ਸ਼ੁਰੂ ਹੋਈ ਹੈ ਉਸ ਵਿਚ ਕਿਸੇ ਤਰ੍ਹਾਂ ਦੀ ਕੋਈ ਰੁਕਾਵਟ ਨਹੀਂ ਪੈਣੀ ਚਾਹੀਦੀ। ਜਦ ਅਗਲੇ ਪੰਜ ਸਾਲਾ ਪਲੈਨ ਦੇ ਲਈ ਅਸੀਂ ਉਥੇ ਹਾਜ਼ਰ ਹੋਏ ਤਾਂ ਆਨਰੇਬਲ ਮੈਂਬਰ ਸਾਹਿਬਾਨ ਨੂੰ ਮਾਲੂਮ ਹੀ ਹੈ ਕਿ ਇਕ ਤਰ੍ਹਾਂ ਨਾਲ 55 ਕਰੋੜ ਰੁਪਏ ਦੀ ਅਗਲੇ ਸਾਲ ਲਈ ਪਲੈਨ ਮਖ਼ਸੂਸ ਹੋਈ ਸੀ। ਲੇਕਿਨ ਸਾਡੇ ਗੌਰਮੈਂਟ ਦੇ ਖਿਆਲ ਦੇ ਨਾਲ ਜਿਹੜੀ ਨੈਕਸਟ ਈਅਰ ਦੀ ਪਲੈਨ ਅਲਾਟਮੈਂਟ ਸੀ ਉਹ ਕਾਫੀ ਨਹੀਂ ਸੀ ਕਿਉਂਕਿ ਇਸ ਦੇ ਨਾਲ ਜਿਹੜੇ ਡੀਵੈਲਪਮੈਂਟ ਦੇ ਕੰਮ ਸ਼ੁਰੂ ਹੋਏ ਹੋਏ ਸਨ ਉਨ੍ਹਾਂ ਵਿਚ ਰੁਕਾਵਟ ਪੈਂਦੀ ਸੀ। ਇਹ ਐਲੋਕੇਸ਼ਨ ਜ਼ਰਾ ਜ਼ਿਆਦਾ ਹੋਣੀ ਚਾਹੀਦੀ ਸੀ। ਸੈਂਟਰ ਦੀ ਸਰਕਾਰ ਨੇ 55 ਕਰੋੜ ਰੁਪਏ ਦੇ ਵਿਚੋਂ 33 ਕਰੋੜ ਰੁਪਿਆ ਆਪ ਦੇਣ ਦਾ ਵਾਅਦਾ ਕੀਤਾ ਸੀ। ਦੂਜੇ ਪਾਸੇ ਪੰਜਾਬ ਗੌਰਮਿੰਟ ਨੇ 22 ਕਰੋੜ ਦੇਣਾ ਸੀ। ਖਰਚ ਕਰਨਾ ਸੀ ਲੇਕਿਨ ਗੌਰਮਿੰਟ ਦਾ ਇਹ ਖਿਆਲ ਸੀ ਕਿ ਜਿਹੜਾ 55 ਕਰੋੜ ਰੁਪਏ ਦਾ ਅਗਲੀ ਫਾਈਵ ਯੀਅਰ ਪਲੈਨ ਦੇ ਅਗਲੇ ਸਾਲ ਲਈ ਪ੍ਰੋਵੀਜ਼ਨ ਕੀਤਾ ਜਾ ਰਿਹਾ ਹੈ ਇਹ ਕਾਫੀ ਨਹੀਂ ਸੀ। ਇਸ ਕਰਕੇ ਅਸੀਂ ਸੈਂਟਰਲ ਗੌਰਮੈਂਟ ਉਤੇ ਪ੍ਰੈਸ਼ਰ ਪਾ ਰਹੇ ਸੀ ਕਿ ਇਹ ਪਲੈਨ ਦੇ ਅਗਲੇ ਸਾਲ ਲਈ 55 ਕਰੋੜ ਦੀ ਬਜਾਏ 60 ਕਰੋੜ ਰੁਪਿਆ ਕਰ ਦਿਤਾ ਜਾਵੇ। ਬੜਾ ਸ਼ੋਰ ਪਾਇਆ; ਇਹ ਦਬਾ ਪਾਉਣ ਲਈ ਜਿਹੜਾ ਵੀ ਤਰੀਕਾ ਵਰਤਿਆ ਜਾ ਸਕਦਾ ਸੀ ਵਰਤਿਆ ਗਿਆ। ਪਰ ਸੈਂਟਰਲ ਗੌਰਮਿੰਟ ਔਰ ਪਲੈਨਿੰਗ ਕਮਿਸ਼ਨ ਨੇ ਸਾਡੇ ਉਤੇ ਇਸੇ ਗੱਲ ਦਾ ਜ਼ੋਰ ਪਾਇਆ ਕਿ ਹੋਰ ਨਵੇਂ ਟੈਕਸ ਲਗਾ ਕੇ ਪੈਸਾ ਇਕੱਠਾ ਕਰੋ। ਟੈਕਸ ਕਿੱਥੇ ਕਿੱਥੇ ਲਗਾਉਣੇ ਹਨ ਇਸ ਦੀ ਬਾਬਤ ਮੈਂ ਸਪੱਸ਼ਟ ਤੌਰ ਤੇ ਆਪਣੀ ਬਜਟ ਸਪੀਚ ਵਿਚ ਰਖ ਦਿਤਾ ਹੈ। ਉਨ੍ਹਾਂ ਦਾ ਪ੍ਰੈਸ਼ਰ ਇਹ ਸੀ ਕਿ ਲੈਂਡ ਰੈਵਿਨੀਊ ਡਬਲ ਕੀਤਾ ਜਾਵੇ, ਵਾਟਰ ਰੇਟ ਡਿਊਢਾ ਜਾਂ ਦੁਗਣਾ ਕੀਤਾ ਜਾਵੇ ਔਰ ਇਸ ਤਰ੍ਹਾਂ ਇਲੈਕਟ੍ਰਿਸਿਟੀ ਦੇ ਰੇਟ ਵੀ ਵਧਾਏ ਜਾਣ।

ਬਾਕੀ ਜਿਹੜੇ ਟੈਕਸ ਹਨ ਜਿਸ ਤਰ੍ਹਾਂ ਕਿ ਮੋਟਰ ਵੇਹੀਕਲਜ਼ ਅਤੇ ਗੁਡਜ਼ ਟੈਕਸ ਵਗੈਰਾ ਨੂੰ ਵੀ ਵਧਾਉਣ ਤੇ ਜ਼ੋਰ ਪਾਇਆ ਗਿਆ ਸੀ । ਉਨ੍ਹਾਂ ਦਾ ਇਹ ਕਹਿਣਾ ਸੀ ਕਿ ਇਹ ਟੈਕਸ ਤੁਹਾਨੂੰ ਜ਼ਰੂਰ ਲਗਾਣੇ ਪੈਣਗੇ । ਲੇਕਿਨ ਪੰਜਾਬ ਗੌਰਮਿੰਟ ਇਸ ਗੱਲ ਲਈ ਡੀਟਰਮਿੰਡ ਸੀ—ਇਕ ਪਾਸੇ ਇਹ ਕਿ ਔਨ ਅਕਾਊਂਟ ਆਫ ਦਿਸ ਰੀਸਿੰਟ ਕਨਫਲਿਕਟ ਪੰਜਾਬ ਦੀ ਹਾਲਤ ਬੜੀ ਖਰਾਬ ਹੈ ਦੂਜੇ ਪਾਸੇ ਇਹ ਕਿ ਹੋਰ ਟੈਕਸ ਨਹੀਂ ਲਗਾਣੇ । ਇਸ ਤੋਂ ਬਾਅਦ ਉਨ੍ਹਾਂ ਵਲੋਂ ਇਕ ਪ੍ਰੋਪੋਜ਼ਲ ਆਈ । ਪ੍ਰੋਪੋਜ਼ਲ ਇਹ ਸੀ ਕਿ ਜੇਕਰ ਤੁਸੀਂ ਅਗਲੇ ਸਾਲ ਦਾ 60 ਕਰੋੜ ਰੁਪਏ ਦਾ ਪਲੈਨ ਰਖਣਾ ਚਾਹੁੰਦੇ ਹੋ ਤਾਂ ਸੈਂਟਰਲ ਗੌਰਮੈਂਟ ਤੁਹਾਨੂੰ 2 ਕਰੋੜ ਰੁਪਿਆ ਹੋਰ ਅਪਣੇ ਕੋਲੋਂ ਦੇ ਦੇਵੇਗੀ ਬਸ਼ਰਤੇਕਿ ਤੁਸੀਂ ਵੀ 2 ਕਰੋੜ ਰੁਪਿਆ ਨਵੇਂ ਟੈਕਸ ਲਗਾ ਕੇ ਉਗਰਾਹ ਲਓ । ਇਹ ਉਨ੍ਹਾਂ ਨੇ ਕਿਹਾ ਸੀ । ਆਪ ਇਹ ਅੰਦਾਜ਼ਾ ਲਗਾ ਸਕਦੇ ਹੋ ਕਿ ਗੌਰਮੈਂਟ ਨੇ ਜਦ ਇਹ ਟੈਕਸ ਲਗਾਏ ਹਨ ਤਾਂ ਉਸ ਦੇ ਮਨ ਵਿਚ ਦੋਨੋਂ ਚੀਜ਼ਾਂ ਸਨ ਜਿਨ੍ਹਾਂ ਦੇ ਬਾਰੇ ਇਥੇ ਪੰਡਤ ਮੋਹਨ ਲਾਲ ਜੀ ਨੇ ਕਿਹਾ, ਉਧਰੋਂ ਵੀ ਅਤੇ ਇਧਰੋਂ ਵੀ ਹੋਰ ਆਨਰੇਬਲ ਮੈਂਬਰ ਸਾਹਿਬਾਨ ਨੇ ਕਿਹਾ । ਇਸ ਕਰਕੇ ਜਦ ਇਹ 3 ਕਰੋੜ ਰੁਪਏ ਦੇ ਟੈਕਸ ਸਾਨੂੰ ਲਗਾਣੇ ਪਏ ਤਾਂ ਇਹ ਕੋਈ ਖੁਸ਼ੀ ਨਾਲ ਨਹੀਂ ਲਗਾਣੇ ਪਏ । ਗੱਲ ਇਹ ਸੀ ਕਿ ਸਾਡੀ ਅਗਲੀ ਫਾਈਵ ਈਅਰ ਪਲੈਨ ਦੇ ਵਾਸਤੇ 2 ਕਰੋੜ ਰੁਪਿਆ ਹੋਰ ਸੈਂਟਰਲ ਗੌਰਮਿੰਟ ਦੀ ਤਰਫੋਂ ਤਦ ਹੀ ਆ ਸਕਦਾ ਸੀ ਅਗਰ ਅਸੀਂ ਦੋ ਕਰੋੜ ਰੁਪਏ ਦੇ ਨਵੇਂ ਟੈਕਸ ਵਸੂਲ ਕਰੀਏ । ਦਰਅਸਲ ਇਹ ਇਕ ਤਰ੍ਹਾਂ ਨਾਲ ਇਸ ਕਰਕੇ ਵੀ ਜ਼ਰੂਰੀ ਸਮਝਿਆ ਗਿਆ ਤਾਕਿ ਡੀਵੈਲਪਮੈਂਟ ਵਿਚ ਰੁਕਾਵਟ ਤਾ ਪਵੇ । ਮੈਂ ਜਾਣਦਾ ਸੀ ਕਿ 5½ ਕਰੋੜ ਰੁਪਏ ਦਾ ਜਿਹੜਾ ਘਾਟਾ ਸੀ ਉਸ ਘਾਟੇ ਨੂੰ ਪੂਰਾ ਕਰਨਾ ਕੋਈ ਮੁਸ਼ਕਲ ਗੱਲ ਨਹੀਂ ਸੀ । ਜਿਸ ਤਰ੍ਹਾਂ ਮੇਰੇ ਫ਼ਾਜ਼ਲ ਦੋਸਤਾਂ ਨੇ ਕਿਹਾ ਹੈ ਕਿ ਤੁਸਾਂ ਟੈਕਸ ਕਿਉਂ ਲਗਾਏ ਹਨ, ਤੁਸਾਂ ਰੀਟਰੈਂਚਮੈਂਟ ਕਰ ਲੈਣੀ ਸੀ । ਮੈਂ ਜਾਣਦਾ ਹਾਂ ਕਿ ਰੀਟਰੈਂਚਮੈਂਟ ਦੇ ਨਾਲ ਵੀ ਜਿਹੜਾ ਬਾਕੀ ਬੈਲੈਂਸ ਰਹਿ ਜਾਂਦਾ ਸੀ ਉਸ ਨੂੰ ਪੂਰਾ ਕਰ ਸਕਦੇ ਸੀ, ਵੇਸਟਫੁਲ ਐਕਸਪੈਂਡੀਚਰ ਨੂੰ ਘਟ ਕਰਕੇ ਵੀ ਸਾਰੀਆਂ ਗੱਲਾਂ ਕਰ ਸਕਦੇ ਸੀ । ਲੇਕਿਨ ਉਸ ਹਾਲਤ ਵਿਚ ਸਾਨੂੰ ਇਹ ਘਾਟਾ ਪੈਂਦਾ ਸੀ ਕਿ ਜਿਹੜਾ 2.2 ਕਰੋੜ ਰੁਪਿਆ ਸੈਂਟਰ ਦੀ ਸਰਕਾਰ ਤੋਂ ਮਿਲਣਾ ਸੀ ਉਹ ਨਹੀਂ ਸੀ ਮਿਲਣਾ । ਮੈਂ ਕਹਿੰਦਾ ਹਾਂ ਕਿ ਜੇ ਮੈਂ ਇਸ ਵਿਚ ਮੁਜਰਮ ਹਾਂ ਤਾਂ ਮੈਂ ਆਪਣੇ ਆਪ ਨੂੰ ਮੁਜਰਮ ਕਹਿਲਾਉਣ ਨੂੰ ਤਿਆਰ ਹਾਂ । ਲੇਕਿਨ ਇਹ ਇਸੇ ਲਈ ਕੀਤਾ ਹੈ ਕਿ ਜਿਹੜੀ ਸਾਡੀ ਨੈਕਸਟ ਈਅਰ ਦੀ ਪਲੈਨ ਹੈ ਉਸ ਨੂੰ 55 ਕਰੋੜ ਦੀ ਬਜਾਏ 60 ਕਰੋੜ ਕਰ ਲਈਏ । ਇਸ ਤਰ੍ਹਾਂ ਨਾਲ 2.2 ਕਰੋੜ ਜੇ ਅਸੀਂ 8 ਆਨੇ ਅਪਣੇ ਕੋਲੋਂ ਦਿੰਦੇ ਹਾਂ ਤਾਂ ਇਤਨੀ ਹੀ ਰਕਮ ਸਾਨੂੰ ਸੈਂਟਰ ਕੋਲੋਂ ਮਿਲ ਜਾਵੇਗੀ । ਇਸ ਕਰਕੇ ਪਲੈਨ ਨੂੰ ਪੂਰਾ ਕਰਨ ਦੀ ਖਾਤਰ ਇਹ ਟੈਕਸੇਸ਼ਨ ਪ੍ਰੋਪੋਜ਼ਲਜ਼ ਕੀਤੀਆਂ ਗਈਆਂ ਹਨ ।

ਮੈਂ ਇਹ ਜਾਣਦਾ ਹਾਂ ਕਿ ਤਕਰੀਬਨ ਤਿੰਨ ਕਰੋੜ ਰੁਪਏ ਦੇ ਟੈਕਸ ਪਰੋਪੋਜ਼ ਕੀਤੇ ਹਨ ਲੇਕਿਨ ਆਪ ਨੂੰ ਇਹ ਪਤਾ ਹੋਵੇਗਾ ਕਿ ਜਿਹੜੀ ਆਮਦਨੀ ਸਰਕਾਰ ਨੂੰ ਇਨ੍ਹਾਂ ਟੈਕਸਾਂ ਤੋਂ ਹੋਣੀ ਹੈ ਉਹ ਲਗ ਭਗ ਉਤਨੀ ਹੀ ਹੋਣੀ ਹੈ ਜਿਤਨੀ ਰਕਮ ਯਾਨੀ ਦੋ ਕਰੋੜ ਰੁਪਏ ਪਲੈਨਿੰਗ ਕਮਿਸ਼ਨ ਨੇ ਸਾਨੂੰ ਦੇਣੇ ਕੀਤੇ ਹਨ । ਪਹਿਲੇ ਅਸੀਂ ਸਾਰੇ ਮੋਟਰ ਸਪਿਰਿਟਸ ਤੇ ਇਹ ਟੈਕਸ ਰਖਿਆ ਹੋਇਆ ਸੀ ਲੇਕਿਨ ਬਾਅਦ ਵਿਚ ਇਹ ਖਿਆਲ ਕੀਤਾ ਕਿ ਜੇਕਰ ਅਸੀਂ ਡੀਜ਼ਲ ਆਇਲ ਤੇ ਵੀ ਇਹ ਟੈਕਸ ਲਗਾਉਂਦੇ ਹਾਂ ਤਾਂ ਇਸ ਦਾ ਆਮ ਪਬਲਿਕ ਤੇ ਅਸਰ ਪਏਗਾ ਕਿਉਂਕਿ ਡੀਜ਼ਲ ਆਇਲ ਸਾਰੇ ਇੰਜਣਾਂ ਵਿਚ ਇਸਤੇਮਾਲ ਹੁੰਦਾ ਹੈ, ਡੀਜ਼ਲ ਆਇਲ ਬਸਾਂ

[ਵਿੱਤ ਮੰਤਰੀ]

ਵਿਚ ਇਸਤੇਮਾਲ ਹੁੰਦਾ ਹੈ ਔਰ ਡੀਜ਼ਲ ਆਇਲ ਟਰੱਕਾਂ ਵਿਚ ਇਸਤੇਮਾਲ ਹੁੰਦਾ ਹੈ । ਡੀਜ਼ਲ ਆਇਲ ਐਗਰੀਕਲਚਰ ਲਈ ਵਰਤੇ ਜਾਣ ਵਾਲੇ ਟਰੈਕਟਰਾਂ ਵਿਚ ਵੀ ਇਸਤੇਮਾਲ ਹੁੰਦਾ ਹੈ; ਮਤਲਬ ਇਹ ਕਿ ਇਹ ਹਰ ਤਰ੍ਹਾਂ ਦੇ ਇੰਜਣਾਂ ਵਿਚ ਇਸਤੇਮਾਲ ਹੁੰਦਾ ਹੈ ਔਰ ਪੰਪਿੰਗ ਸੈਟਸ ਦੇ ਇੰਜਣਾਂ ਵਿਚ ਵੀ ਇਸਤੇਮਾਲ ਹੁੰਦਾ ਹੈ। ਇਸ ਕਰ ਕੇ ਅਸੀਂ ਜਿਸ ਵਕਤ ਇਹ ਦੇਖਿਆ ਕਿ ਜੇਕਰ ਇਹ ਟੈਕਸ ਡੀਜ਼ਲ ਆਇਲ ਤੇ ਵੀ ਲਗਾਇਆ ਗਿਆ ਤਾਂ ਇਸ ਦਾ ਅਸਰ ਗਰੀਬ ਪਬਲਿਕ ਤੇ ਪਵੇਗਾ, ਇਸ ਚੀਜ਼ ਨੂੰ ਅਸੀਂ ਰੀਕਨਸਿਡਰ ਕਰ ਕੇ ਇਸ ਵਿਚੋਂ ਯਾਨੀ ਮੋਟਰ ਸਪਿਰਿਟ ਵਿਚੋਂ ਡੀਜ਼ਲ ਆਇਲ ਨੂੰ ਕਢ ਦਿਤਾ ਹੈ । ਇਸ ਦਾ ਨਤੀਜਾ ਇਹ ਹੋਵੇਗਾ ਕਿ ਜਿਹੜੀ ਨਵੀਂ ਟੈਕਸੇਸ਼ਨ ਅਸੀਂ ਲਗਾਈ ਹੈ ਇਸ ਨਾਲ ਉਤਨੀ ਰਕਮ ਹੀ ਵਸੂਲ ਹੋਵੇਗੀ ਜਿਤਨੀ ਸਾਨੂੰ ਸੈਂਟਰਲ ਗੌਰਮਿੰਟ ਨੇ ਦੇਣੀ ਕੀਤੀ ਹੈ ਯਾਨੀ ਇਹ 2 ਕਰੋੜ ਰੁਪਏ ਦੇ ਨੇੜੇ ਤੇੜੇ ਹੀ ਹੋਵੇਗੀ ਜਿਹੜੀ ਰਕਮ ਸਾਨੂੰ ਪਲੈਨਿੰਗ ਕਮਿਸ਼ਨ ਨੇ ਦੇਣ ਵਾਸਤੇ ਕਹੀ ਹੈ ਇਸ ਖਾਤਰ ਹੀ ਅਸੀਂ ਇਹ ਟੈਕਸ ਲਗਾਣੇ ਮੰਨੇ ਹਨ ਔਰ ਲਗਾਏ ਹਨ ਵਰਨਾ ਸਾਡੀ ਕਿਸੇ ਕਿਸਮ ਦੀ ਹੋਰ ਟੈਕਸ ਲਗਾਣ ਦੀ ਨੀਅਤ ਨਹੀਂ ਸੀ ਕਿਉਂਕਿ ਸਾਡੇ ਲੋਕਾਂ ਦੀ ਹਾਲਤ ਠੀਕ ਨਹੀਂ ਸੀ ਔਰ ਇਹ ਗੱਲ ਮੈਂ ਬਜਟ ਸਪੀਚ ਵਿਚ ਵੀ ਮੰਨੀ ਹੈ ਔਰ ਇਥੇ ਵੀ ਪਹਿਲੇ ਕਿਹਾ ਹੈ ਕਿ ਪਾਕਿਸਤਾਨ ਨਾਲ ਝਗੜੇ ਕਰਕੇ ਸਾਡੇ ਲੋਕਾਂ ਦੀ ਹਾਲਤ ਚੰਗੀ ਨਹੀਂ ਰਹੀ । ਇਸ ਚੀਜ਼ ਨੂੰ ਮੈਂ ਨਜ਼ਰ ਵਿਚ ਰਖਿਆ ਹੈ ਔਰ ਇਸ ਬਾਰੇ ਇਥੇ ਕਰਿਟੇਸਿਜ਼ਮ ਕੀਤੀ ਗਈ ਹੈ । ਮੈਂ ਇਹ ਗੱਲ ਫਿਰ ਕਲੀਅਰ ਕਰ ਦੇਣਾ ਚਾਹੁੰਦਾ ਹਾਂ ਕਿ ਸਾਡੀ ਨੀਅਤ ਹੋਰ ਟੈਕਸ ਲਗਾਉਣ ਦੀ ਬਿਲਕੁਲ ਨਹੀਂ ਸੀ ਲੇਕਿਨ ਕਿਉਂਕਿ ਸਾਨੂੰ ਪਲੈਨਿੰਗ ਕਮਿਸ਼ਨ ਨੇ ਦੋ ਕਰੋੜ ਰੁਪਏ ਦੀ ਰਕਮ ਇਸ ਸ਼ਰਤ ਤੇ ਦੇਣੀ ਕੀਤੀ ਕਿ ਅਸੀਂ ਵੀ ਇਤਨੀ ਰਕਮ ਨਵੇਂ ਟੈਕਸ ਲਗਾ ਕੇ ਵਸੂਲ ਕਰੀਏ। ਇਸ ਕਰ ਕੇ ਅਸੀਂ ਕਿਹਾ ਕਿ ਜੇ 8 ਆਨੇ ਟੈਕਸ ਲਾ ਕੇ ਵਸੂਲ ਕਰਨ ਨਾਲ ਸਾਨੂੰ 8 ਆਨੇ ਹੋਰ ਮਿਲਦੇ ਹਨ ਤਾਂ ਅਸੀਂ ਕਿਉਂ ਨਾ 8 ਆਨੇ ਟੈਕਸਾਂ ਰਾਹੀਂ ਵਸੂਲ ਕਰ ਕੇ 8 ਆਨੇ ਹੋਰ ਵੀ ਜਿਹੜੇ ਸੈਂਟਰ ਤੋਂ ਇਸ ਤਰ੍ਹਾਂ ਮਿਲਦੇ ਹਨ ਲੈ ਲਈਏ ਤਾਕਿ ਸਾਡੀ ਡੀਵੈਲਪਮੈਂਟ ਦਾ ਕੰਮ ਅਗਲੇ ਸਾਲ ਵੀ ਚਲਦਾ ਰਹੇ । ਮੈਂ, ਸਪੀਕਰ ਸਾਹਿਬ, ਇਹ ਗੱਲ ਵੀ ਕਲੀਅਰ ਕਰ ਦੇਣਾ ਚਾਹੁੰਦਾ ਹਾਂ ਕਿ ਵੈਸੇ ਤਾਂ ਜਿਹੜਾ ਘਾਟਾ ਬਜਟ ਵਿਚ ਪੈਣਾ ਸੀ ਉਹ ਅਸੀਂ ਰੀਟਰੈਂਚਮੈਂਟ ਰਾਹੀਂ ਜੋ ਹਰ ਖਰਚ ਵਿਚ ਬਚਤ ਕਰ ਕਰ ਕੇ ਵੀ ਪੂਰਾ ਕਰ ਸਕਦੇ ਸੀ ਪਰ ਸਾਨੂੰ ਇਹ ਟੈਕਸ ਤਾਂ ਇਸ ਕਰ ਕੇ ਹੀ ਲਾਉਣੇ ਪਏ ਕਿਉਂਕਿ ਇਸ ਤਰ੍ਹਾਂ ਕਰਨ ਨਾਲ ਸਾਨੂੰ ਸੈਂਟਰ ਤੋਂ ਦੋ ਕਰੋੜ ਰੁਪਏ ਮਿਲਦੇ ਸਨ ।

ਫਿਰ ਮੇਰੇ ਫਾਜ਼ਲ ਦੋਸਤ ਬਾਬੂ ਬਚਨ ਸਿੰਘ ਨੇ ਜਿਹੜਾ ਸਾਡਾ ਬਜਟ ਐਟ ਏ ਗਲਾਂਸ ਹੈ ਉਸ ਵੱਲ ਤਵੱਜੋ ਦਿਲਾਈ ਹੈ ਕਿ ਦੇਖੋ ਪਹਿਲੇ 1961 ਵਿਚ ਗੌਰਮਿੰਟ ਨੂੰ ਜੋ ਟੈਕਸੇਸ਼ਨ ਰਾਹੀਂ ਰਕਮ ਮਿਲਦੀ ਸੀ ਉਹ ਕੁਲ 33 ਕਰੋੜ ਸੀ ਪਰ ਅਜ ਇਹ 76 ਕਰੋੜ ਹੋ ਗਈ ਹੈ ਔਰ ਇਨ੍ਹਾਂ ਨੂੰ ਇਸ ਤੇ ਅਫਸੋਸ ਵੀ ਹੈ ਔਰ ਅਫ਼ਸੋਸ ਇਸ ਕਰ ਕੇ ਹੈ ਔਰ ਇਸ ਲਈ ਕਹਿੰਦੇ ਹਨ ਕਿ ਟੈਕਸੇਸ਼ਨ ਬਹੁਤ ਜ਼ਿਆਦਾ ਵਧ ਗਈ । ਔਰ ਅਫਸੋਸ ਇਸ ਗੱਲ ਦਾ ਹੈ ਕਿ ਇਹ ਟੈਕਸੇਸ਼ਨ ਕਿਸ ਤਰ੍ਹਾਂ ਵਧ ਗਈ ਹੈ ਹਾਲਾਂਕਿ ਡਾਇਰੈਕਟ ਟੈਕਸ ਸਿਰਫ 8 ਜਾਂ 10 ਕਰੋੜ ਹੀ ਰਹੇ ਹਨ । ਇਹ ਕਹਿੰਦੇ ਹਨ ਕਿ ਕਾਂਗਰਸ ਗੌਰਮਿੰਟ ਨੇ ਇਹ ਕਿਸ ਤਰ੍ਹਾਂ ਕਰ ਲਿਆ ਹੈ ਕਿ ਡਾਇਰੈਕਟ ਟੈਕਸਾਂ ਦੀ ਰਕਮ ਸਿਰਫ਼ 8 ਕਰੋੜ ਹੀ ਰਹੀ ਹੈ ਪਰ ਟੈਕਸੇਸ਼ਨ ਬੜੀ ਵਧ ਗਈ ਹੈ । ਮੈਂ ਬਾਬੂ ਜੀ ਦੀ ਖ਼ਿਦਮਤ ਵਿਚ ਅਰਜ਼ ਕਰਦਾ ਹਾਂ ਕਿ ਡਾਇਰੈਕਟ ਟੈਕਸ ਕਿਹੜੇ ਨੇ । ਡਾਇਰੈਕਟ ਟੈਕਸ ਲੈਂਡ ਰੈਵਿਨਿਊ ਹੈ । (ਬਾਬੂ ਬਚਨ ਸਿੰਘ ਵਲੋਂ ਵਿਘਨ) ਮੈਂ ਨਹੀਂ

ਚਾਹੁੰਦਾ ਸੀ ਕਿ ਲੈਂਡ ਰੈਵਿਨੀਉ ਵਧਾਇਆ ਜਾਵੇ ਕਿਉਂਕਿ ਇਸ ਨਾਲ ਕਿਸਾਨ ਤੇ, ਜਿਸ ਨੇ ਦੇਸ ਦੀ ਬੜੀ ਖਿਦਮਤ ਕੀਤੀ ਹੈ ਉਸ ਨੇ ਜੋ ਵਧ ਤੋਂ ਵਧ ਮੁਸ਼ੱਕਤ ਕਰ ਕੇ ਸਾਡੀ ਐਗਰੀਕਲਚਰ ਦੀ ਪੈਦਾਵਾਰ ਵਧਾਈ ਹੈ, ਤੇ ਭੈੜਾ ਅਸਰ ਹੋਵੇਗਾ । ਇਸ ਲਈ ਮੈਂ ਤੁਹਾਡੀ ਖਿਦਮਤ ਵਿਚ ਅਰਜ਼ ਕਰਦਾ ਹਾਂ ਕਿ ਜਿਥੋਂ ਤਕ ਕਿਸਾਨ ਦਾ ਤਅੱਲੁਕ ਹੈ, ਗੌਰਮਿੰਟ ਨੇ ਇਸ ਚੀਜ਼ ਨੂੰ ਮੱਦੇਨਜ਼ਰ ਰਖਿਆ ਹੈ ਔਰ ਉਸ ਤੇ ਟੈਕਸ ਨਹੀਂ ਵਧਾਇਆ । ਤੁਸੀਂ ਦੇਖੋ ਗੇ ਕਿ ਜਿਥੇ 1961 ਵਿਚ ਲੈਂਡ ਰੈਵਿਨੀਉ 4 ਕਰੋੜ 25 ਲਖ ਰੁਪਏ ਸੀ, ਉਥੇ ਉਹ 1961–62 ਵਿਚ 3.98 ਕਰੋੜ ਹੋ ਗਿਆ ਔਰ 1962-63 ਵਿਚ ਇਹ 4.66 ਕਰੋੜ ਹੋ ਗਿਆ ਔਰ ਇਸ ਸਾਲ ਇਹ 3.13 ਕਰੋੜ ਹੋਇਆ ਹੈ । ਇਹ ਕਿਉਂ ਘਟਿਆ ਹੈ, ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਇਹ ਇਸ ਕਰਕੇ ਘਟਿਆ ਹੈ ਕਿਉਂਕਿ ਗੌਰਮਿੰਟ ਦੀ ਤਰਫੋਂ ਇਸ ਵਿਚ ਕਿਸਾਨਾਂ ਨੂੰ ਰਮਿਸ਼ਨਜ਼ ਦਿਤੀਆਂ ਗਈਆਂ ਹਨ ਹਨ । ਹਾਲਾਂਕਿ ਇਹ ਸਾਡਾ ਡਾਇਰੈਕਟ ਟੈਕਸ ਸੀ, ਇਸ ਵਿਚ ਵੀ ਅਸੀਂ ਰਮਿਸ਼ਨਜ਼ ਦਿਤੀਆਂ ਔਰ ਇਸ ਗੱਲ ਦੀ ਪਰਵਾਹ ਨਹੀਂ ਕੀਤੀ ਕਿ ਇਸ ਨਾਲ ਸਾਡੀ ਇਨਕਮ ਘਟਦੀ ਹੈ । ਇਹ ਅਸੀਂ ਇਸ ਕਰ ਕੇ ਕੀਤਾ ਹੈ ਕਿਉਂਕਿ ਅਸੀਂ ਚਾਹੁੰਦੇ ਹਾਂ ਕਿ ਕਿਸਾਨ ਨੂੰ ਤਕਲੀਫ ਨਾ ਹੋਵੇ ਕਿਉਂਕਿ ਇਸ ਨੇ ਦੇਸ਼ ਦੀ ਇਸ ਲੜਾਈ ਵਿਚ ਬੜੀ ਸੇਵਾ ਕੀਤੀ ਹੈ । ਆਪ ਨੂੰ ਪਤਾ ਹੀ ਹੈ ਕਿ ਇਨ੍ਹਾਂ ਨੇ ਹੀ ਪੈਰਾਟਰੂਪਰਜ਼ ਨੂੰ ਖਤਮ ਕੀਤਾ ਹੈ ਔਰ ਇਸ ਦੇ ਨਾਲ ਸਾਨੂੰ ਇਹ ਵੀ ਪਤਾ ਸੀ ਕਿ ਇਸ ਸਾਲ ਕਿਸਾਨ ਨੂੰ ਖੇਤੀ ਵਾਸਤੇ ਪਾਣੀ ਨਹੀਂ ਮਿਲਿਆ ਜਿਸ ਕਰ ਕੇ ਇਸ ਦੀਆਂ ਫਸਲਾਂ ਖਰਾਬ ਹੋ ਗਈਆਂ ਹਨ । ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਦੇਖਦਿਆਂ ਹੋਇਆ ਅਸੀਂ ਟੈਕਸ ਵਧਾਉਣਾ ਮੁਨਾਸਬ ਨਹੀਂ ਸਮਝਿਆ ਸਗੋਂ ਉਸ ਨੂੰ ਇਸ ਵਿਚ ਰਮਿਸ਼ਨਜ਼ ਦਿਤੀਆਂ ਹਨ ਔਰ ਇਸ ਦਾ ਇਹ ਹੀ ਨਤੀਜਾਂ ਹੈ ਕਿ ਜਿਥੇ ਇਹ 1961 ਵਿਚ 4.25 ਕਰੋੜ ਸੀ ਉਥੇ ਹੁਣ ਇਹ 3.13 ਕਰੋੜ ਹੀ ਵਸੂਲ ਕੀਤਾ ਹੈ । ਤੁਸੀਂ ਇਸ ਤੋਂ ਹੀ ਅੰਦਾਜ਼ਾ ਲਗਾ ਸਕਦੇ ਹੋ ਕਿ ਸਾਨੂੰ ਕਿਸਾਨ ਦੇ ਇੰਟਰੈਸਟ ਦੀ ਕਿਤਨੀ ਫਿਕਰ ਹੈ ।

ਫਿਰ ਅਗਲਾ ਟੈਕਸ ਪਰਾਪਰਟੀ ਟੈਕਸ ਹੈ । ਗੌਰਮਿੰਟ ਦੀ ਹਮੇਸ਼ਾ ਇਹ ਪਾਲਸੀ ਰਹੀ ਹੈ ਕਿ ਕਿਸੇ ਨਾਲ ਕਿਸੇ ਤਰ੍ਹਾਂ ਦੀ ਡਿਸਕ੍ਰਿਮੀਨੇਸ਼ਨ ਨਾ ਕੀਤੀ ਜਾਵੇ । ਜਿਸ ਤਰ੍ਹਾਂ ਮੈਂ ਆਪਣੀ ਬਜਟ ਸਪੀਚ ਵਿਚ ਵੀ ਜ਼ਿਕਰ ਕੀਤਾ ਹੈ ਕਿ ਮੌਜੂਦਾ ਹਾਲਾਤ ਵਿਚ ਗੌਰਮਿੰਟ ਦੀ ਇਹ ਕੋਸ਼ਿਸ਼ ਸੀ ਕਿ ਇਸ ਤੇ ਵੀ ਜ਼ਿਆਦਾ ਪਰੈਸ਼ਰ ਨਹੀਂ ਪਾਉਣਾ, ਇਸ ਕਰ ਕੇ ਇਸ ਵਿਚ ਵੀ ਲੋਕਾਂ ਨੂੰ ਕੁਝ ਨਾ ਕੁਝ ਰਿਆਇਤਾਂ ਹੀ ਦਿਤੀਆਂ ਹਨ । ਲੈਂਡ ਰੈਵਿਨੀਊ ਦੀ ਤਰ੍ਹਾਂ ਪਰਾਪਰਟੀ ਟੈਕਸ ਵੀ ਇਕ ਡਾਇਰੈਕਟ ਟੈਕਸ ਹੈ ਔਰ ਇਸ ਚੀਜ਼ ਨੂੰ ਧਿਆਨ ਵਿਚ ਰਖਦੇ ਹੋਏ ਅਸੀਂ ਇਸ ਟੈਕਸ ਨੂੰ ਵੀ ਬਜਾਏ ਜ਼ਿਆਦਾ ਕਰਨ ਦੇ ਘਟ ਹੀ ਕੀਤਾ ਹੈ । ਸਪੀਕਰ ਸਾਹਿਬ, ਆਪ ਨੂੰ ਪਤਾ ਹੈ ਕਿ ਪਿਛੇ ਅਰਬਨ ਪਰਾਪਰਟੀ ਐਕਟ ਅਮੈਂਡ ਹੋਇਆ ਸੀ । ਅਜ ਦੇ ਮਾਲੀ ਹਾਲਾਤ ਨੂੰ ਦੇਖ ਕੇ ਗੌਰਮਿੰਟ ਨੂੰ ਚਾਹੀਦਾ ਤਾਂ ਇਹ ਸੀ ਕਿ ਹਮੇਸ਼ਾ ਟੈਕਸ ਵਧਦੇ ਰਹਿਣ, ਲੇਕਿਨ ਇਹ ਹਮੇਸ਼ਾ ਟੈਕਸ ਘਟਾਉਂਦੀ ਰਹੀ ਹੈ ਔਰ ਇਸ ਕਰਕੇ ਜਿਥੇ ਪਹਿਲੇ ਪਰਾਪਰਟੀ ਟੈਕਸ ਦੀ ਛੋਟ ਦੀ ਲਿਮਿਟ 240 ਰੁਪਏ ਤਕ ਸੀ, ਇਸ ਨੇ 300 ਰੁਪਏ ਕਰ ਦਿਤੀ ਸੀ । ਇਸ ਦਾ ਮਤਲਬ ਇਹ ਹੈ ਕਿ ਗੌਰਮਿੰਟ ਨੇ ਇਸ ਟੈਕਸ ਵਿਚ ਲੋਕਾਂ ਨੂੰ ਰੀਲੀਫ ਦਿਤਾ ਸੀ । ਇਸ ਤਰ੍ਹਾਂ ਉਸ ਅਮੈਂਡਿਡ ਐਕਟ ਦੀਆਂ ਹੋਰ ਕਈ ਮੱਦਾਂ ਸਨ ਜਿਨ੍ਹਾਂ ਰਾਹੀਂ ਹੋਰ ਛੋਟ ਦਿਤੀ ਗਈ ਸੀ । (ਵਿਘਨ) ਜੋ ਲੈਂਡ ਰੈਵਿਨੀਊ ਹੈ ਉਹ ਵੀ ਅਤੇ ਪ੍ਰਾਪਰਟੀ ਟੈਕਸ ਉਹ ਵੀ, ਡਾਇਰੈਕਟ ਟੈਕਸਿਜ਼ ਹਨ । ਦੋਹਾਂ ਵਿਚ ਸਰਕਾਰ ਨੇ ਆਪਣੇ ਵਲੋਂ ਰਿਆਇਤ ਦਿਤੀ ਹੈ । ਟੈਕਸ ਦਾ

[ਵਿੱਤ ਮੰਤਰੀ]

ਇਹ ਅਸੂਲ ਹੈ ਕਿ ਡਾਇਰੈਕਟ ਟੈਕਸ ਨੂੰ ਹਰ ਕੋਈ ਜ਼ਿਆਦਾ ਮਹਿਸੂਸ ਕਰਦਾ ਹੈ, ਉਸ ਨੂੰ ਪੈਸਾ ਦੇਣਾ ਪੈਂਦਾ ਹੈ । ਸੋ ਇਸ ਬਾਰੇ ਸਰਕਾਰ ਨੇ ਕੋਸ਼ਿਸ਼ ਕੀਤੀ ਹੈ ਕਿ ਇਹ ਟੈਕਸ ਘਟ ਕੀਤਾ ਜਾਵੇ । ਇਸ ਤੋਂ ਅਗੇ ਡਾਇਰੈਕਟ ਟੈਕਸ ਹੈ ਕੋਰਟ ਫੀ ਅਤੇ ਸਟੈਂਪ ਡਿਊਟੀ । ਉਸ ਨੂੰ ਦੇਖੋ ਕਿ ਕਿ 13% ਤੋਂ 6% ਕੀਤਾ । (ਤਾੜੀਆਂ) ਫਿਰ ਇਸ ਤਰ੍ਹਾਂ ਘਟ ਕਰਕੇ ਵੀ ਤੁਹਾਡੀ ਹਕੂਮਤ ਨੇ ਇਸ ਤੋਂ ਆਮਦਨ ਵਧਾਈ । ਪਹਿਲਾਂ ਸਾਲ ਵਿਚ ਸਟੈਂਪ ਡਿਊਟੀ ਤੋਂ 6 ਕਰੋੜ 11 ਲਖ, ਅਗਲੇ ਸਾਲ 6 ਕਰੋੜ 68 ਲਖ ਤੇ ਇਸ ਸਾਲ ਇਹ ਇਨਕਮ ਵਧਕੇ ਰੀਵਾਈਜ਼ਡ ਐਸਟੀਮੇਟ 6 ਕਰੋੜ 81 ਲਖ ਰੁਪਏ ਦਾ ਹੈ । ਸੋ ਸ਼ਰ੍ਹਾ ਘਟ ਕਰਕੇ ਵੀ ਇੰਕਮ ਵਧਾਈ । (ਵਿਘਨ) ਇਹ ਮੈਂ ਸਭ ਦੇ ਫ਼ਾਇਦੇ ਦੀ ਗੱਲ ਹੀ ਦਸ ਰਿਹਾ ਹਾਂ, ਇਹ ਕਿਸੇ ਨੂੰ ਕਿਉਂ ਚੁਭੇ । ਇਨ੍ਹਾਂ ਨੇ ਕਿਹਾ ਕਿ ਇਨ੍ਹਾਂ ਟੈਕਸਾਂ ਤੋਂ ਇੰਕਮ ਵਧਾਕੇ 33 ਕਰੋੜ ਤੋਂ 76 ਕਰੋੜ ਰੁਪਏ ਕਰ ਦਿਤੀ ਹੈ । ਮੈਂ ਬਾਬੂ ਜੀ ਦੀ ਖਿਦਮਤ ਵਿਚ ਅਰਜ਼ ਕਰਦਾ ਹਾਂ ਕਿ ਇਹ ਕਿਸ ਤਰ੍ਹਾਂ ਕੀਤੀ ਹੈ । ਉਸੇ ਸਫੇ ਤੇ ਨਜ਼ਰ ਮਾਰੋ । ਇਕ ਤਾਂ ਇਨਕਮ ਵਧੀ ਹੈ 4 ਕਰੋੜ ਰੁਪਏ ਸਟੈਂਪ ਡਿਊਟੀ ਤੋਂ ਫਿਰ ਵਧੀ ਹੈ 'ਸਟੇਟ ਸ਼ੇਅਰ ਇਨ ਇਨਕਮ ਟੈਕਸ' ਨਾਲ । ਇਸ ਤੋਂ ਕੀ ਪਤਾ ਚਲਦਾ ਹੈ ? ਇਹ ਠੀਕ ਹੈ ਕਿ ਪਿਛਲੇ ਸਾਲ ਲੋਕਾਂ ਦੀ ਮਾਲੀ ਹਾਲਤ ਕੁਝ ਪਤਲੀ ਪੈ ਗਈ ਪਾਕਿਸਤਾਨ ਨਾਲ ਲੜਾਈ ਕਰਕੇ । ਪਰ ਹਿੰਦੁਸਤਾਨ ਵਿਚ ਜੋ ਇੰਕਮ ਟੈਕਸ ਬਾਰੇ ਪੂਲ ਸਿਸਟਮ ਹੈ, ਉਸ ਵਿਚ ਸਾਡਾ ਸ਼ੇਅਰ ਵਧਣ ਤੋਂ ਇਹ ਪਤਾ ਚਲਦਾ ਹੈ ਕਿ ਇਥੇ ਲੋਕਾਂ ਪਾਸ ਪੈਸਾ ਜ਼ਿਆਦਾ ਹੋ ਗਿਆ ਭਾਵੇਂ ਇਹ ਉਪਰਲਿਆਂ ਲੋਕਾਂ ਪਾਸ ਹੀ ਹੋਇਆ ਹੋਵੇ । (ਵਿਘਨ) ਦੋ ਕਰੋੜ ਇਸ ਤਰ੍ਹਾਂ ਵਧਿਆ। ਫਿਰ ਹੈ ਸਟੇਟ ਐਕਸਾਈਜ਼ ਡਿਊਟੀ ਅਤੇ ਯੂਨੀਅਨ ਐਕਸਾਈਜ਼ ਡਿਊਟੀ, ਸਟੇਟ ਐਕਸਾਈਜ਼ ਡਿਊਟੀ ਤੋਂ 7 ਕਰੋੜ ਆਮਦਨੀ ਵਧੀ ਅਤੇ ਯੂਨੀਅਨ ਐਕਸਾਈਜ਼ ਡਿਊਟੀ, ਤੋਂ 14 ਕਰੋੜ ਵਧੀ । ਸੋ ਇਸ ਤਰ੍ਹਾਂ ਇਹ ਇੰਕਮ 33 ਕਰੋੜ ਤੋਂ 76 ਕਰੋੜ ਹੋਈ ਹੈ (ਵਿਘਨ) ਸੁਣੀ ਜਾਉ । ਤੁਸੀਂ ਕਹੋਗੇ ਕਿ ਇਹ ਵਾਧੇ ਕਿਵੇਂ ਹੋਏ । ਦੇਖੋ ਟੈਕਸ ਲਾਉਣ ਦੇ ਬਾਅਜ਼ ਤਰੀਕੇ ਪਹਿਲਾਂ ਟੈਕਸ ਦੇ ਅਸੂਲਾਂ ਦੇ ਖਿਲਾਫ ਸਨ ਉਨ੍ਹਾਂ ਤਰੀਕਿਆਂ ਨੂੰ ਰੈਸ਼ਨੇਲਾਈਜ਼ ਕੀਤਾ । ਸੇਲਜ਼ ਟੈਕਸ ਦੀ ਮਿਸਾਲ ਲੈ ਲਉ । ਇਸ ਵਿਚ ਇੰਕਮ 14 ਕਰੋੜ ਰੁਪਏ ਵਧੀ ਹੈ । ਤੁਸੀਂ ਦੇਖੋ ਇਕ ਪੈਸਾ ਇਹ ਟੈਕਸ ਨਹੀਂ ਵਧਾਇਆ । ਪੋਲਟਰੀ ਫੀਡ ਤੇ ਸਗੋਂ ਮਾਫ ਕੀਤਾ, ਹੋਰ ਵੀ ਕਈ ਚੀਜ਼ਾਂ ਤੇ ਮਾਫ ਕੀਤਾ । ਗੱਲ ਇਹ ਹੈ ਕਿ ਅਸੀਂ ਜੋ ਫਸਟ ਸਟੇਜ ਤੇ ਟੈਕਸ ਲਾਉਣ ਦਾ ਫੈਸਲਾ ਕੀਤਾ ਉਸ ਨਾਲ ਈਵੇਜ਼ਨ ਘਟ ਹੁੰਦਾ ਹੈ ਕਿਉਂਕਿ ਇਸ ਤਰ੍ਹਾਂ ਐਡ-ਵਲੋਰਮ, ਹੋਲ ਸੇਲ ਕੀਮਤ ਤੇ ਹੀ ਟੈਕਸ ਲਗਦਾ ਹੈ । ਇਸ ਤਰ੍ਹਾਂ ਇਹ ਲਗਦਾ ਤਾਂ ਘੱਟ ਪ੍ਰਾਈਸ ਤੇ ਹੈ ਪਰ ਈਵੇਜਨ ਨਹੀਂ ਹੁੰਦਾ । ਅਗਰ ਕਿਸੇ ਚੀਜ਼ ਦੀ ਰੀਟੇਲ ਵਿਚ ਕੀਮਤ ਦੋ ਰੁਪਏ ਹੈ ਤਾਂ ਉਸ ਦੀ ਹੋਲਸੇਲ ਪ੍ਰਾਈਸ $1\frac{1}{2}$ ਰੁਪਏ ਹੋਵੇਗੀ ਜਿਸ ਤੇ ਕਿ ਟੈਕਸ ਘਟ ਲਗੇਗਾ । ਇਸ ਤਰ੍ਹਾਂ ਸਗੋਂ ਰਿਲੀਫ ਦਿਤਾ । ਬਾਕੀ ਜਿਥੇ ਈਵੇਜ਼ਨ ਸੀ ਉਥੇ ਜ਼ਰੂਰ ਸਖਤੀ ਕੀਤੀ ਹੈ, ਵਰਨਾ ਵਪਾਰੀਆਂ ਦੀ ਹੈਰਸਮੈਂਟ ਖਤਮ ਹੋਈ ਹੈ, ਉਨ੍ਹਾਂ ਨੂੰ ਮੁਮਕਿਨ ਸਹੂਲਤ ਦਿਤੀ ਗਈ ਹੈ (ਵਿਘਨ) ਫ਼ਿਰ ਟੈਕਸਿਜ਼ ਬਾਰੇ ਕਿਹਾ ਗਿਆ ਕਿ ਜੋ ਟੈਕਸ ਲਾਉਣ ਦਾ ਸਾਡਾ ਸਿਸਟਮ ਹੈ ਇਹ ਸੋਸ਼ਲਿਸਟਿਕ ਨਹੀਂ ਹੈ । ਮੈਂ ਪੁਛਦਾ ਹਾਂ ਕਿ ਅਗਰ ਅਨਅਰੰਡ ਇੰਕਮ ਤੇ ਟੈਕਸ ਲਾਇਆ ਜਾਵੇ ਤਾਂ ਸੋਸ਼ਲਿਸਟਿਕ ਸਿਸਟਮ ਦੇ ਕਿਸ ਤਰ੍ਹਾਂ ਖਿਲਾਫ ਹੈ । ਤੁਸੀਂ ਜਾਣਦੇ ਹੋਵੋਗੇ ਕਿ ਸ਼ਹਿਰਾਂ ਵਿਚ ਕਈ ਲੋਕਾਂ ਨੇ ਇਹ ਬਿਜ਼ਨੈਸ ਬਣਾਇਆ ਹੋਇਆ ਹੈ ਕਿ ਇਕ ਪਲਾਟ ਖਰੀਦ ਕੇ ਰਖ ਲਿਆ ਅਤੇ ਦੂਜੇ ਸਾਲ ਉਸ ਦੀ ਕੀਮਤ ਦੁਗਨੀ ਹੋ ਗਈ, ਤੀਜੇ ਸਾਲ ਤਿਗਣੀ ਹੋ ਗਈ ।

ਇਹ ਅਨਅਰੰਡ ਇਨਕਮ ਹੈ ਅਤੇ ਮੈਂ ਟੈਕਸ ਕੀਤੀ ਹੈ । ਜਦੋਂ ਟੈਕਸ ਲਾਇਆ ਸੀ ਤਾਂ ਇਕ ਖਿਆਲ ਜ਼ਰੂਰ ਰਖਿਆ ਸੀ । ਇਹ ਸੀ ਟੈਰਿਫ਼ ਡਿਊਟੀ ਦੇ ਬਾਰੇ ਵਿਚ ਕਿ ਕਿਉਂ ਵਧਾਈ ਗਈ । ਪਰ ਮੈਂ ਇਨ੍ਹਾਂ ਦੀ ਖਿਦਮਤ ਵਿਚ ਅਰਜ਼ ਕਰ ਦਿਆਂ ਕਿ ਅਸੀਂ ਜਿਹੜਾ ਕੰਮ ਕੀਤਾ ਹੈ ਹੋ ਸਕਦਾ ਹੈ ਇਸ ਵਿਚ ਕਿਤੇ ਗਲਤੀ ਰਹਿ ਗਈ ਹੋਵੇ ਲੇਕਿਨ ਹਰ ਇਕ ਚੀਜ਼ ਨੂੰ ਕਨਸਿਡਰ ਕਰਕੇ ਕਿ ਇਸ ਦਾ ਇਨ ਦੀ ਲਾਂਗ ਰਨ ਸਟੇਟ ਨੂੰ ਕੀ ਫਾਇਦਾ ਪਹੁੰਚਣਾ ਹੈ ਇਹ ਕੰਮ ਕੀਤਾ ਗਿਆ ਹੈ । ਸਾਡੀ ਇਕ ਡੀਵੈਲਪਿੰਗ ਸਟੇਟ ਹੈ ਅਤੇ ਇਸ ਲਈ ਸਾਨੂੰ ਰੁਪਏ ਦੀ ਲੋੜ ਹੈ, ਪਰ ਇਹ ਰੁਪਿਆ ਅਸੀਂ ਕਿਤੇ ਲੈ ਨਹੀਂ ਜਾਣਾ । ਇਹ ਰੁਪਿਆ ਅਸੀਂ ਇੰਡਸਟਰੀ ਦੀ ਡੀਵੈਲਪਮੈਂਟ ਖਾਤਰ ਲੈ ਰਹੇ ਹਾਂ । ਇਥੇ ਇਸ ਬਾਰੇ ਇਹ ਕ੍ਰਿਟਿਸਿਜ਼ਮ ਹੁੰਦੀ ਹੈ ਕਿ ਰੁਪਿਆ ਲੈਣਾ ਜਾਇਜ਼ ਨਹੀਂ ਸੀ ਅਤੇ ਇਸ ਤਰ੍ਹਾਂ ਇਕ ਡਿਸਕ੍ਰਿਮੀਨੇਸ਼ਨ ਕੀਤੀ ਜਾ ਰਹੀ ਹੈ ਕਿ ਐਗਰੀਕਲਚਰ ਤੇ ਬਿਜਲੀ ਦਾ ਟੈਰਿਫ਼ ਜ਼ਿਆਦਾ ਹੈ ਤੇ ਬਾਕੀ ਇੰਡਸਟਰੀ ਤੇ ਘਟ ਹੈ । ਪਰ ਇਸ ਵਿਚ ਤਿੰਨ ਚਾਰ ਚੀਜ਼ਾਂ ਇਨਵਾਲਵਡ ਨੇ । ਇਸ ਲਈ ਮੈਂ ਦੱਸ ਦੇਵਾਂ ਕਿ ਇਸ ਗੱਲ ਤੇ ਇਤੇ ਪ੍ਰੈਸ ਨਹੀਂ ਕਰਨਾ ਚਾਹੀਦਾ । ਮੈਂ ਇਸ ਵੇਲੇ ਵੀ ਤਿਆਰ ਹਾਂ ਇਹ ਦਸਣ ਲਈ ਕਿ ਇਹ ਜਿਹੜਾ ਸਾਡਾ ਟੈਰਿਫ਼ ਹੈ ਪਰ ਯੂਨਟ ਦਾ ਇਹ ਸਾਰੇ ਹਿੰਦੁਸਤਾਨ ਵਿਚ ਸਾਰਿਆਂ ਤੋਂ ਘੱਟ ਹੈ । ਇਸ ਵਿਚ ਡਿਊਟੀ ਵੀ ਸ਼ਾਮਿਲ ਹੈ । ਸਾਡੇ ਪਾਸ ਫ਼ਿਗਰਜ਼ ਹਨ ਅਤੇ ਮੈਂ ਦੱਸ ਸਕਦਾ ਹਾਂ ਕਿ ਕਿੰਨਾ ਘੱਟ ਹੈ । 250 ਕਿਲੋ ਤੇ 5.65 ਹੈ; ਫਿਰ ਕਿਤੇ 11.10, 9.7 ਫਿਰ 10 ਕਿਤੇ 13 ; ਯਾਨੀ ਸਾਡਾ ਸਾਰਿਆਂ ਤੋਂ ਘੱਟ ਹੈ । ਫਿਰ ਇਸੇ ਤਰ੍ਹਾਂ ਇਲੈਕਟ੍ਰਿਸਿਟੀ ਤੇ ਹੈ । ਅਸੀਂ ਇਸ ਰਾਹੀਂ 9.38 ਰਖਿਆ ਹੈ । ਇਸ ਲਈ ਮਾਈਂਡ ਵਿਚ ਬਰਨਿੰਗ ਹੁੰਦੀ ਹੈ ਕਿ ਇਹ ਇਧਰ ਉਧਰ ਕਰ ਰਹੇ ਹਨ ਪਰ ਮੈਂ ਦੱਸ ਦੇਵਾਂ ਕਿ ਇਥੇ ਕੋਈ ਜ਼ਿਆਦਾ ਨਹੀਂ ਬਾਕੀਆਂ ਨਾਲੋਂ । ਫਿਰ ਇਹ ਵੀ ਕੋਸ਼ਿਸ਼ ਕੀਤੀ ਗਈ ਹੈ ਕਿ ਜਿਥੇ ਇਹ ਟੈਰਿਫ਼ ਵਧਾਇਆ ਜਾਵੇ ਤਾਂ ਕਿਸੇ ਤਰ੍ਹਾਂ ਵੀ ਇੰਡਸਟਰੀ ਨੂੰ ਅਤੇ ਇੰਡਸਟਰੀਅਲ ਡਿਵੈਲਪਮੈਂਟ ਨੂੰ ਨੁਕਸਾਨ ਨਾ ਰਹੇ । ਮੈਂ ਇਸ ਤੋਂ ਅਗਲੀ ਗੱਲ ਦਸਦਾ ਹਾਂ ਕਿ ਜੇਕਰ ਅਸੀਂ ਇਸ ਤਰ੍ਹਾਂ ਨਾਲ ਇਕ ਕਰੋੜ ਰੁਪਿਆ ਲਵਾਂਗੇ ਤਾਂ ਦੂਜੇ ਪਾਸੇ ਅਸੀਂ 7 ਕਰੋੜ ਦੇ ਰਹੇ ਹਾਂ । ਤੁਸੀਂ ਪੁਛੋਗੇ ਉਹ ਕਿਵੇਂ । ਅਸੀਂ ਇਕ ਇੰਡਸਟਰੀਅਲ ਡੀਵੈਲਪਮੈਂਟ ਕਾਰਪੋਰੇਸ਼ਨ ਬਣਾ ਰਹੇ ਹਾਂ 7 ਕਰੋੜ ਰੁਪਏ ਦੀ । ਇਸ ਵਿਚ ਗੌਰਮਿੰਟ ਵੀ ਆਪਣਾ ਸ਼ੇਅਰ ਪਾਏਗੀ । ਹੁਣ ਵੀ ਅਸੀਂ ਸਾਰਾ ਰੁਪਿਆ ਇਸ ਸਬੰਧ ਵਿਚ ਇੰਡਸਟਰੀ ਨੂੰ ਦਿੱਤਾ ਹੈ । ਅਤੇ ਇਹ ਇਕ ਕਰੋੜ ਰੁਪਿਆ ਜਿਨ੍ਹਾਂ ਲੋਕਾਂ ਤੋਂ ਵਸੂਲ ਕਰ ਰਹੇ ਹਾਂ ਉਨ੍ਹਾਂ ਨੂੰ ਹੀ ਮੈਂ ਤੁਹਾਨੂੰ ਯਕੀਨ ਦਿਵਾਂਦਾ ਹਾਂ 7 ਕਰੋੜ ਦੇ ਰੂਪ ਵਿਚ ਦੇ ਰਹੇ ਹਾਂ । ਅਸੀਂ ਦੂਣੇ ਤੀਣੇ ਕਰਕੇ ਦੇ ਰਹੇ ਹਾਂ ।

**ਬਾਬੂ ਬਚਨ ਸਿੰਘ :** ਸਰਕਾਰੀ ਮੁਲਾਜ਼ਮਾਂ ਦੀ ਵੀ ਗੱਲ ਦਸ ਦਿਓ ਕਿ ਕੀ ਦੇ ਰਹੇ ਹੋ ।

(*Interruption by Sardar Harchand Singh*)

**Mr. Speaker :** Sardar Harchand Singh, please do not obstruct the proceedings of the House.

(*Interruption*)

**ਸ੍ਰੀ ਸਪੀਕਰ :** ਸਰਦਾਰ ਕਪੂਰ ਸਿੰਘ ਜੀ, ਸਿਰਫ ਪੰਜ ਮਿੰਟ ਵਕਤ ਰਹਿ ਗਿਆ ਹੈ ਤੁਹਾਡਾ । (The hon. Finance Minister has only five minutes more at his disposal.)

**ਵਿੱਤ ਮੰਤਰੀ :** ਮੈਂ ਤਾਂ ਇੰਨਾ ਹੀ ਕਹਿਣਾ ਹੈ ਕਿ ਚੇਅਰ ਨੇ ਹੀ ਮੇਰਾ ਟਾਇਮ ਘਟ ਕਰ ਕਰ ਕੇ ਅੱਧਾ ਕਰ ਦਿਤਾ ਹੈ। (ਵਿਘਨ) ਮੇਰੀ ਮੁਸ਼ਕਲ ਇਹ ਹੈ ਕਿ ਜਿੰਨਾ ਚਿਰ ਤਕ ਸਾਰੀ ਗੱਲ ਨੂੰ ਵਾਜ਼ੇਹ ਨਾ ਕਰ ਲਵਾਂ ਇਨ੍ਹਾਂ ਨੂੰ ਹਾਲਾਤ ਦਾ ਸਹੀ ਤੌਰ ਤੇ ਪਤਾ ਨਹੀਂ ਲਗ ਸਕਦਾ।

(ਸਰਦਾਰ ਹਰਚੰਦ ਸਿੰਘ ਵੱਲੋਂ ਵਿਘਨ)

**Mr. Speaker :** Order please.

**ਵਿੱਤ ਮੰਤਰੀ :** ਮੈਂ ਤਾਂ ਇਨ੍ਹਾਂ ਦੀ ਬਿਹਤਰੀ ਦੀ ਹੀ ਗੱਲ ਕਰ ਰਿਹਾ ਹਾਂ। ਮੇਰੇ ਮਨ ਵਿਚ ਕੋਈ ਗੱਲ ਨਹੀਂ, ਹੁਣ ਕਿਉਂਕਿ ਇਹ ਮੰਨਦੇ ਨੇ ਕਿ ਟੈਕਸ ਠੀਕ ਲਗਾਏ ਹਨ ਇਸ ਲਈ ਮੈਂ ਹੁਣ ਗੌਰਮਿੰਟ ਸਰਵੈਂਟਸ ਬਾਰੇ ਦਸਦਾ ਹਾਂ।

**ਸਰਦਾਰ ਗੁਰਚਰਨ ਸਿੰਘ :** ਟਰਾਂਸਪੋਰਟ ਬਾਰੇ ਕੁਝ ਨਹੀਂ ਦਸਿਆ।

**ਵਿੱਤ ਮੰਤਰੀ :** ਟਰਾਂਸਪੋਰਟ ਦੇ ਬਾਰੇ ਵਿਚ ਮੈਂ ਕਹਿ ਦਿਤਾ ਹੈ ਕਿ ਜਿਤਨਾ ਰੁਪਿਆ ਅਸੀਂ ਲੈਣਾ ਹੈ ਉਹ ਉਨ੍ਹਾਂ ਨੂੰ ਸਹੂਲਤ ਦੇਣ ਤੇ ਹੀ ਖਰਚ ਕੀਤਾ ਜਾ ਰਿਹਾ ਹੈ। ਟਰੱਕ ਓਨਰ ਪਹਿਲਾਂ ਰੁਪਿਆ ਕਿਤੇ 24 ਪਰਸੈਂਟ ਤੇ ਕਿਤੇ 36 ਪਰਸੈਂਟ ਵਿਆਜ ਤੇ ਲੈਂਦੇ ਸਨ ਪਰ ਹੁਣ ਫਿਨਾਂਸ਼ਲ ਕਾਰਪੋਰੇਸ਼ਨ ਬਣਾ ਦੇਣ ਦਾ ਫੈਸਲਾ ਕੀਤਾ ਗਿਆ ਹੈ। ਇਸ ਵਿਚ ਪੈਪਸੂ ਨੂੰ ਐਟ ਪਾਰ ਨਹੀਂ ਸਗੋਂ ਘਟ ਕਰ ਦਿਆਂਗੇ। ਗੌਰਮਿੰਟ ਨੇ ਇਹ ਪ੍ਰੋਪੋਜ਼ਲ ਕੀਤੀ ਹੈ ਕਿ ਬਸਾਂ ਅਤੇ ਟਰੱਕ ਓਨਰਜ਼ ਦੀ ਇਕ ਫਿਨਾਂਸ਼ਲ ਕਾਰਪੋਰੇਸ਼ਨ ਬਣਾ ਦਿਤੀ ਜਾਵੇ। ਇਸ ਵਿਚ ਗੌਰਮਿੰਟ ਆਪਣੀ ਵਲੋਂ ਕਾਫੀ ਰਕਮ ਦੇ ਰਹੀ ਹੈ ਤਾਕਿ ਟਰੱਕ ਵਾਲੇ ਜਿਥੇ 24 ਜਾਂ ਇਸ ਤੋਂ ਵਧ ਸੂਦ ਤੇ ਰੁਪਏ ਲੈਂਦੇ ਸਨ ਉਨ੍ਹਾਂ ਨੂੰ ਥੋੜੇ ਇੰਟਰੈਸਟ ਤੇ ਰੁਪਿਆ ਮਿਲ ਸਕੇ। ਅਸੀਂ ਇਨ੍ਹਾਂ ਤੋਂ ਇਹ ਪੈਸਾ ਲੈ ਕੇ ਦੂਜੇ ਪਾਸੇ ਇਨ੍ਹਾਂ ਦੀ ਹੀ ਡੀਵੈਲਪਮੈਂਟ ਤੇ ਖਰਚ ਕਰ ਰਹੇ ਹਾਂ ਅਤੇ ਟਰੱਕ ਵਾਲਿਆਂ ਦੀ ਖਾਤਰ ਹੀ ਰੁਪਿਆ ਰਖ ਦਿਤਾ ਹੈ।

**ਬਾਬੂ ਬਚਨ ਸਿੰਘ :** ਸਰਕਾਰੀ ਮੁਲਾਜ਼ਮਾਂ ਦੀ ਵੀ ਗੱਲ ਕਰ ਦਿਓ।

**ਵਿੱਤ ਮੰਤਰੀ :** ਇਸ ਤੋਂ ਬਾਦ ਦੋ ਮਸਲੇ ਹੋਰ ਰਹਿ ਜਾਂਦੇ ਹਨ। ਇਕ ਤਾਂ ਸਰਕਾਰੀ ਮੁਲਾਜ਼ਮਾਂ ਦੀ ਬਾਬਤ ਅਤੇ ਦੂਜਾ ਹਰੀਜਨਾਂ ਦੀ ਬਾਬਤ। ਹਰੀਜਨਾਂ ਦੇ ਬਾਰੇ ਵਿਚ ਮੇਰੇ ਪਿਛੇ ਬੈਠੇ ਵੀਰ ਵੀ ਮਗਰ ਪਏ ਹੋਏ ਹਨ ਕਿ ਹਰੀਜਨਾਂ ਲਈ ਕੀ ਕੁਝ ਕੀਤਾ। ਮੈਂ ਸਰਕਾਰੀ ਮੁਲਾਜ਼ਮਾਂ ਨੂੰ ਪਿਛੋਂ ਲਵਾਂਗਾ। ਮੈਂ ਥੋੜੀ ਗੱਲ ਦੱਸ ਦੇਵਾਂ ਕਿ ਸਾਡੀ ਵਲੋਂ ਉਨ੍ਹਾਂ ਨੂੰ ਮਦਦ ਬੰਦ ਨਹੀਂ ਹੋ ਗਈ। ਸਾਡੇ ਤਾਂ ਸਦਾ ਦਰਵਾਜ਼ੇ ਖੁਲ੍ਹੇ ਹਨ। (ਹਾਸਾ) ਅਸੀਂ ਹਰ ਤਰ੍ਹਾਂ ਹਰੀਜਨਾਂ ਦੀ ਮਦਦ ਕਰਨ ਲਈ ਹਰ ਮੁਮਕਿਨ ਕੋਸ਼ਿਸ਼ ਕੀਤੀ ਹੈ। (ਵਿਘਨ)

**ਸਰਦਾਰ ਹਰਚੰਦ ਸਿੰਘ :** ਕੋਈ ਮਦਦ ਨਹੀਂ ਕੀਤੀ।

**ਵਿੱਤ ਮੰਤਰੀ :** ਅਜੇ ਕਲ੍ਹ ਹੀ 20 ਲਖ ਰੁਪਏ ਦੀ ਹੋਰ ਰਕਮ ਦਿਤੀ ਹੈ ਬੈਕਵਰਡ ਕਲਾਸਿਜ਼ ਨੂੰ। ਅਜੇ ਕੱਲ੍ਹ ਦੀ ਗੱਲ ਹੈ ਕਿ ਮੇਰੇ ਪਾਸੋਂ ਇਕ ਹੋਰ 20 ਹਜ਼ਾਰ ਦੀ ਰਕਮ ਤੇ ਦਸਖਤ ਕਰਵਾ ਕੇ ਲੈ ਗਏ ਹਨ। (ਹਾਸਾ)

**ਸਰਦਾਰ ਕੁਲਤਾਰ ਸਿੰਘ :** ਸਾਰੇ ਹਰੀਜਨ ਦੁਆਨੀ ਦੁਆਨੀ ਵੰਡ ਲੈਣਗੇ।

**ਸਰਦਾਰ ਗੁਰਚਰਨ ਸਿੰਘ** : ਕੌਡੀਆਂ ਲੈ ਕੇ ਵੰਡ ਦਿਓ ਇਨ੍ਹਾਂ ਨੂੰ ।

**ਵਿੱਤ ਮੰਤਰੀ** : ਜਿਥੇ ਤਕ ਹਰੀਜਨਾਂ ਦਾ ਤਅੱਲੁਕ ਹੈ....(ਵਿਘਨ)।

**ਸਰਦਾਰ ਹਰਚੰਦ ਸਿੰਘ** : ਸਾਡਾ ਪੰਜ ਕਰੋੜ ਕਿਧਰ ਗਿਆ ?

**ਵਿੱਤ ਮੰਤਰੀ** : ਇਹ ਪੰਜ ਕਰੋੜ ਦੀ ਗੱਲ ਕਰਦੇ ਹਨ, ਮੈਂ ਇਨ੍ਹਾਂ ਨੂੰ ਦੱਸ ਦੇਵਾਂ ਕਿ ਹਰੀਜਨ ਸਾਡੇ ਭਰਾ ਹਨ......(ਵਿਘਨ) ।

**Mr. Speaker** : No interruption please.

**ਵਿੱਤ ਮੰਤਰੀ** : ਇਸ ਸਬੰਧ ਵਿਚ ਅਸੀਂ ਇਕ ਮੀਟਿੰਗ ਰਖੀ ਹੋਈ ਹੈ। (ਵਿਘਨ)

**ਸਰਦਾਰ ਕੁਲਤਾਰ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਅਸੀਂ 20 ਲਖ ਰੁਪਏ ਦਿਤੇ ਹਨ ਤੇ ਦੂਜੇ ਪਾਸੇ ਸ਼ੈਡਿਊਲਡ ਕਾਸਟ ਦਾ 10 ਕਰੋੜ ਰੁਪਿਆ ਇਹ ਹਜ਼ਮ ਕਰ ਗਏ ਹਨ । ਕੀ ਸਾਨੂੰ ਕੌਡੀਆਂ ਨਾਲ ਖਿਡਾਣਾ ਚਾਹੁੰਦੇ ਹਨ ?

**Mr. Speaker** : This is no point of order. Please take your seat.

**ਵਿੱਤ ਮੰਤਰੀ** : ਜਿਹੜਾ ਇਨ੍ਹਾਂ ਨੇ ਦੋ ਕਰੋੜ 46 ਲਖ ਰੁਪਿਆ ਦਿੱਤਾ ਹੈ ਉਹ ਵਾਪਸ ਕੀਤਾ ਜਾਵੇਗਾ । ਮੈਂ ਇਹ ਗੱਲ ਹਾਊਸ ਵਿਚ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਰੁਪਿਆ ਐਜ਼ ਏ ਲੋਨ ਦਿਤਾ ਗਿਆ ਸੀ that would come back to that very fund.

**ਸ਼੍ਰੀ ਸਪੀਕਰ** : ਆਰਡਰ ਪਲੀਜ਼ । ਫਿਨਾਂਸ ਮਨਿਸਟਰ ਲਈ ਟਾਇਮ ਫਿਕਸਡ ਹੈ, ਇਸ ਲਈ ਜੇਕਰ ਇਸ ਤਰ੍ਹਾਂ ਪੁਆਇੰਟਸ ਆਫ ਆਰਡਰ ਅਤੇ ਇੰਟਰੱਪਸ਼ਨਜ਼ ਹੁੰਦੀਆਂ ਗਈਆਂ ਤਾਂ ਇਹ ਸਾਰੇ ਪੁਆਇੰਟਸ ਦਾ ਜਵਾਬ ਨਹੀਂ ਦੇ ਸਕਣਗੇ । (Order please. The time for reply by the hon. Finance Minister is fixed. So he will not be able to reply to all the points if Points of Order and interruptions are going on like this.)

**ਸਰਦਾਰ ਲਛਮਣ ਸਿੰਘ ਗਿੱਲ** : ਟਾਇਮ ਤਾਂ ਖਤਮ ਹੋ ਚੁਕਿਆ ਹੈ ।

**ਸ਼੍ਰੀ ਸਪੀਕਰ** : ਕਿਉਂਕਿ ਟਾਈਮ ਡਿਸਕਸ਼ਨ ਦਾ ਖਤਮ ਹੋ ਚੁਕਿਆ ਹੈ ਇਸ ਲਈ ਅਸੀਂ ਦੂਸਰਾ ਆਈਟਮ ਟੇਕ ਅਪ ਕਰਦੇ ਹਾਂ। (Since the time fixed for general discussion on the Budget is over so we take up the next item on the agenda.)

---

## ADJOURNMENT OF THE HOUSE

**Sardar Gurnam Singh** : Mr. Speaker, may I suggest 10 minutes adjournment before we take up next item as we are sitting continuously since morning.

**Mr. Speaker** : I think this is quite all right. I adjourn the House for 15 minutes.

3.00 p.m.

(*At this stage the House adjourned and reassembled at 3.15 p.m.*)

---

## DISCUSSION ON LAW AND ORDER SITUATION IN THE STATE

**ਸਰਦਾਰ ਗੁਰਨਾਮ ਸਿੰਘ** (ਰਾਏਕੋਟ) : ਸਪੀਕਰ ਸਾਹਿਬ, ਜੋ ਘਟਨਾਵਾਂ ਪੰਜਾਬ ਵਿਚ, ਪੰਜਾਬ ਸਰਕਾਰ ਦੀ ਓਟ ਨਾਲ ਔਰ ਜਨ ਸੰਘ ਦੇ ਉਪਾ ਨਾਲ ਹੋ ਰਹੀਆਂ ਹਨ, ਨਾਂ ਤਾਂ ਉਨ੍ਹਾਂ ਦੀ ਪੰਜਾਬ ਸਰਕਾਰ ਨੂੰ ਵਧਾਈ ਹੀ ਦਿੱਤੀ ਜਾ ਸਕਦੀ ਹੈ ਅਤੇ ਨਾ ਹੀ ਜਨ ਸੰਘ ਨੂੰ ਆਪਣੀਆਂ ਕਾਰਗੁਜ਼ਾਰੀਆਂ ਤੇ ਕਿਸੇ ਤਰ੍ਹਾਂ ਦਾ ਫਖਰ ਹੋਣਾ ਚਾਹੀਦਾ ਹੈ । ਹੁਣ ਸਵਾਲ ਇਹ ਉਠਦਾ ਹੈ ਕਿ ਇਸ ਤਰ੍ਹਾਂ ਦੀਆਂ ਕਾਰਵਾਈਆਂ ਹੋ ਕਿਉਂ ਰਹੀਆਂ ਹਨ । ਇਸ ਦਾ ਬੇਸਿਜ਼ ਕੀ ਹੈ । ਕਾਂਗਰਸ ਵਰਕਿੰਗ ਕਮੇਟੀ ਨੇ ਇਕ ਰੈਜ਼ੋਲਿਊਸ਼ਨ ਪਾਸ ਕੀਤਾ ਪੰਜਾਬੀ ਸੂਬੇ ਦੇ ਹੱਕ ਵਿਚ, ਅਤੇ ਉਨ੍ਹਾਂ ਨੇ ਗੌਰਮਿੰਟ ਨੂੰ ਸਿਫਾਰਸ਼ ਕਰ ਦਿਤੀ । ਗੱਲ ਹੁਣ ਇਕ ਮਾਮੂਲੀ ਜਿਹੀ ਰਹਿ ਗਈ ਸੀ, ਜਿਸ ਤੇ ਜਨ ਸੰਘ ਦੇ ਦੋਸਤਾਂ ਨੇ ਸੋਚਿਆ ਕਿ ਜੇਕਰ ਪੰਜਾਬ ਵਿਚ ਅੱਗ ਲਾ ਦਿਤੀ ਜਾਵੇ, ਫ਼ਸਾਦ ਕਰਾ ਦਿਤੇ ਜਾਣ ਤਾਂ ਕਾਂਗਰਸ ਪਾਰਟੀ ਅਤੇ ਕਾਂਗਰਸ ਸਰਕਾਰ, ਕਾਂਗਰਸ ਵਰਕਿੰਗ ਕਮੇਟੀ ਨੇ ਜੋ ਫੈਸਲਾ ਕੀਤਾ ਹੈ ਉਸ ਨੂੰ ਰੱਦ ਕਰ ਦੇਵੇਗੀ । ਮੈਂ ਇਹ ਗੱਲ ਕਹਿ ਦੇਣੀ ਚਾਹੁੰਦਾ ਹਾਂ ਕਿ ਜੋ ਸਿਫਾਰਸ਼ ਕਾਂਗਰਸ ਵਰਕਿੰਗ ਕਮੇਟੀ ਨੇ ਇਕ ਦਫਾ ਕਰ ਹੀ ਦਿਤੀ ਹੈ ਸੈਂਟਰਲ ਗੌਰਮਿੰਟ ਦਾ ਫਰਜ਼ ਹੈ ਕਿ ਬਜਾਏ ਇਸ ਦੇ ਕਿ ਇਸ ਫੈਸਲੇ ਨੂੰ ਲੰਮਾ ਕੀਤਾ ਜਾਵੇ, ਇਸ ਬਾਰੇ ਇਕ ਦਮ ਫੈਸਲਾ ਹੀ ਕਰ ਦੇਣਾ ਚਾਹੀਦਾ ਹੈ ਤਾਕਿ ਜਨ ਸੰਘ ਅਤੇ ਹੋਰ ਦੋਸਤ ਜਿਹੜੇ ਅੱਗ ਲਾਉਣਾ ਚਾਹੁੰਦੇ ਹਨ, ਇਹ ਗੱਲ ਸਮਝ ਸਕਣ ਕਿ ਇਹ ਫੈਸਲਾ ਇਰੀਵੋਕੇਬਲ ਹੈ ਅਤੇ ਇਸ ਤੇ ਜ਼ਰੂਰ ਅਮਲ ਹੋਵੇਗਾ । ਇਸ ਮੁਆਮਲੇ ਸਬੰਧੀ ਸੈਂਟਰਲ ਗੌਰਮਿੰਟ ਨੂੰ ਹੋਰ ਇੰਤਜ਼ਾਰ ਨਹੀਂ ਕਰਨਾ ਚਾਹੀਦਾ । ਐਜੀਟੇਸ਼ਨ ਜੋ ਕੀਤੀ ਜਾ ਰਹੀ ਹੈ ਇਹ ਇਕ ਪਾਰਟੀ ਵਲੋਂ ਕੀਤੀ ਜਾ ਰਹੀ ਹੈ । ਬਾਕੀ ਇਲੈਕਟਿਡ ਪਾਰਟੀਆਂ ਕਾਂਗਰਸ ਵਰਕਿੰਗ ਕਮੇਟੀ ਦੇ ਫੈਸਲੇ ਦਾ ਇੰਤਜ਼ਾਰ ਕਰ ਰਹੀਆਂ ਹਨ ਜਾਂ ਸੈਂਟਰਲ ਗੌਰਮਿੰਟ ਦੇ ਫੈਸਲੇ ਦਾ ਇੰਤਜ਼ਾਰ ਕਰ ਰਹੀਆਂ ਹਨ । ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਕੱਲਾ ਜਨ ਸੰਘ ਇਸ ਐਜੀਟੇਸ਼ਨ ਨੂੰ ਚਲਾ ਸਕਦਾ ਹੈ ? ਸਾਡਾ ਵਿਸ਼ਵਾਸ਼ ਹੈ ਅਤੇ ਹੋਰ ਦੂਸਰੇ ਲੋਕਾਂ ਦਾ ਵੀ ਯਕੀਨ ਹੈ ਕਿ ਪੰਜਾਬ ਦੇ ਮਨਿਸਟਰ ਜਿਹੜੇ ਕਿ ਪੰਜਾਬੀ ਸੂਬੇ ਦੀ ਮੁਖਾਲਫਤ ਕਰਦੇ ਸਨ, ਜਿਨ੍ਹਾਂ ਨੇ ਏਥੋਂ ਤੱਕ ਕਿਹਾ ਕਿ ਜੇਕਰ ਪੰਜਾਬੀ ਸੂਬਾ ਬਣ ਗਿਆ ਅਸੀਂ ਪਾਰਟੀ ਵਿਚੋਂ ਅਸਤੀਫੇ ਦੇ ਦਿਆਂਗੇ, ਅੱਜ ਇਨ੍ਹਾਂ ਦੇ ਪਿਛੇ ਉਹੀ ਲੋਕ ਹਨ ਜਿਹੜੇ ਫ਼ਸਾਦ ਕਰਾਉਂਦੇ ਹਨ । ਜਿਹੜੇ ਮਨਿਸਟਰ ਸਾਹਿਬ ਕਹਿੰਦੇ ਸੀ ਕਿ ਜੇਕਰ ਪੰਜਾਬੀ ਸੂਬਾ ਨਾ ਬਨਾਉਣ ਤੇ ਏਥੇ ਐਜੀਟੇਸ਼ਨ ਹੋਈ ਅਸੀਂ ਸੰਭਾਲ ਲਵਾਂਗੇ । ਮੈਂ ਪੁਛਣਾ ਚਾਹੁੰਦਾ ਹਾਂ ਕਿ ਉਹ ਛੋਟੀ ਜਿਹੀ ਪਾਰਟੀ ਦੀ ਐਜੀਟੇਸ਼ਨ ਤਾਂ ਸੰਭਾਲ ਨਹੀਂ ਸਕੇ, ਪੰਜਾਬੀ ਸੂਬੇ ਦੀ ਐਜੀਟੇਸ਼ਨ ਕਿਵੇਂ ਸੰਭਾਲ ਲੈਂਦੇ । ਏਥੋਂ ਦੇ ਲਾ ਐਂਡ ਆਰਡਰ ਦੇ ਜ਼ਿੰਮੇਵਾਰ ਹੋਮ ਮਨਿਸਟਰ ਸਾਹਿਬ ਹਨ । ਜਦੋਂ ਮੈਂ ਉਨ੍ਹਾਂ ਨਾਲ ਮੌਜੂਦਾ ਹਾਲਾਤ ਬਾਰੇ ਗੱਲ ਕੀਤੀ ਤਾਂ ਉਹ ਕਹਿਣ ਲੱਗੇ ਕਿ ਮੈਂ ਇਕ ਦਿਨ ਵਿਚ ਲਾ ਐਂਡ ਆਰਡਰ ਰੈਸਟੋਰ ਕਰ ਸਕਦਾ ਹਾਂ ਜੇਕਰ ਮੈਨੂੰ ਖੁਲ੍ਹ ਦਿਤੀ ਜਾਵੇ । ਅੱਜ ਉਹ ਇਸ ਹਾਉਸ ਵਿਚ ਦਸਣ ਕਿ ਕੌਣ ਉਨ੍ਹਾਂ ਨੂੰ ਲਾ ਐਂਡ ਆਰਡਰ ਰੱਖਣ ਲਈ ਰੋਕਦਾ ਹੈ ?

ਮੈਂ ਪੁਛਦਾ ਹਾਂ ਕਿ ਇਸ ਪਾਰਟੀ ਦੀ ਐਜੀਟੇਸ਼ਨ ਜਿਹੜੀ ਸਾਨੂੰ ਹਮੇਸ਼ਾ ਫਿਰਕੂ ਕਹਿੰਦੀ ਸੀ ਅਤੇ ਜਿਸ ਤੇ ਅਸੀਂ ਕਦੀ ਵੀ ਇਤਬਾਰ ਨਹੀਂ ਕੀਤਾ ਅੱਜ ਵਕਤ ਸਿਰ ਪਤਾ ਲੱਗ ਗਿਆ ਕਿ ਕੌਣ ਫਿਰਕੂ ਹੈ ਕੌਣ ਐਂਟੀ ਨੈਸ਼ਨਲ, ਐਂਟੀ ਸੋਸ਼ਲ ਅਤੇ ਕਮਿਊਨਲ ਹੈ । ਮੈਂ ਸਮਝਦਾ ਹਾਂ ਕੋਈ ਵੀ ਮਾਈਨਾਰੇਟੀ ਜਨ ਸੰਘ ਦੇ ਮਾਤਹਿਤ ਹਿੰਦੁਸਤਾਨ ਵਿਚ ਇਕ ਦਿਨ ਵੀ ਨਹੀਂ ਕੱਟ ਸਕਦੀ ਜਿਹੜੀ ਪਾਰਟੀ ਹੁਣ ਅੱਗਾਂ ਲਾ ਰਹੀ ਹੈ ਉਹ ਇਸ ਲਈ ਕਿ ਹਕੂਮਤ ਕਾਂਗਰਸ ਵਰਕਿੰਗ ਕਮੇਟੀ ਦਾ ਫੈਸਲਾ ਬਦਲ ਦੇਵੇ । ਕਾਂਗਰਸ ਪਾਰਟੀ ਸਾਫ ਨੰਗੀ ਹੋ ਗਈ ਹੈ ਕਿ ਕੌਣ ਫਿਰਕਾਪਰਸਤ ਹੈ ਅਤੇ ਕੌਣ ਪੰਜਾਬ ਵਿਚ ਨੈਸ਼ਨਲ ਹੈ । ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਬੜੇ ਜ਼ਿੰਮੇਵਾਰ ਸੱਜਣ ਅਖਬਾਰਾਂ ਦੇ ਜ਼ਰੀਏ ਸਪੀਚਾਂ ਰਾਹੀਂ ਇਸ ਸੂਬੇ ਵਿਚ ਅੱਗ ਲਾਉਣ ਦੀ ਕੋਸ਼ਸ਼ ਕਰ ਰਹੇ ਹਨ । ਕਾਂਗਰਸ ਪਾਰਟੀ ਦਾ ਫਰਜ਼ ਹੈ ਕਿ ਉਹ ਇਨ੍ਹਾਂ ਦੇ ਖਿਲਾਫ ਐਕਸ਼ਨ ਲਵੇ ; ਜੇ ਉਹ ਨਹੀਂ ਲੈਣਾ ਚਾਹੁੰਦੇ ਤਾਂ ਆਪਣੀ ਪੁਜ਼ੀਸ਼ਨ ਕਲੀਅਰ ਕਰੇ। ਮੈਂ ਇਕ ਗੱਲ ਪੁੱਛਦਾ ਹਾਂ ਕਿ ਭਾਰਤ ਸਰਕਾਰ ਨੇ ਇਤਨੇ ਮਹਿੰਗੇ ਭਾ ਤਾਸ਼ਕੰਦ ਸਮਝੌਤਾ ਕੀਤਾ ਪਰ ਇਸ ਪਾਰਟੀ ਨੇ ਉਸ ਸਮਝੌਤੇ ਬਾਰੇ ਵੀ ਕਿਹਾ ਕਿ ਅਸੀਂ ਨਹੀਂ ਚਲਣ ਦੇਵਾਂਗੇ । ਮੈਂ ਸਮਝਦਾ ਹਾਂ ਕਿ ਕੀ ਇਸ ਪਾਰਟੀ ਦੀ ਇਹੋ ਪਾਲੀਸੀ ਹੈ ਕਿ ਜੋ ਕੋਈ ਰੀਜ਼ਨੇਬਲ, ਵਾਜਬ ਸਮਝੌਤਾ ਹਿੰਦੁਸਤਾਨ ਦੀ ਬੇਹਤਰੀ ਲਈ ਹੁੰਦਾ ਹੈ, ਕੀ ਇਹ ਉਸ ਹਰ ਫੈਸਲੇ ਨੂੰ ਚਲਣ ਨਹੀਂ ਦੇਣਾ ਚਾਹੁੰਦੇ ? ਕੀ ਇਨ੍ਹਾਂ ਦਾ ਇਕੋ ਇਕ ਮੁਦਾ ਇਹ ਹੈ ਕਿ ਕਿਸੇ ਵੀ ਮਾਈਨਾਰੇਟੀ ਨੂੰ ਆਰਾਮ ਦੇ ਨਾਲ ਨਹੀਂ ਰਹਿਣ ਦੇਣਾ ? ਕਾਂਗਰਸ ਵਰਕਿੰਗ ਕਮੇਟੀ ਦੇ ਇਸ ਫੈਸਲੇ ਨੇ ਇਸ ਕਮਿਊਨਲ ਪਾਰਟੀ ਨੂੰ ਨੰਗਾ ਕਰ ਦਿਤਾ ਹੈ । ਹੁਣ ਸਵਾਲ ਇਹ ਉਠਦਾ ਹੈ ਕਿ ਇਕ ਆਈਸੋਲੇਟਿਡ ਪਾਰਟੀ, ਜੇ ਉਸ ਦੀ ਕੋਈ ਪੋਲੀਟੀਕਲ ਪਾਰਟੀ ਇਮਦਾਦ ਨਾ ਕਰੇ ਤਾਂ ਕੀ ਉਹ ਅੱਗਾਂ ਲਾਉਣ ਦੇ ਵਿਚ ਕਾਮਯਾਬ ਹੋ ਸਕਦੀ ਹੈ ? ਪਬਲਿਕ ਪ੍ਰਾਪਰਟੀ ਨੂੰ ਕਿਸ ਤਰ੍ਹਾਂ ਜਲਾਇਆ ਜਾਂਦਾ ਹੈ ? ਕੀ ਇਹ ਪੰਜਾਬ ਗੌਰਮਿੰਟ ਦੀਆਂ ਪੁਲਿਸ ਨੂੰ ਇਹੋ ਇਨਸਟਰਕਸ਼ਨਜ਼ ਹਨ ਕਿ ਮਾਰ ਖਾਈ ਜਾਓ, ਅਪਣੇ ਹਡ ਗੋਡੇ ਭਨਾਈ ਜਾਓ, ਉਨ੍ਹਾਂ ਨੂੰ ਜੋ ਮਰਜ਼ੀ ਕਰਨ ਦਿਉ ਪਰ ਤੁਸੀਂ ਉਨ੍ਹਾਂ ਨੂੰ ਕੁਝ ਨਾ ਕਹੋ ? ਬਸਾਂ ਸਾੜੀਆਂ ਜਾਣ, ਪਬਲਿਕ ਪ੍ਰਾਪਰਟੀ ਨੂੰ ਸਾੜਿਆ ਜਾਵੇ, ਕਾਰਾਂ ਜਲਾ ਦਿਤੀਆਂ ਜਾਣ, ਮਗਰ ਪੁਲਿਸ ਦੀ ਜੁਰਅਤ ਨਾ ਪਏ ਉਨ੍ਹਾਂ ਨੂੰ ਕੁਝ ਕਹਿਣ ਦੀ । ਜੇਕਰ ਪੁਲਿਸ ਕੋਈ ਐਕਸ਼ਨ ਨਹੀਂ ਲੈ ਸਕਦੀ ਤਾਂ ਕੀ ਇਹ ਇਸ ਗੱਲ ਦਾ ਸਬੂਤ ਨਹੀਂ ਕਿ ਇਕ ਹਕੂਮਤ ਪਾਰਟੀ ਨੇ ਉਨ੍ਹਾਂ ਲੋਕਾਂ ਨੂੰ ਜਿਹੜੇ ਕਿ ਅੱਗਾਂ ਲਾਉਂਦੇ ਹਨ ਪ੍ਰੋਟੈਕਟ ਕਰਨ ਵਾਸਤੇ, ਇਕ ਇਲੈਕਟ੍ਰਿਕ ਇਨਸ-ਟਾਲੇਸ਼ਨ ਬਣਾਈ ਹੋਈ ਹੈ; ਨਹੀਂ ਤਾਂ ਇਹ ਕਿਵੇਂ ਹੋ ਸਕਦਾ ਹੈ ਕਿ ਇਕ ਪੁਲਿਸ ਦੇ ਸਿਪਾਹੀ ਨੂੰ ਜਦੋਂ ਆਪਣੀ ਜਾਨ ਦਾ ਖਤਰਾ ਹੁੰਦਾ ਹੈ ਗੋਲੀ ਚਲਾਉਣੀ ਪਵੇ ਅਤੇ ਉਸ ਦਾ ਨਤੀਜਾ ਇਹ ਨਿਕਲੇ ਕਿ ਸਿਪਾਹੀ ਨੂੰ ਅਰੈਸਟ ਕਰਕੇ ਅੰਦਰ ਕਰ ਦਿਤਾ ਜਾਵੇ । ਕੀ ਮੈਂ ਇਹ ਨਾ ਸਮਝਾਂ ਕਿ ਇਸ ਵਿਚ ਹਕੂਮਤ ਪਾਰਟੀ ਵੀ ਇਕ ਪਾਰਟੀ ਹੈ ? ਨਹੀਂ ਤਾਂ ਕੌਣ ਹੈ ਜੋ ਲੋਕਾਂ ਦੀਆਂ ਜਾਨਾਂ ਖਤਰੇ ਵਿਚ ਪਾ ਰਿਹਾ ਹੈ ? ਕੌਣ ਹੈ ਜੋ ਪਬਲਿਕ ਪ੍ਰਾਪਰਟੀ ਜਲਾ ਰਿਹਾ ਹੈ ? ਕੀ ਇਨ੍ਹਾਂ ਦਾ ਫਰਜ਼ ਨਹੀਂ ਕਿ ਜੋ ਇਸ ਤਰ੍ਹਾਂ ਦੀਆਂ ਗੱਲਾਂ ਕਰ ਰਹੇ ਹਨ, ਇਹ ਉਨ੍ਹਾਂ ਨੂੰ ਅੰਦਰ ਕਰਨ, ਪਬਲਿਕ ਪ੍ਰਾਪਰਟੀ ਹਰ ਹਾਲਤ ਵਿਚ ਸੇਫ ਰਹਿਣੀ ਚਾਹੀਦੀ ਸੀ । ਅੱਜ ਉਨ੍ਹਾਂ ਰਾਹੀਂ ਇਸ ਤਰ੍ਹਾਂ ਦੀਆਂ ਗੱਲਾਂ ਹੋ ਰਹੀਆਂ ਹਨ ਜਿਹੜੇ ਪੰਜਾਬੀ ਸੂਬੇ ਦੀ ਮੁਖਾਲਫਤ ਕਰਦੇ ਸਨ, ਜਿਹੜੇ ਕਹਿੰਦੇ ਸਨ ਕਿ ਅਸੀਂ ਅਸਤੀਫੇ ਦੇ ਦਿਆਂਗੇ । ਹੁਣ ਜਦੋਂ ਕਿ ਪੰਜਾਬੀ ਸੂਬਾ ਬਣ ਰਿਹਾ ਹੈ ਉਨ੍ਹਾਂ ਦਾ ਇਹ ਮਾਰਲ ਫਰਜ਼ ਸੀ ਕਿ ਉਹ ਅਸਤੀਫੇ ਦੇ ਕੇ ਚਲੇ ਜਾਂਦੇ ਅਤੇ ਏਥੇ ਗਵਰਨਰ ਰੂਲ ਜਾਂ ਪ੍ਰੈਜ਼ੀਡੈਂਟ ਰੂਲ ਹੁੰਦਾ । ਮੈਂ ਕਹਿੰਦਾ ਹਾਂ ਕਿ ਆਇਆ ਕਾਂਗਰਸ ਪਾਰਟੀ ਵਾਲੇ ਇਸ ਨੂੰ ਇੰਪਲੀਮੈਂਟ ਕਰਨ ਵਾਸਤੇ ਤਿਆਰ ਵੀ ਹਨ ਜਾਂ

[ਸਰਦਾਰ ਗੁਰਨਾਮ ਸਿਘ ]

ਨਹੀਂ । ਜੇ ਉਹ ਨਹੀਂ ਸੀ ਚਾਹੁੰਦੇ ਤਾਂ ਉਨ੍ਹਾਂ ਦਾ ਇਹ ਫ਼ਰਜ਼ ਸੀ ਕਿ ਪਹਿਲੇ ਦਿਨ ਹੀ ਅਸਤੀਫ਼ੇ ਦੇ ਕੇ ਚਲੇ ਜਾਂਦੇ । ਪਰ ਜੋ ਕੁਝ ਵੀ ਹੁਣ ਹੋਇਆ ਹੈ ਅਸੀਂ ਸਮਝਦੇ ਹਾਂ ਇਸ ਦੇ ਨਤੀਜੇ ਅੱਛੇ ਨਹੀਂ ਨਿਕਲਣਗੇ । ਮੈਨੂੰ ਦੱਸਿਆ ਗਿਆ ਹੈ ਕਿ ਇਕ ਮਨਿਸਟਰ ਸਾਹਿਬ ਅਜ ਵੀ ਡਿਸਟਰਬਡ ਏਰੀਆ ਵਿਚ ਗਏ ਹੋਏ ਹਨ, ਹਾਲਾਂਕਿ ਉਨ੍ਹਾਂ ਵਾਸਤੇ ਹੈਡ ਕੁਆਰਟਰ ਵਿਚ ਰਹਿਣ ਦੀਆਂ ਖਾਸ ਹਦਾਇਤਾਂ ਹਨ । ਪਰ ਨਹੀਂ, ਇਹ ਵੀ ਮਜਬੂਰ ਹਨ ਭੇਜਣ ਤੇ ਅਤੇ ਉਹ ਵੀ ਮਜਬੂਰ ਹਨ ਜਾਣ ਲਈ । ਉਥੇ ਉਹ ਕੁਝ ਸਕੂਲਾਂ ਅਤੇ ਕਾਲਜਾਂ ਵਿਚ ਜਾਕੇ ਮਿਲਣਗੇ ਅਤੇ ਇਸ ਦੇ ਨਤੀਜੇ ਕਲ੍ਹ ਨੂੰ ਹੀ ਤੁਹਾਡੇ ਸਾਹਮਣੇ ਆਉਣਗੇ ।

**Sardar Lachhman Singh Gill :** Arrest that Minister and put him behind the bars.

**ਸਰਦਾਰ ਗੁਰਨਾਮ ਸਿੰਘ :** ਸਪੀਕਰ ਸਾਹਿਬ, ਦਿੱਲੀ ਸੀਸ ਗੰਜ ਗੁਰਦਵਾਰੇ ਤੇ ਤਿੰਨ ਦਫਾ ਅਟੈਕ ਕੀਤਾ ਗਿਆ ਬਦਲੇ ਦੀ ਭਾਵਨਾ ਨਾਲ ਪਥਰ ਬਰਸਾਏ । ਇਸ ਸਬੰਧੀ ਮੈਂ ਆਪਣੇ ਵਲੋਂ ਕੁਝ ਨਹੀਂ ਕਹਿੰਦਾ, ਮੇਰੇ ਪਾਸ ਸਟੇਟਸਮੈਨ ਹੈ; ਇਸ ਵਿਚੋਂ ਕੁਝ ਲਾਈਨਾਂ ਹੀ ਪੜ੍ਹ ਦੇਣੀਆਂ ਚਾਹੁੰਦਾ ਹਾਂ—

> "The Sisganj Gurdwara became the focal point. Their ranks swollen by a sizeable number of urchins, the Sangh workers converged on the gurdwara from three sides throwing stones in the direction of the gurdwara. The congregation which had remained peaceful till then took up the challenge. After 11 A.M., there was a series of pitched battles and at one stage swords and spears were freely brandished.
>
> Around 2 P.M. the situation appeared to be deteriorating with the police officials and intervening only occasionally and only when the parties were in close combat."

ਇਹ ਸੀਸ ਗੰਜ ਗੁਰਦੁਆਰੇ ਵਿਚ ਹੋਇਆ । ਓਥੇ 12 ਜੂਨ, 1960 ਨੂੰ, ਜਿਥੇ ਹੋਮ ਮਨਿਸਟਰ ਰੂਲ ਕਰਦਾ ਹੈ, ਸਿਖਾਂ ਦੇ ਪੀਸਫੁਲ ਪਰੋਸੈਸ਼ਨ ਨੂੰ ਰੋਕਿਆ ਗਿਆ । ਉਨ੍ਹਾਂ ਦੀ ਮਾਰ ਮਾਰ ਕੇ ਗਤ ਬਣਾ ਦਿਤੀ ਗਈ । ਓਥੇ ਓਥੋਂ ਦੀ ਜਨ ਸੰਘ ਨੇ ਗੁਰਦੁਆਰੇ ਦੇ ਸਾਹਮਣੇ ਸਟੋਨ ਸੁਟੇ ਹਨ । ਪੀਸਫੁਲ ਕਾਂਗਰੇਗੇਸ਼ਨ ਹੋਵੇ, ਦੁਕਾਨਾਂ ਲੁਟੀਆਂ ਜਾਣ । ਸਿਖਾਂ ਦੀਆਂ ਕਾਰਾਂ ਨੂੰ ਅਗਾਂ ਲਾਈਆਂ ਗਈਆਂ ਅਤੇ ਦੁਕਾਨਾਂ ਬੰਦ ਕਰਨ ਵਾਸਤੇ ਕਿਹਾ ਜਾਏ ; ਨਹੀਂ ਤਾਂ ਕਹਿੰਦੇ ਅਗ ਲਾ ਦਿਆਂਗੇ, ਲੁਟ ਲਵਾਂਗੇ । ਇਹ ਦਿੱਲੀ ਤੋਂ ਤਾਰ ਚਲਦੀ ਹੈ ਤੇ ਏਥੇ ਇਹੋ ਜਿਹੀਆਂ ਗੱਲਾਂ ਕਰਦੇ ਨੇ । ਮੈਂ ਸਵਾਲ ਕੀਤਾ ਸੀ ਕਿ ਇਹ ਕਿਉਂ ਹੋ ਰਿਹਾ ਹੈ, ਕਿਸ ਕਰਕੇ ਹੋ ਰਿਹਾ ਹੈ ? ਇਕ ਦਿਨ ਵਿਚ ਇਹ ਐਜੀਟੇਸ਼ਨ ਖਤਮ ਹੋ ਸਕਦੀ ਹੈ ਲੇਕਿਨ ਇਸ ਨੂੰ ਖਤਮ ਕਰਨ ਵਾਲਾ ਕੋਈ ਨਹੀਂ । ਦੁਕਾਨਾਂ ਨੂੰ ਅਗਾਂ ਲਾਈਆਂ ਜਾਣ । ਪੀਨਲ ਕੋਡ ਦੇ ਅੰਦਰ ਪੁਲਿਸ ਨੂੰ ਰਾਈਟ ਆਫ ਡੀਫੈਂਸ ਦਿਤਾ ਹੋਇਆ ਹੈ । ਪਰ ਸਾਡੀ ਸਰਕਾਰ ਰੋਕਦੀ ਹੈ । ਅਗਰ ਇਹ ਅੱਗ ਲਗ ਗਈ ਤਾਂ ਇਹ ਅੱਗ ਕਿੰਨੀ ਕੁ ਦੇਰ ਲਗੀ ਰਹੇਗੀ ਸ਼ਹਿਰਾਂ ਨੂੰ ? ਪਿੰਡਾਂ ਵਿਚ ਲੱਗ ਜਾਏਗੀ । ਮੈਂ ਆਪਣੀ ਕੌਮ ਨੂੰ ਮੁਬਾਰਕਬਾਦ ਦਿੰਦਾ ਹਾਂ । ਮੈਂ ਸਰਕਾਰ ਨੂੰ ਕਹਿੰਦਾ ਹਾਂ ਕਿ ਦੱਸੋ ਜਿਸ ਨੇ ਕੋਈ ਐਸਾ ਐਕਸ਼ਨ ਲਿਆ ਹੋਵੇ, ਬਾਵਜੂਦ ਪਰੋਵੋਕੇਸ਼ਨ ਦੇ ਇਕ ਉਂਗਲ ਨਹੀਂ ਉਠਾਈ । ਇਨ੍ਹਾਂ ਦੀ ਪਾਲਸੀ ਹੈ ਕਿ ਸਿਖਾਂ ਨੂੰ ਪਰੋਵੋਕ ਕਰੀਏ । ਇਨ੍ਹਾਂ ਨੇ ਉਕਸਾਇਆ ਹੈ । ਸਾਡੀ ਪਾਲਸੀ ਹੈ ਕਿ ਅਸੀਂ ਪਰੋਵੋਕ ਨਹੀਂ ਹੋਵਾਂਗੇ; ਮਗਰ ਇਕ ਮੌਕਾ ਹੈ ਜਦੋਂ ਹਰ ਆਦਮੀ ਆਪਣੀ

ਪ੍ਰੈਸ਼ੈਂਸ ਲੂਜ਼ ਕਰਦਾ ਹੈ । ਅਗਰ ਉਹ ਮੌਕਾ ਆ ਗਿਆ ਤਾਂ ਇਹ ਸਰਕਾਰ ਏਥੇ ਨਹੀਂ ਰਹੇਗੀ। ਪਰਮਾਤਮਾ ਨਾ ਕਰੇ ਕਿ ਉਹ ਮੌਕਾ ਆਵੇ । ਸਰਕਾਰ ਦਾ ਫਰਜ਼ ਹੈ ਕਿ ਉਹ ਮੌਕਾ ਨਾ ਆਉਣ ਦੇਵੇ ਉਸ ਤੋਂ ਪਹਿਲਾਂ ਪਹਿਲਾਂ ਇਸ ਫ਼ਿਜ਼ਾ ਨੂੰ ਖਤਮ ਕਰੇ । (ਘੰਟੀ) ਮੈਂ ਘੜੀ ਦੇਖ ਰਿਹਾ ਹਾਂ, ਜੀ। ਸਪੀਕਰ ਸਾਹਿਬ, ਜ਼ਰਾ ਖਿਆਲ ਕਰਕੇ ਗ਼ੌਰ ਨਾਲ ਸੁਣਨਾ । ਮੈਂ ਮਾਸਟਰ ਤਾਰਾ ਸਿੰਘ ਦੀ ਪਾਲਸੀ ਦਾ ਹਾਮੀ ਨਹੀਂ । ਜਿਸ ਦਿਨ ਉਸ ਨੇ ਡਾਇਰੈਕਟ ਐਕਸ਼ਨ ਦਾ ਐਲਾਨ ਕੀਤਾ, ਮੈਂ ਪਹਿਲਾ ਆਦਮੀ ਹਾਂ ਜਿਸ ਨੇ ਸਟੇਟਮੈਂਟ ਦਿੱਤਾ। ਇਹ ਸਰਕਾਰ ਚਾਲਾਕ ਹੈ । ਮਾਸਟਰ ਤਾਰਾ ਸਿੰਘ ਨੂੰ ਅਰੈਸਟ ਕਰਕੇ ਉਨ੍ਹਾਂ ਨਾਲ ਈਕੁਏਟ ਕਰਨਾ ਚਾਹੁੰਦੀ ਹੈ ਜਿਹੜੇ ਵਾਈ-ਲੈਂਸ ਕਰ ਰਹੇ ਹਨ । ਮਾਸਟਰ ਤਾਰਾਂ ਸਿੰਘ ਨੂੰ ਗੋਲਡਨ ਟੈਂਪਲ ਵਿਚ ਅਰੈਸਟ ਕੀਤਾ । ਉਨ੍ਹਾਂ ਦੀ ਪਾਰਟੀ ਨੇ ਕੋਈ ਵਾਈਲੈਂਸ ਦਾ ਐਕਸ਼ਨ ਨਹੀਂ ਕੀਤਾ । ਕੁਛ ਹਿੰਦੀ ਦੇ ਬੋਰਡ ਮਿਟਾਏ । ਅਸੀਂ ਇਸ ਦੇ ਖਿਲਾਫ ਹਾਂ । ਇਕ ਐਕਸ਼ਨ ਕਮੇਟੀ ਬੈਠੀ ਹੈ । ਲਾਲਾ ਜਗਤ ਨਰਾਇਣ ਉਸ ਦੇ ਮੈਂਬਰ ਹਨ । ਹੋਰ ਉਸ ਦੇ ਮੈਂਬਰ ਵੀਰਿੰਦਰ ਅਤੇ ਯਸ਼ ਜੀ ਹਨ । ਇਹ ਮੈਂਬਰ ਬਾਹਰ ਫਿਰਦੇ ਨੇ । ਇਨ੍ਹਾਂ ਨੂੰ ਪੰਜਾਬ ਗੌਰਮਿੰਟ ਨੇ ਛੁੱਟੀ ਦਿੱਤੀ ਹੋਈ ਹੈ, ਪੰਜਾਬ ਨੂੰ ਅਗ ਲਾਉਣ ਵਾਸਤੇ ਇਸ ਐਕਸ਼ਨ ਕਮੇਟੀ ਨੂੰ ਛੁੱਟੀ ਦਿਤੀ ਹੋਈ ਹੈ । ਸ੍ਰੀ ਯਗਯ ਦੱਤ ਜੀ ਲਈ ਮੇਰੇ ਦਿਲ ਵਿਚ ਬੜੀ ਇਜ਼ਤ ਹੈ । ਉਨ੍ਹਾਂ ਨੂੰ ਬਾਹਰ ਰਖਿਆ ਹੋਇਆ ਹੈ ਤਾਕਿ ਓਥੇ ਲੋਕ ਇਕਠੇ ਹੋਣ । ਓਥੇ ਪੁਲਿਸ ਨੂੰ ਜਾਣ ਦੀ ਇਜਾਜ਼ਤ ਨਹੀਂ । ਓਥੇ ਹਜ਼ਾਰਾਂ ਲੋਕ ਇਕੱਠੇ ਹੁੰਦੇ ਹਨ । ਇਹ ਕਿੰਨੀ ਡਿਸਕਰੀਮੀਨੇਸ਼ਨ ਹੈ । ਜੇ ਤੁਸੀਂ ਵਾਈਲੈਂਸ ਬੰਦ ਕਰਨਾ ਚਾਹੁੰਦੇ ਹੋ ਤਾਂ ਇਨ੍ਹਾਂ ਅਖਬਾਰਾਂ—ਪਰਦੀਪ, ਪਰਤਾਪ, ਹਿੰਦ ਸਮਾਚਾਰ, ਮਿਲਾਪ—ਜਿਹੜੇ ਪੰਜਾਬ ਨੂੰ ਅੱਗ ਲਾ ਰਹੇ ਨੇ ਇਨ੍ਹਾਂ ਨੂੰ ਬੰਦ ਕਰੋ । ਜਦੋਂ ਸਿਖਾਂ ਦੇ 60,000 ਆਦਮੀ ਜੇਲ੍ਹਾਂ ਵਿਚ ਜਾਣ ਤਾਂ ਓਦੋਂ ਤੁਸੀਂ 'ਜਥੇਦਾਰ ਅਤੇ 'ਪਰਭਾਤ' ਨੂੰ ਬੰਦ ਕਰ ਦਿਤਾ । ਜਿਹੜੇ ਇਹ 4 ਅਖਬਾਰ ਅੱਗ ਲਾਉਂਦੇ ਹਨ ਇਨ੍ਹਾਂ ਨੂੰ ਤੁਸੀਂ ਖੁਲ੍ਹੀ ਛੁਟੀ ਦਿਤੀ ਹੋਈ ਹੈ। ਇਨ੍ਹਾਂ ਅਖਬਾਰਾਂ ਨੂੰ ਬੰਦ ਕਰੋ । ਲਾਲਾ ਜਗਤ ਨਰਾਇਣ ਨੇ ਲਿਖਿਆ ਕਿ ਵਲੀਦਾਨ ਦੇ ਕੇ ਪੰਜਾਬ ਨੂੰ ਅਗੇ ਚਲਾਉ, ਜਿਹੜਾ ਕਿ ਜਾਰੀ ਹੈ । (ਘੰਟੀ) ਸਪੀਕਰ ਸਾਹਿਬ, ਮੈਂ ਅੰਤ ਵਿਚ ਫਿਰ ਜਨ ਸੰਘ ਦੇ ਭਾਈਆਂ ਨੂੰ, ਉਨਾਂ ਦੇ ਲੀਡਰਾਂ ਨੂੰ ਯਗਯ ਦਤ ਜੀ ਨੂੰ ਅਪੀਲ ਕਰਾਂਗਾ ਕਿ ਸਿਖਾਂ ਅਤੇ ਹਿੰਦੂਆਂ ਵਿਚ ਇਤਨੀ ਨਫਰਤ ਪੈਦਾ ਨਾ ਕਰੋ । ਆਖਿਰ ਪੰਜਾਬੀ ਸੂਬਾ ਬਣਨਾ ਹੈ, ਪੰਜਾਬੀ ਸੂਬਾ ਬਣੇਗਾ, ਪੰਜਾਬੀ ਸੂਬਾ ਰੁਕ ਨਹੀਂ ਸਕਦਾ ਕਿਤਨਾ ਕੁਛ ਕਰੋ । ਤੁਸੀਂ ਇਨ੍ਹਾਂ ਗੱਲਾਂ ਨਾਲ ਨਹੀਂ ਰੋਕ ਸਕਦੇ । ਤੁਸੀਂ ਹਰਿਆਨੇ ਨੂੰ ਮਿਲਾ ਕੇ ਇਹ ਕੁਝ ਕਰਦੇ ਹੋ । ਇਹ ਚਾਲ ਹੈ । ਅਗਰ ਅਸੀ ਵਾਈਲੈਂਸ ਕਰੋ, ਪੰਜਾਬ ਵਿਚ ਅੱਗ ਲਗਾਓ, ਇਸ ਦਾ ਮਤਲਬ ਇਹ ਹੈ ਕਿ ਹਰਿਆਨੇ ਵਾਲਿਆਂ ਤੇ ਪੰਜਾਬੀ ਠੋਸੀ ਜਾਏ ? ਮੈਂ ਹਾਊਸ ਦੇ ਫਲੋਰ ਤੇ ਕਹਿਣਾ ਚਾਹੁੰਦਾ ਹਾਂ ਕਿ ਹਰਿਆਨਾ ਬਣੇਗਾ, ਪੰਜਾਬੀ ਸੂਬਾ ਬਣੇਗਾ ਬਾਵਜੂਦ ਸਰਕਾਰ ਦੀ ਵਾਈਲੈਂਸ ਦੇ, ਬਾਵਜੂਦ ਜਨ ਸੰਘ ਦੀ ਵਾਈਲੈਂਸ ਦੇ ਬਣੇਗਾ । ਮੈਂ ਜਨ ਸੰਘ ਦੇ ਭਾਈਆਂ ਨੂੰ ਅਪੀਲ ਕਰਾਂਗਾ ਕਿ ਪੰਜਾਬ ਨੂੰ ਅੱਗ ਨਾ ਲਾਓ । ਪੰਜਾਬ ਵਿਚ ਹਿੰਦੂ ਤੇ ਸਿਖ ਨੂੰ ਇਤਨਾ ਦੂਰ ਨਾ ਕਰ ਦਿਓ ਕਿ ਮੁੜ ਕੇ ਮਿਲ ਨਾ ਸਕਣ । ਅਗਰ ਇਹ ਗੱਲ ਹੋ ਗਈ ਤਾਂ ਜ਼ਿਮੇਂਵਾਰੀ ਤੁਹਾਡੀ ਹੋਏਗੀ । ਇਸ ਜ਼ਿਮੇਂਵਾਰੀ ਦੇ ਨਤੀਜੇ ਤੇ ਖਮਿਆਜ਼ੇ ਤੁਹਾਨੂੰ ਭੁਗਤਣੇ ਪੈਣਗੇ ।

**प्रिंसीपल रला राम** (मुकेरियां) : अध्यक्ष महोदय; कांग्रेस वर्किंग कमेटी की तरफ से जो फैसला हुआ कि पंजाबी सूबा कायम करेगी, पंजाब की तकसीम की जाएगी

[प्रिंसीपल रला राम]

वह एक गलत फैसला था वह एक गलत, नुकसान देह और अफसोसनाक फैसला था। इस लिए कुदरती तौर पर उन लोगों के दिल में जो कि पंजाब के विभाजन्, इसकी तकसीम नहीं चाहते थे एक बड़ा भारी रोष, एक बड़े भारी रोष का जज़बा पैदा हुआ। यह रोष किसी फिरके के विरुद्ध नहीं है बल्कि वह इस बात से पैदा होता है कि पंजाब की तकसीम न चाहने वाले लोग लाखों की तादाद में नहीं बल्कि करोड़ों की तादाद में हैं। (विघ्न) (शोर) इस लिए यह जो जज़बा, यह जो रोष लोगों में प्रकट हुआ, ज़ाहिर हुआ इस के लिए बहुत हद तक वह प्रापेगंडा भी ज़िम्मेदार है जो मास्टर तारा सिंह जी और उनके अनुयाइयों की तरफ से पिछले छः सात महीनों से खास कर और पिछले कई सालों से आम तौर पर हम सुनते रहे हैं। अगर उस जज़बे का मुज़ाहरा जालंधर के जलूस में न होता और ऐसी किस्म के स्लौगन्ज़ जो बहुत ही इशत्याल देने वाले थे वह न लगाए जाते, जहां तक कि हमारे प्राईम मिनिस्टर की इज्ज़त पर भी हमला हुआ, अगर यह बात न होती तो मैं यह समझता हूं कि शायद यह गमो गुस्सा इस हद तक न पहुंचता। एक तो वह तकसीम करने का गलत फैसला है और दूसरे मास्टर तारा सिंह जी और उन का विचार रखने वाले जो भाई हैं उन के जो खयालात हैं उस के विरुद्ध यह एक कुदरती तौर पर मुज़ाहरा है। मैं समझता हूं कि इस तकसीम के खिलाफ आवाज़ उठाने का इस प्रजातंत्र लोकराज के अंदर हर एक को हक है। अगर कोई इस के खिलाफ कंस्टीट्यूशनल ढंग से, पुरअमन तरीके से अपने जज़बात का इज़हार करता है तो वह बिल्कुल सही है। लेकिन अगर यह जज़बा जो है वह हिंसा या तशद्दुद का रूप धारण कर लेता है तो उस का समर्थन नहीं किया जा सकता और उस को कंडेम करना हरेक शहरी का फर्ज़ अवलीन है। इस लिए मैं यह समझता हूं यह जो पब्लिक प्रापर्टी को आग लगा कर वायलेंस का तरीका अख्तियार किया गया है इस की जितनी मुज़म्मत की जाए थोड़ी है। इस सवाल के दो पहलू हैं कि यह जज़बा गुस्से का, रोस का क्यों पैदा हुआ। इस को हमें अच्छी तरह से समझना चाहिए। यह कांग्रेस पार्टी के गलत फैसला से हुआ है। मगर जो कोई भी इस आन्दोलन में है उन सब का फर्ज़ था कि कंस्टीट्यूशनल ढंग से कार्यवाही करते। इस लिए मैं यह कहना चाहता हूं कि जो वायलेंस इस डैमांस्ट्रेशन्ज़ के अन्दर से आई है मैं उस की न प्रशंसा करता हूं, न समर्थन करता हूं बल्कि उस को ज़ोर से कंडेम करता हूं, वह कंडेम होनी चाहिए। लेकिन, स्पीकर साहिब, एक बात मैं कहे बिना नहीं रह सकता कि जो भाई वह चाहते हैं और जिन, का ख्याल है कि क्यों कि कांग्रेस वर्किंग कमेटी का फैसला हो गया है इस लिए पंजाबी सूबा बनेगा, उन भाइयों का फर्ज़ है कि अपनी तकरीरों के अंदर धमकी आमेज़ बातें कहनी बंद करें। आज लीडर आफ दी आपोज़ीशन ने अच्छे जज़बात का इज़हार किया मगर मुझे अफसोस है कि आखिर

में उन्हों ने फिर भी धमकी दी है। मैं उन की बहादरी समझूंगा और उन की प्रशंसा करूंगा अगर वह अपने आदमियों को उपदेश करें कि प्रोवोकेशन के बावजूद भी उन की तरफ से वायलेंस नहीं होगा। अगर वह ऐसा कहते तो मैं इस बात की तारीफ करता लेकिन हसब मामूल, हसब आदत इस दफा भी उन्हों ने धमकी दी है। मैं समझता हूं कि यह उन्हों ने अच्छा नहीं किया। मैं कहता हूं कि दूसरी तरफ के जो जज़बात हैं उन को समझने का यत्न करना चाहिए। मास्टर तारा सिंह और उन के विचार के जो लोग हैं उन्हों ने एक जज़बा पदा किया है। मैं पिछले शनिवार को अपने हलके में गया था और मैं ने उस दिन एड्रैस किया कि आप की तरफ से कोई तशद्दद नहीं होना चाहिए तो उस समय एक भाई ने, जो डाक्टर है और मंडल कांग्रेस का सेक्रेटरी है, कहा कि जिस दिन ऐलान हुआ था उस के दूसरे दिन हमारी एक पड़ोसन हमारे घर आई और बड़े मासूम तरीके से उस ने कहा कि बहन जी आप ने तो यह मकान छोड़ कर अब चले जाना है, तो जब आप जाएंगे कृपा करके यह मकान हमें खुद ही दे कर जाना। यह उस का अपना ख्याल नहीं था, कुछ लोग इस किस्म के मौजूद हैं जिन्हें आप को समझाना होगा। मैं चाहता हूं कि अमन रखा जाए। उस के लिए आप सब भाइयों को गवर्नमैंट के साथ तुआवन देना चाहिए। कई भाई कहते हैं कि हमारे कुछ मिनिस्टरों ने कहा था कि हम पंजाबी सूबा नहीं बनने देंगे। तो अब जब बन गया है तो उन पर विश्वास नहीं किया जा सकता कि वह अमन कायम रखेंगे। मैं उन को गोशगुज़ार करना चाहता हूं कि वह कांग्रेस और कांग्रेस पार्टी की बनावट को नहीं समझते। जिस वक्त रिजनल फारमूला आया था तो मुझे याद है कि कैरों साहिब उस के खिलाफ थे। जब सच्चर फारमूला आया तो उस वक्त भी कैरों साहिब उस के खिलाफ थे। लेकिन जब हाई कमांड ने पास कर दिया तो उन्हों ने बड़ी ईमानदारी के साथ उस को इंप्लीमेंट करने का यत्न किया। इस लिए यह शुभात करने कि यह गवर्नमैंट इमानदारी से ला एंड आर्डर कायम नहीं रखेगी यह गलत बात है। यह कांग्रेस के दयानतदार सच्चे सिपाही हैं। अगर हाई कमांड ऊपर से आज्ञा देगी तो यह नहीं हो सकता कि चीफ मिनिस्टर और होम मिनिस्टर स्टेट के अन्दर ला एंड आर्डर को मेंनटेन करने की कोशिश न करें। इस लिए ऐसे शुभात रखने गलत हैं। लोगों के अंदर, स्पीकर साहिब, एक गुस्से का जज़बा है, उसे काबू करने के लिए आखिर वक्त लगेगा। ला एंड आर्डर को मेंनटेन करने के लिए हमारी गवर्नमैंट 100% कामयाब रहेगी। यह ख्याल करना कि यह लोग जिन्हों ने सारी उमर देश सेवा के लिए लगाई है यह ला एंड आर्डर मेंनटेन करते में कोताही करेंगे यह सख़्त गलती है। मैं अपनी सरकार से अपील करूंगा कि जो भी आदमी फिरकाप्रस्ती के नाम पर लोगों को उत्तेजना या इशतयाल दिलाता है, या लूट मार करता है या मकानों वगैरा को आग लगाता है उस को फर्म हैंड से डील करना होगा, उस की रूरियात नहीं होनी चाहिए। और मैं समझता हूं कि पिछले तीन चार दिन से गवर्नमैंट ने जिस मज़बूती के साथ सिचुएशन को

[प्रिंसीपल रला राम]

कंट्रोल करने का यतन किया है हमारी सरकार ला एंड ग्रार्डर मेंनटेन करने में हर तरह से कामयाब रही है और आयंदा रहेगी । आप भाइयों से मैं कहूंगा कि आप लोगों के अंदर एतमाद या विश्वास का जज़बा पैदा करो और इशत्याल अंगेज़ धमकियां देना बंद करो क्योंकि उस से वातावरण खराब होता है ।

आप का धन्यवाद ।।

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ** (ਨਿਹਾਲ ਸਿੰਘ ਵਾਲਾ) : ਸਪੀਕਰ ਸਾਹਿਬ, ਲਾ ਐਂਡ ਆਰਡਰ ਬਾਰੇ ਜਿਹੜੀ ਅਜ ਚਰਚਾਂ ਚਲ ਰਹੀ ਹੈ ਅਤੇ ਇਸ ਸਬੰਧ ਵਿਚ ਜਿਹੜੀਆਂ ਹੁਲੜਬਾਜ਼ੀਆਂ ਵਡੇ ਸ਼ਹਿਰਾਂ ਵਿਚ ਹੋ ਰਹੀਆਂ ਹਨ ਇਹ ਨਿੰਦਣਯੋਗ ਹਨ । ਇਸ ਤੋਂ ਪਹਿਲਾਂ ਕਿ ਅਸੀਂ ਕੁਝ ਸਿੱਟਿਆਂ ਤੇ ਪੁਜੀਏ ਅਸੀਂ ਉਨ੍ਹਾਂ ਤਾਕਤਾਂ ਦਾ ਨਿਰਨਾ ਕਰਨਾ ਹੈ ਜਿਹੜੀਆਂ ਹਾਲਾਤ ਨੂੰ ਖਰਾਬ ਬਣਾਉਣ ਵਿਚ ਹਿੱਸਾ ਪਾ ਰਹੀਆਂ ਹਨ ਤਦ ਹੀ ਅਸੀਂ ਕਿਸੇ ਸਹੀ ਨਤੀਜੇ ਤੇ ਪਹੁੰਚ ਸਕਦੇ ਹਾਂ । ਉਨ੍ਹਾਂ ਤਾਕਤਾਂ ਦਾ ਜ਼ਿਕਰ ਕਰਨ ਤੋਂ ਪਹਿਲਾਂ ਜਿਨ੍ਹਾਂ ਦੇ ਇਸ਼ਾਰੇ ਤੇ ਪੰਜਾਬ ਦੇ ਵਿਚ ਗੜਬੜ ਹੋ ਰਹੀ ਹੈ ਮੈਂ ਪ੍ਰਿੰਸੀਪਲ ਰਲਾ ਰਾਮ ਦੀ ਇਸ ਗਲ ਨੂੰ ਖੰਡਨ ਕਰਦਾ ਹਾਂ ਜੋ ਉਨ੍ਹਾਂ ਨੇ ਕਿਹਾ ਹੈ ਕਿ ਅਜ ਪੰਜਾਬ ਦੇ ਲੱਖਾਂ ਕਰੋੜਾਂ ਲੋਕ ਪੰਜਾਬੀ ਸੂਬੇ ਦੀ ਮੰਗ ਦੇ ਖਿਲਾਫ ਆਪਣੇ ਜਜ਼ਬਿਆਂ ਦਾ ਇਜ਼ਹਾਰ ਕਰ ਰਹੇ ਹਨ । ਇਹ ਉਨ੍ਹਾਂ ਨੇ ਬਿਲਕੁਲ ਹਕੀਕਤ ਦੇ ਉਲਟ ਗੱਲ ਕੀਤੀ ਹੈ । ਅਜ ਹਕੀਕਤ ਇਹ ਹੈ ਕਿ ਪੰਜਾਬ ਦੀ ਬਹੁਤ ਵਡੀ ਗਿਣਤੀ ਇਸ ਮੰਗ ਦੀ ਹਿਮਾਇਤ ਵਿਚ ਹੈ । ਹਰਿਆਣਾ ਹਲਕੇ ਦੀ 90 ਫੀ ਸਦੀ ਤੋਂ ਵਧ ਆਬਾਦੀ ਅਜ ਆਪਣੇ ਪ੍ਰਾਂਤ ਲਈ ਲੜ ਰਹੀ ਹੈ । ਕੋਈ ਦਸ ਫੀਸਦੀ ਮੁਖਾਲਫਤ ਕਰਨ ਵਾਲੇ ਲਕ ਉਹ ਹੋਣਗੇ ਜੋ ਇਧਰ ਤੋਂ, ਪੰਜਾਬੀ ਰਿਫਿਊਜੀ ਵਗੈਰਾ ਉਥੇ ਜਾਕੇ ਵਸੇ ਹੋਏ ਹਨ ਪਾਰਟੀਸ਼ਨ ਤੋਂ ਬਾਅਦ । ਇਸੇ ਤਰ੍ਹਾਂ ਹਿਮਾਚਲ ਦੀ ਸੌ ਫੀਸਦੀ ਆਬਾਦੀ ਅਤੇ ਕਾਂਗੜੇ ਦੇ ਸੌ ਫੀ ਸਦੀ ਲੋਕ ਹਿਮਾਚਲ ਵਿਚ ਸ਼ਾਮਲ ਹੋਣ ਦੇ ਹਕ ਵਿਚ ਹਨ । ਇਥੇ ਹੀ ਬਸ ਨਹੀਂ, ਸਾਰੀ ਹਿੰਦੁਸਤਾਨੀ ਕੌਮ ਇਸ ਮੰਗ ਦੀ ਪਿੱਠ ਤੇ ਹੈ (Thumping) ਉਹ ਇਸ ਤਰ੍ਹਾਂ ਕਿ ਹਿੰਦੁਸਤਾਨ ਦੀਆਂ ਜਿਤਨੀਆਂ ਪੁਲੀਟੀਕਲ ਪਾਰਟੀਆਂ ਹਨ—ਕਾਂਗਰਸ ਪਾਰਟੀ, ਕਮਿਊਨਿਸਟ ਪਾਰਟੀ, ਮਾਰਕਸਿਸਟ ਕਮਿਊਨਿਸਟ ਪਾਰਟੀ, ਸੋਸ਼ਲਿਸਟ ਪਾਰਟੀ, ਪੀ. ਐਸ. ਪੀ., ਰਿਪਬਲਕਨ ਪਾਰਟੀ, ਸੁਤੰਤਰ ਪਾਰਟੀ, ਗਰਜ਼ੇ ਕਿ ਸਾਰੀਆਂ ਆਲ ਇੰਡੀਆਂ ਪਾਰਟੀਆਂ ਇਸਦੇ ਹਕ ਵਿਚ ਹਨ, ਸਿਵਾਏ ਜਨ ਸੰਘ ਪਾਰਟੀ ਦੇ — — — —

**ਇਕ ਅਵਾਜ਼** ; ਅਕਾਲੀ ਪਾਰਟੀ ਦਾ ਨਾਮ ਵੀ ਲੈ ਦਿਉ ।

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ**: ਇਨ੍ਹਾਂ ਸਾਰੀਆਂ ਪਾਰਟੀਆਂ ਨੇ ਪੰਜਾਬੀ ਸੂਬਾ, ਹਰਿਆਣਾ ਪ੍ਰਾਂਤ ਅਤੇ ਹਿਮਾਚਲ ਪਰਦੇਸ਼ ਦੇ ਹਕ ਵਿਚ ਆਪਣਾ ਫਤਵਾ ਦਿੱਤਾ ਹੈ । ਮੈਨੂੰ ਸਮਝ ਨਹੀਂ ਆਈ ਕਿ ਇਨ੍ਹਾਂ ਹਾਲਤਾਂ ਵਿਚ ਕਿਸ ਤਰ੍ਹਾਂ ਪੰਡਤ ਰਲਾ ਰਾਮ ਜੀ ਕਹਿੰਦੇ ਹਨ ਕਿ ਪੰਜਾਬ ਦੇ ਕਰੋੜਾਂ ਲੋਕ ਇਸ ਦੇ ਹਕ ਵਿਚ ਨਹੀਂ ਹਨ । ਮੈਂ ਸਮਝਦਾ ਹਾਂ ਕਿ ਉਹ ਗਲਤ ਫਹਿਮੀ ਵਿਚ ਹਨ । ਅਜ ਹਰ ਪਾਸੇ ਤੋਂ ਪੰਜਾਬ ਵਿਚ ਅਮਨ ਕਾਇਮ ਰਖਣ ਲਈ ਕਿਹਾ ਜਾਂਦਾ ਹੈ ਪਰ ਇਸ ਗੱਲ ਦਾ ਨਿਰਨਾ ਕਰਨਾ ਵੀ ਜ਼ਰੂਰੀ ਹੈ ਕਿ ਉਹ ਕਿਹੜੀਆਂ ਤਾਕਤਾਂ ਹਨ ਜੋ ਅਮਨ ਨੂੰ ਭੰਗ ਕਰ ਰਹੀਆਂ ਹਨ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਭ ਤੋਂ ਵਡੀ ਤਾਕਤ ਪੰਜਾਬ ਸਰਕਾਰ ਖੁਦ ਹੈ ਜੋ ਇਸ ਬਦਅਮਨੀ ਲਈ ਜ਼ਿੰਮੇਵਾਰ ਹੈ । ਪੰਜਾਬ ਦੇ

ਉਹ ਵਜ਼ੀਰ ਜਿਨ੍ਹਾਂ ਨੇ ਅਜ ਤਕ ਪੰਜਾਬੀ ਸੂਬਾ, ਹਰਿਆਣਾ ਪ੍ਰਾਂਤ ਅਤੇ ਹਿਮਾਚਲ ਦੀ ਮੁਖਾਲਫਤ ਕੀਤੀ ਹੈ ਉਹ ਇਸ ਲਾ ਐਂਡ ਆਰਡਰ ਨੂੰ ਬਿਗਾੜਨ ਲਈ ਜ਼ਿੰਮੇਵਾਰ ਹਨ । ਮੈਂ ਇਹ ਗੱਲ ਜ਼ਬਾਨੀ ਹੀ ਨਹੀਂ ਕਹਿੰਦਾ ਬਲਕਿ ਸਬੂਤ ਦੇ ਸਕਦਾ ਹਾਂ । ਅਜੇ ਪਰਸੋਂ ਹੀ ਚੀਫ ਮਨਿਸਟਰ ਸਾਹਿਬ ਨੇ ਜੋ ਸਟੇਟਮੈਂਟ ਦਿੱਤਾ ਹੈ ਉਸ ਵਿਚ ਜਿਥੇ ਉਨ੍ਹਾਂ ਨੇ ਅਮਨ ਕਾਇਮ ਰਖਣ ਗੱਲ ਕੀਤੀ ਹੈ ਉਥੇ ਉਨ੍ਹਾਂ ਨੇ ਮਾਸਟਰ ਤਾਰਾ ਸਿੰਘ ਦਾ ਵੀ ਜ਼ਿਕਰ ਕੀਤਾ। ਉਹ ਭੁੱਲ ਗਏ ਕਿ ਲੁਟ ਮਾਰ ਦਾ ਨਾਹਰਾ ਅਤੇ ਸਰਕਾਰੀ ਇਮਾਰਤਾਂ ਫੂਕਣ ਦਾ ਨਾਹਰਾ ਮਾਸਟਰ ਤਾਰਾ ਸਿੰਘ ਨੇ ਨਹੀਂ ਦਿੱਤਾ। ਇਹ ਠੀਕ ਹੈ ਕਿ ਉਨ੍ਹਾਂ ਦਾ ਹਿੰਦੀ ਦੇ ਬੋਰਡ ਮਿਟਾਣ ਦਾ ਕੰਮ ਨਿੰਦਣਯੋਗ ਹੈ ਪਰ ਇਹ ਨਾਹਰਾ ਤਾਂ ਜੰਨ ਸੰਘ ਵਾਲਿਆਂ ਨੇ ਦਿਤਾ ਹੈ .....(ਸ਼ੋਰ) ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਮਨਿਸਟਰਾਂ ਦੇ ਪੰਜਾਬੀ ਸੂਬੇ ਬਾਰੇ ਖਿਆਲਾਤ ਸਾਫ ਹਨ ਅਤੇ ਉਹ ਕਹਿੰਦੇ ਆਏ ਹਨ ਕਿ ਉਹ ਪੰਜਾਬੀ ਸੂਬੇ ਦੇ ਖਿਲਾਫ ਹਨ, ਇਸ ਲਈ ਹੁਣ ਉਨ੍ਹਾਂ ਲੋਕਾਂ ਤੋਂ ਇਹ ਆਸ ਰਖਣੀ ਜਿਨ੍ਹਾਂ ਦੇ ਗੱਲ ਚੋਂ ਇਹ ਗੋਲੀ ਨਹੀਂ ਲੰਘਦੀ ਕਿ ਉਹ ਅਮਨ ਨੂੰ ਕਾਇਮ ਰਖਣਗੇ, ਗ਼ਲਤ ਹੈ ਅਤੇ ਲੋਕ ਇਸ ਗੱਲ ਤੇ ਯਕੀਨ ਨਹੀਂ ਕਰ ਸਕਦੇ । ਸ਼੍ਰੀ ਪਰਬੋਧ ਚੰਦਰ ਨੇ ਜੋ ਬਿਆਨ ਦਿੱਤਾ ਹੈ ਉਸ ਤੋਂ ਸਾਫ ਪਤਾ ਲਗਦਾ ਹੈ ਕਿ ਉਹ ਕਿਥੇ ਖੜੇ ਹਨ । ਇਸੇ ਲਈ ਮੈਂ ਕਹਿੰਦਾ ਹਾਂ ਕਿ ਪੰਜਾਬ ਦੇ ਅਮਨ ਨੂੰ ਖਰਾਬ ਕਰਨ ਲਈ ਇਹ ਸਰਕਾਰ ਹੀ ਜ਼ਿੰਮੇਵਾਰ ਹੈ। ਇਸਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਕਾਂਗਰਸ ਪਾਰਟੀ ਵਿਚ ਵੀ ਕੁਝ ਜਨਸੰਘੀ ਖਿਆਲਾਤ ਦੇ ਆਦਮੀ ਬੈਠੇ ਹਨ ਅਤੇ ਫਿਰਕਾਪ੍ਰਸਤ ਹਨ । ਸਰਦਾਰ ਜੈਇੰਦਰ ਸਿੰਘ ਤੇ ਸ੍ਰੀ ਯਸ਼ ਨੇ ਪਿਛਲੇ ਦਿਨਾਂ ਵਿਚ ਕਾਂਗਰਸ ਵਰਕਿੰਗ ਕਮੇਟੀ ਦੇ ਫੈਸਲੇ ਦੀ ਨਿੰਦਿਆ ਕਰਦੇ ਹੋਏ 'ਪਰਦੀਪ' ਅਖਬਾਰ ਵਿਚ ਕਿਹਾ ਹੈ ਅਤੇ ਉਹ ਮੈਂ ਆਪਨੂੰ ਪੜ੍ਹ ਕੇ ਸੁਣਾਂਉਂਦਾ ਹਾਂ । ਉਸ ਦਾ ਹੈਡਿੰਗ ਇਹ ਹੈ ਕਿ "ਪੰਜਾਬ ਕੀ ਤਕਸੀਮ ਕਾ ਫੈਸਲਾ ਕਾਂਗਰਸ ਕੀ ਅਪਨੇ ਵੋਟਰੋਂ ਕੇ ਸਾਥ ਗਦੱਾਰੀ ਹੈ" ਇਹ ਉਨ੍ਹਾਂ ਦਾ ਬਿਆਨ ਹੈ ਜੋ ਆਪਣੇ ਆਪ ਨੂੰ ਕਾਂਗਰਸ ਦਾ ਬੜਾ ਆਗੂ ਸਮਝਦੇ ਹਨ । ਇਸੇ ਲਈ ਮੈਂ ਅਰਜ਼ ਕੀਤੀ ਹੈ ਕਿ ਇਸ ਸਾਰੀ ਗੜਬੜ ਲਈ ਇਹ ਸਰਕਾਰ ਜ਼ਿੰਮੇਵਾਰ ਹੈ ਜੋ ਜੰਨ ਸੰਘ ਵਾਲਿਆਂ ਨਾਲ ਮਿਲਕੇ ਕਾਂਗਰਸ ਵਰਕਿੰਗ ਕਮੇਟੀ ਦੇ ਫੈਸਲੇ ਨੂੰ ਤਾਰਪੇਡੂ ਕਰਨਾ ਚਾਹੁੰਦੀ ਹੈ । ਸਾਡੇ ਤੇ ਅੱਜ ਤੱਕ ਇਹ ਇਲਜ਼ਾਮ ਲਗਦਾ ਰਿਹਾ ਹੈ ਕਿ ਕਮਿਊਨਿਸਟ ਬਾਹਰਲੇ ਦੇਸ਼ ਦੇ ਏਜੇਂਟ ਹਨ ਅਤੇ ਗੜਬੜ ਪੈਦਾ ਕਰਦੇ ਹਨ ਪਰ ਹੁਣ ਇਸ ਗੜ ਬੜ ਵਿਚ ਲੋਕਾਂ ਨੂੰ ਪਤਾ ਲਗ ਗਿਆ ਹੈ ਕਿ ਜਨ ਸੰਘ ਉਹ ਪਾਰਟੀ ਹੈ ਜੋ ਅਮਰੀਕਾ ਦੀ ਸ਼ਹਿ ਤੇ ਮੁਲਕ ਵਿਚ ਗੜ ਬੜ ਪੈਦਾ ਕਰਨਾ ਚਾਹੁੰਦੀ ਹੈ । ਇਸ ਦਾ ਸਬੂਤ ਇਹ ਹੈ ਕਿ ਕੱਲ ਜੋ ਲੁਧਿਆਣਾ ਵਿਚ ਟੀਅਰ ਗੈਸ ਚਲੀ ਹੈ ਉਸ ਵਿਚ ਜੋ ਗੋਲੇ ਜਨ ਸੰਘ ਵਾਲਿਆਂ ਨੇ ਛੱਡੇ ਹਨ ਉਹ ਪੁਲਿਸ ਨੇ ਆਪਣੀ ਹਰਾਸਤ ਵਿਚ ਲਏ ਹਨ ਅਤੇ ਉਨ੍ਹਾਂ ਤੇ ਲਿਖਿਆ ਹੈ ਯੂ. ਐਸ. ਏ. 1960 । ਇਹ ਸਾਬਤ ਕਰਦਾ ਹੈ ਕਿ ਵਿਦੇਸ਼ੀ ਤਾਕਤਾਂ ਦੇ ਇਸ਼ਾਰੇ ਤੇ ਜੰਨ ਸੰਘੀ ਅਮਨ ਤਬਾਹ ਕਰਨਾ ਚਾਹੁੰਦੇ ਹਨ (ਸ਼ੋਰ) ਪੰਜਾਬ ਦੀਆਂ ਵਿਦਿਅਕ ਸੰਸਥਾਵਾਂ ਵਿਚ ਜੋ ਅਜ ਤਕ ਕਮਿਊਨਲ ਪਰਚਾਰ ਹੁੰਦਾ ਰਿਹਾ ਉਸ ਲਈ ਇਹ ਡੀ. ਏ. ਵੀ. ਕਾਲਜਾਂ ਦੀ ਮੈਨੇਜਿੰਗ ਕਮੇਟੀਆਂ ਜ਼ਿੰਮੇਵਾਰ ਹਨ ਜਿਨ੍ਹਾਂ ਦੇ ਕਾਰਕੁਨ ਪੰਜਾਬੀ ਸੂਬਾ ਤੇ ਹਰਿਆਣਾ ਪ੍ਰਾਂਤ ਦੀ ਜਾਇਜ਼ ਮੰਗ ਦੇ ਵਿਰੋਧੀ ਰਹੇ ਹਨ । ਉਨ੍ਹਾਂ ਵਲੋਂ ਹੀ ਸਟੂਡੈਂਟਸ ਵਿਚ ਨਫਰਤ ਦਾ ਬੀਜ ਬੋਇਆ ਗਿਆ ਅਤੇ ਉਨ੍ਹਾਂ ਨੇ ਹੀ ਸਟੂਡੈਂਟਸ ਨੂੰ ਹੜਤਾਲਾਂ ਕਰਨ ਲਈ ਮਜਬੂਰ ਕੀਤਾ । ਜਿਥੇ ਮੈਂ ਇਸ ਲਈ ਇਨ੍ਹਾਂ ਨੂੰ ਜ਼ਿਮੇਵਾਰ ਠਹਿਰਾਂਦਾ ਹਾਂ ਉਥੇ ਮੈਂ ਸਮਝਦਾ ਹਾਂ ਕਿ ਮਾਸਟਰ ਤਾਰਾ ਸਿੰਘ ਵੀ ਇਸ ਤੋਂ ਬਰੀਉਲਜ਼ਿੰਮਾਂ ਨਹੀਂ । ਉਸ ਨੇ ਡਾਇਰੈਕਟ ਐਕਸ਼ਨ ਦਾ ਨਾਹਰਾ ਲਗਾਕੇ ਇਸ ਗੜਬੜ ਵਿਚ ਹਿੱਸਾ ਪਾਇਆ ਹੈ । ਮੈਂ ਅਰਜ਼ ਕਰਦਾ ਹਾਂ ਕਿ ਹਿੰਦੀ ਸਾਡੀ

[ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ]

ਕੌਮੀ ਭਾਸ਼ਾਂ ਹੈ ਅਤੇ ਬਾਕੀ ਰਿਆਸਤਾਂ ਨਾਲ ਗਲ ਬਾਤ ਕਰਨ ਲਈ ਇਹ ਸਭ ਨੂੰ ਸਿਖਣੀ ਪਵੇਗੀ । ਹਿੰਦੀ ਦੇ ਫੱਟੇ ਵਗੈਰਾ ਲਾਹਣਾ ਕੋਈ ਚੰਗੀ ਗਲ ਨਹੀਂ ਅਤੇ ਇਸਦੇ ਖਿਲਾਫ ਲੋਕਾਂ ਨੂੰ ਉਕਸਾਣਾ ਠੀਕ ਨਹੀਂ । ਜਦੋਂ ਅਸੀਂ ਵੇਖਦੇ ਹਾਂ ਕਿ ਕਿਹੜੀਆਂ ਤਾਕਤਾਂ ਹਨ ਜੋ ਇਹ ਸਾਰੀ ਗੜਬੜ ਫੈਲਾ ਰਹੀਆਂ ਹਨ ਅਤੇ ਇਸਦੇ ਫੈਲਣ ਵਿਚ ਮਦਦ ਕਰ ਰਹੀਆਂ ਹਨ ਤਾਂ ਅਸੀਂ ਇਸੇ ਸਿੱਟੇ ਤੇ ਪਹੁੰਚਦੇ ਹਾਂ ਕਿ ਇਹ ਗੜਬੜ ਤਾਂ ਹੀ ਰੋਕੀ ਜਾ ਸਕਦੀ ਹੈ ਜੇਕਰ ਅਸੀਂ ਉਨ੍ਹਾਂ ਤਾਕਤਾਂ ਨੂੰ ਵਿਚੋਂ ਕੱਢ ਦੇਈਏ ਅਤੇ ਐਡਮਨਿਸਟਰੇਸ਼ਨ ਨੂੰ ਮਜ਼ਬੂਤ ਹਥਾਂ ਵਿਚ ਦੇ ਦੇਈਏ । ਤੁਸੀਂ ਵੇਖਦੇ ਹੋ ਕਿ ਪੰਜਾਬ ਦੇ ਦੇਹਾਤ ਵਿਚ ਕੋਈ ਗੜਬੜ ਨਹੀਂ ਹੋਈ ਅਤੇ ਉਥੇ ਹਿੰਦੂ, ਸਿਖ, ਮੁਸਲਮਾਨ ਸਾਰੇ ਅਮਨ ਨਾਲ ਰਹਿੰਦੇ ਹਨ । ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਵੇਖਦੇ ਹੋਏ ਅਸੀਂ ਇਸੇ ਸਿੱਟੇ ਤੇ ਪਹੁੰਚਦੇ ਹਾਂ ਕਿ ਇਹ ਕਾਂਗਰਸੀ ਮਨਿਸਟਰੀ, ਜਿਸਨੂੰ ਇਹ ਫਾਰਮੂਲਾ ਹਜ਼ਮ ਨਹੀਂ ਹੁੰਦਾ, ਆਪਣੇ ਆਪ ਅਸਤੀਫਾ ਦੇ ਜਾਵੇ । ਜੇਕਰ ਇਹ ਅਸਤੀਫਾ ਦੇਣ ਲਈ ਤਿਆਰ ਨਹੀਂ ਤਾ ਮੈਂ ਗਵਰਨਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਸ ਮਨਿਸਟਰੀ ਨੂੰ ਡਿਸਮਿਸ ਕਰਕੇ ਪੰਜਾਬ ਵਿਚ ਕਾਂਗਰਸ ਦੀ ਐਸੀ ਵਜ਼ਾਰਤ ਬਨਾਉਣ ਜੋ ਇਸ ਅਸੂਲ ਨੂੰ ਮੰਨਦੀ ਹੋਵੇ ਜਿਸ ਅਸੂਲ ਤੇ ਕਾਂਗਰਸ ਤੇ ਕਾਂਗਰਸ ਵਰਕਿੰਗ ਕਮੇਟੀ ਨੇ ਇਹ ਫੈਸਲਾ ਕੀਤਾ ਹੈ । (ਘੰਟੀ) ਇਸਦੇ ਨਾਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਸਾਰੀਆਂ ਥਾਵਾਂ ਤੇ ਹੀ ਦਫ਼ਾ 144 ਨਾਂ ਲਗਾਵੇ ਅਤੇ ਉਥੇ ਹੀ ਲਾਗੂ ਕਰੇ ਜਿਥੇ ਗੜਬੜ ਹੈ ਕਿਉਂਕਿ ਪੰਜਾਬ ਵਿਚ ਐਸੇ ਲੋਕ ਵੀ ਹਨ ਜੋ ਅਮਨ ਲਈ ਕੰਮ ਕਰਨਾ ਚਾਹੁੰਦੇ ਹਨ ਅਤੇ ਅਮਨ ਦੀ ਖਾਤਰ ਲੋਕਾਂ ਕੋਲ ਜਾਣਾ ਚਾਹੁੰਦੇ ਹਨ... ——

**Mr. Speaker** : Please wind up now.

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ** : ਮੈਂ ਅਰਜ਼ ਕਰਦਾ ਹਾਂ ਕਿ ਅਮਨ ਪਸੰਦ ਲੋਕਾਂ ਨੂੰ ਇਹ ਖੁਲ੍ਹ ਦੇਣੀ ਚਾਹੀਦੀ ਹੈ ਕਿ ਉਹ ਪਿੰਡਾਂ, ਸ਼ਹਿਰਾਂ ਵਿਚ ਅਮਨ ਕਮੇਟੀਆਂ ਬਣਾ ਕੇ ਅਮਨ ਦਾ ਪਰਚਾਰ ਕਰਨ । ਇਸ ਲਈ ਇਹ ਦਫ਼ਾ 144 ਦੀ ਪਾਬੰਦੀ ਸਾਰੀਆਂ ਥਾਵਾਂ ਤੇ ਨਾਂ ਲਗਾਈ ਜਾਵੇ । ਇਸਦੇ ਨਾਲ ਮੈਂ ਅਰਜ਼ ਕਰਦਾ ਹਾਂ ਕਿ ਅਸੀਂ ਸਭ ਨੇ ਵੇਖਿਆ ਹੈ ਕਿ ਇਹ ਜੋ ਡੀ. ਏ. ਵੀ. ਵਗੈਰਾ ਕਈ ਵਿਦਿਅਕ ਸੰਸਥਾਵਾਂ ਹਨ ਇਹ ਕਮਿਊਨਲ ਪਰਚਾਰ ਲਈ ਜ਼ਿੰਮੇਵਾਰ ਹਨ । ਇਸ ਲਈ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਵਿਦਿਅਕ ਸੰਸਥਾਵਾਂ ਨੂੰ ਨੈਸ਼ਨੇਲਾਈਜ਼ ਕਰਨਾ ਚਾਹੀਦਾ ਹੈ ......(Thumping)

**Mr. Speaker** : Please stop now.

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ** : ਜੇਕਰ ਹਿੰਦ ਸਰਕਾਰ ਚਾਹੁੰਦੀ ਹੈ ਕਿ ਪੰਜਾਬ ਵਿਚ ਅਮਨ ਕਾਇਮ ਹੋਵੇ ਤਾਂ ਉਸ ਨੂੰ ਛੇਤੀ ਐਲਾਨ ਕਰਨਾ ਚਾਹੀਦਾ ਹੈ ਕਿ ਪੰਜਾਬੀ ਸੂਬਾ, ਹਰਿਆਣਾ ਅਤੇ ਹਿਮਾਚਲ ਦੀ ਇਹ ਇਹ ਹਦ ਹੈ ਅਤੇ ਇਸ ਫੈਸਲੇ ਨੂੰ ਛੇਤੀ ਇੰਪਲੀਮੈਂਟ ਕੀਤਾ ਜਾਵੇ ਤਾਕਿ ਪੰਜਾਬ ਵਿਚ, ਜਿਸ ਨੇ ਹਿੰਦੁਸਤਾਨ ਲਈ ਕੁਰਬਾਨੀਆਂ ਕੀਤੀਆਂ ਹਨ ਅਤੇ ਅਗੇ ਨੂੰ ਵੀ ਕਰਨੀਆਂ ਹਨ, ਅਮਨ ਕਾਇਮ ਹੋ ਸਕੇ ।

**श्री मोहन लाल (बटाला)** : स्पीकर साहिबा, मैं इस समय केवल पंजाब की ला एंड आर्डर की सिच्यूएशन तक ही सीमित रहूंगा । सब से पहले मैं चीफ मिनिस्टर साहिब

की पिछली स्टेटमेंट जो ला एंड आर्डर के बारे में दी गई, उस का ज़िक्र करना चाहता हूं। आज से चन्द रोज़ पहले हमारे सूबे के चीफ मिनिस्टर साहिब लगातार कहते चले आए थे कि पंजाब की सरकार इस बात पर पूरी तरह से डिटरमिन्ड है कि पंजाब के अन्दर ला एंड आर्डर कायम रखा जाएगा। उन ब्यानों से साफ ज़ाहिर होता था कि उन को पता था कि पंजाब के हालात किसी भी वक्त खराब हो सकते हैं और वह इस चीज़ का मुकाबला करने के लिए तैयार हैं। मैं नहीं जानता कि सरकार इस बारे में क्या जवाब देगी कि इस वक्त पंजाब का ला एंड आर्डर उन के काबू में है या नहीं अथवा ला एंड आर्डर तसल्ली बख्श है या नहीं। जब सरकार इस बात का जवाब हाउस के अन्दर देगी तो पता लग सकेगा। मैं इस समय जालन्धर के डिस्ट्रिक्ट मैजिस्ट्रेट साहिब ने जो नोटिस वरनैकुलर अखबारात को दिया, वह हाउस के अन्दर पढ़ना मुनासिब समझता हूं। वह यह है कि ज़िला मैजिस्ट्रेट ने वरनैकुलर अखबारों को आदेश दिया कि "पंजाब के हालात काबू से बाहिर हैं और पंजाबी सूबा के सम्बन्ध में कोई समाचार चाहे प्रत्यक्ष या अप्रत्यक्ष रूप में हो, वह अखबारों में सैंसर किए बिना छापा नहीं जा सकता है।" मैं नहीं जानता कि इस बारे में सरकार की क्या पोज़ीशन होगी लेकिन ज़िला जालन्धर के डिप्टी कमिश्नर साहिब ने जो सर्टिफिकेट दिया है, उस से पंजाब की ला एंड आर्डर की पोज़ीशन वाज़ेह हो गई है कि पंजाब के हालात काबू से बाहिर हैं इस लिए वहां पर अखबारों को सैंसर करना पड़ा है। पंजाब के अन्दर 4,5 दिन में जो कुछ हुआ, वह निहायत ही काबले अफसोस है। वह निहायत ही शर्मनाक है। आपने देखा होगा कि लोगों ने पब्लिक प्रापर्टी को और प्राइवेट प्रापर्टी को कितनी बेरहमी से जलाया है। पंजाब के अन्दर जितनी बेचैनी है वह भी माननीय सदस्यों को मालूम है। इस के अलावा इस तनाव में स्टूडेंट्स को गुमराह किया गया जिससे कई कीमती जानें चली गई हैं; वह भी बहुत अफसोसनाक बातें हैं। मैं कहना चाहता हूं कि सरकार को ला एंड आर्डर मेनटेन करने के लिए अपने ऊपर भरोसा होना चाहिए। सरकार को एडमिनिस्ट्रेशन पर भरोसा होना चाहिए और जनता को दोनों पर भरौसा होना चाहिए कि वह हालात को काबू में रखेंगे। आज हालात क्या हैं। आज से चन्द रोज़ पहले यूनियन होम मिनिस्टर ने पंजाब के हालात का जायज़ा लेने के लिए पंजाब के पोलीस आफीसर्ज़ और दीगर बड़े बड़े अफसर बुलाए। उन्होंने यह आफिसर्ज़ मिनिस्टरों के साथ बुलाए ताकि पंजाब के हालात का अनुमान ले सकें। शायद उन को हिदायत देने के लिए बुलाया गया हो। इस से अन्दाज़ा लगाया जा सकता है कि पंजाब की मिनिस्टरी के ऊपर केन्द्रीय सरकार का कितना भरोसा है। इस के बाद यूनियन होम मिनिस्टरी के स्टेट मिनिस्टर पंजाब का जायजा लेने के लिए आए अथवा आप सब ने अखबारों में पढ़ा होगा कि दिल्ली से एक सीनियर आफिसर भी पंजाब के हालात का जायज़ा लेने के लिए आए हुए हैं। मैं नहीं जानता कि इस के बीच में क्या बात है लेकिन एक बात वाज़ेह तोर पर कहना चाहता हूं कि पंजाब सरकार को अपने ऊपर विश्वास नहीं। दूसरी बात मैं यह कह सकता हूं कि यूनियन गवर्नमेंट

4.00 P.M. | को पंजाब सरकार की कैपेसिटी पर भरोसा नहीं है कि वह पंजाब के अन्दर ला एंड आर्डर मेनटेन कर सकते हैं । मैं समझ नहीं पाया कि जब हमारी सरकार कहती रही है कि वह पंजाब के अन्दर हर प्रकार की हलचल का मुकाबला करने के लिए पूरी तरह से तैयार है तो आज हालात काबू से बाहर क्यों हैं । आज पंजाब के अन्दर ऐसे हालात पैदा हो चुके हैं कि कि अमृतसर से ले कर भिवानी तक आग सुलग चुकी है । शायद पंजाब के अन्दर कोई भी शहर नहीं जहां पर यह आग सुलगी न हो । पंजाब के अन्दर ला एंड आर्डर मेनटेन करना सरकार का काम है । मैं समझता हूं इस में सरकार स्वयं धोखे में रही है ।

स्पीकर साहिब, मैं इसी सिलसिला में कहना चाहता हूं कि हमें हाउस के अन्दर और हाउस के बाहिर कोई ऐसी बातें नहीं करनी चाहिएं जिस से फिरकाप्रस्ती को प्रोत्साहन मिले । मैं ने कल भी कहा था कि हमें पंजाब के अन्दर हिन्दु और सिखों को भाई भाई की तरह रहना होगा । इन्हें प्यार से रहना होगा । इस लिए हर एक का फर्ज है कि हाउस के अन्दर या बाहिर कोई भी नफरत पैदा करने वाली बातें न कही जाएं । इस में कोई भी पार्टी, बड़ी पार्टी हो या छोटी पार्टी हो, किसी को भी ऐसी नफरत पैदा करने वाली बातें नहीं करनी चाहिएं जिस से कि पंजाब के हालात में और गड़बड़ी होने का अन्देशा हो । यहां पर मेरे से पहले कुछ दोस्तों ने बातें की, उन की बातों का ज्यादा डिटेलज़ में चर्चा नहीं कर सकता क्योंकि वक्त कम है। मैं समझता हूं कि यहां पर कुछ बातें ओपनली करना भी मुनासिब नहीं है । कई जगह पोलीस के बारे में इल्ज़ामात लगाए गए । कुछ लोग यह भी कह रहे हैं कि कई जगह पर पोलीस को कंट्रोल करने के लिए इतनी ताकत के प्रयोग करने की जरूरत नहीं थी । इस सिलसिले में मुझे एक ज़िम्मेदार पब्लिक मैन की अमृतसर से चिठ्ठी मिली है जिस को हाउस के अन्दर पढ़ देना मुनासिब समझता हूं । वह यह है कि––

> "Encouraged by the attitude of authorities, subordinate officials have not spared even known Congressmen from beating in the bazars before the public who include Sarvshri Avinash Chandra, Municipal Commissioner, Lala Yograj, Chacha Chuni as also myself. I particularly lodged a complaint against this with the both D.C. and the S. S. P. on the advice of Seth Radha Kishen which has remained quite un-heeded."

इस के आगे मैं यह अर्ज करना चाहता हूं कि ––

> "........the beating mercilessly of innocent by-passers will not bring peace to the life of the city. The District Congress is very clear and united on the point that police particularly has been responsible in creating the present situation."

यह एक ज़िम्मेदार आदमी की तरफ से चिठ्ठी आई है। मैं इस लिए कहता हूं कि सरकार ने जहां कि तशद्द्द की ज़रूरत थी, वहां की नहीं और हालात के मुताबिक जहां ज्यादा तशद्द्द की। ज़रूरत नहीं थी वहां की। सरकार को हालात का मुकाबला करने के लिए अच्छी तरह से डील करना चाहिए । ऐसी बातें नहीं होनी चाहिए जिस से किसी सिटीज़न को और अमन पसंद लोगों को तथा जो लोग सिच्यूएशन को कंट्रोल करने में सरकार की मदद करें, उन को सरकार बुरी तरह से हरास करें । इस लिए सरकार को चाहिये कि अपने इख्तियारात को ज़रूरत के मुताबिक ही इस्तेमाल करे। (घंटी)

स्पीकर साहिब, आप का शुक्रिया।

**चौधरी देवी लाल** (फतेहआबाद) : स्पीकर साहिब, आज से 4, 5 दिन पहले चीफ मिनिस्टर साहिब ने एक स्टेटमेंट दिया था जिस को अकाली पार्टी, प्रोग्रेसिव इंडी-पैंडेंट पार्टी, और कम्यूनिस्ट पार्टी ने एक धमकी समझा था । स्पीकर साहिब, आप को याद होगा कि हाउस के अन्दर श्री बलरामजी दास टंडन ने लफ़ज़ कहे थे कि पंजाब के अन्दर ला एंड आर्डर मेन्टेन करना सरकार का फर्ज़ है । स्पीकर साहिब, वही लोग आज अंडर ग्राउंड हो कर पंजाब के ला एंड आर्डर को भंग करने के लिए सरकार के साथ मिले हुए हैं आज पंजाब के अंदर ला एँड आर्डर खराब हो रहा है। प्रिंसीपल रला राम, चेयरमैन पंजाबी रिजनल कमेटी ने कहा कि पंजाब की तकसीम के बारे में गलत फैसला हुआ है।

**श्री फतेह चंद विज** : आन ए प्वायंट आफ आर्डर, सर । कल आप ने यहां हाउस में डी० सी०, अमृतसर का पैग़ाम पढ़ कर सुनाया था कि श्री बलराम जी दास टंडन अमृतसर जेल में हैं । लेकिन आज चौधरी देवी लाल कह रहे हैं कि वह अंडर ग्राउंड हो गए हैं ।

**श्री अध्यक्ष** : आप बैठिये । (Please take your seat.)

**चौधरी देवी लाल** : पंजाब की तकसीम हुई है या रीआर्गेनाईज़ेशन हुई है, यह फैसला गलत है या ठीक है इस का सबूत इस बात से मिलता है कि इस हाउस के 91 एम० एल० एज़० ने लिख कर दिया है कि हरियाणा प्रान्त और पंजाबी सूबा बनाया जाए और कांगड़ा और लाहौल स्पीती को हिमाचल के साथ मिला दिया जाए। हमारे प्रदेश कांग्रेस कमेटी के प्रधान पंडित भगवद् दयाल शर्मा उस वकत इन ख्यालात के नहीं थे लेकिन जिस वक्त हम ने मैमोरेंडम दिया उस वक्त तक उन का लैटर प्राईम मिनिस्टर के पास पहुंच चुका था । वे भी हम से इत्तफाक रखते हैं । उस समय 15 एम० एल० एज़० हाज़िर नहीं थे । इस का मतलब यह हुआ कि 152 में से 106 एम० एल० एज़ हरियाणा प्रान्त बनाए जाने के हक में हैं, पंजाबी सूबे के हक में हैं। यह बहुत पुरानी मांग थी । जिन

[चौधरी देवी लाल]

भाइयों ने पंजाब के हालात को बिगाड़ कर यह सिलसिला शुरू किया है मैं उन को याद दिलाना चाहता हूं कि हम तो एंटी-नेशनलिस्ट थे, अकाली भी माना कि ऐंटी-नैशनलिस्ट थे लेकिन तुम तो नैशनलिस्ट थे तुम क्यों नेशन की प्रापर्टी खराब कर रहे हो ? ( प्रशंसा ) इस में शक नहीं है कि यह सारी बात सरकार के इशारे से हो रही है । मैं पंजाबी हिन्दु को जहनियत ब्यान कर रहा हूं । मैं किसी का नाम नहीं लेता, किसी पार्टी का नाम नहीं लूंगा, मैं उन से कहना चाहता हूं कि जो पंजाब में अपनी डामीनेशन कायम रखना चाहते हैं वे समझते हैं कि 21 आदमियों की जो कंसलटेटिव पार्लियामेंटरी कमेटी बनी हुई है वे युनानीमस है कि हिमाचल प्रदेश बनेगा, पंजाबी सूबा बनेगा तो उस के बाद उन की एक्सप्लाएटेशन खत्म हो जाएगी । इसी लिये वे लोग अपने प्रेशर टैकटिक्स दिखाना चाहते हैं । जैसे हमारे प्रिंसीपल साहिब ने कहा कि करोड़ों आदमी इस के खिलाफ हैं । मुझे समझ नहीं आता कि करोड़ों आदमी कौन से हैं । आखिर अपने हरियाणा प्रान्त के रीप्रीज़ेंटेटिव्ज़ तो हम ही हैं । हम इस बात की मांग करते हैं । 11 मेम्बर हिमाचल में मिलने की मांग करते हैं । हिन्दी रिजिन के जो हरिजन हैं वे इस बात की मांग करते हैं कि पंजाबी सूबा बनना चाहिये और हरियाणा प्रान्त बनना चाहिये । लेकिन जो वैल आर्गेनाईज्ड पार्टी है वह इस के खिलाफ काम कर रही है । भिवानी में आग लगा दी है, हिसार और पानीपत में दूकानें बँद कर के यह दिखाना चाहते हैं कि पापुलर मूवमेंट तो हमारी है, हरियाणा के लीडरों की नहीं है । जहां तक जन संघ का ताल्लुक है मैं कहना चाहता हूं कि इसी इलैक्शनों में जनसंघ वालों की ज़मानतें भी ज़ब्त हुई थीं । "Who's Who" एक किताब है उस में यह इत्तलाह दी हुई है । चौधरी रतन सिंह, अच्छी फैमीली के हैं, पहले डिप्टी कमिश्नर भी रहे हैं, वे जन संघ की टिकट पर पार्लियामेंट के उम्मीदवार थे । उन की ज़मानत भी जब्त हो गई थी । ठाकुर चरणजीत सिंह का बच्चा मरवा दिया । पिछली अक्तूबर की 6 तारीख को उन्हों ने हरियाणा सम्मेलन की भिवानी में और दादरी में सदारत की थी । उन्हों ने हरियाणा प्रान्त की हिमायत की थी । उन का बच्चा कल गोली से मार दिया गया । इस का मतलब यह नहीं था कि हमारी आईडियालोजी एक थी । बात यह थी कि हमारा इलाका बैक्वर्ड था; हम जा कर अपनी बात को अच्छी तरह से एक्सप्लेन नहीं कर सकते थे । हम जानते थे कि पंजाबी सूबा बनेगा, यह जायज़ मांग है । उस के साथ हरियाणा प्रान्त भी बनेगा । स्पीकर साहिब, हमारे इलाके में अखबार कौन कौन से जाते हैं ? प्रदीप, मिलाप, प्रताप अखबार इलाके में जाते हैं । हमें कहते हैं कि तुम को गद्दार कहेंगे, एंटी-नेशनल कहेंगे, हमें यह धमकियां देते हैं । चौधरी लहरी सिंह जो जन संघ के टिकट पर चुने गए थे उन्हों ने मीटिंग पर प्रीज़ाईड किया और कहा कि मैं ने तो

चमारों के वोट बांटने के लिए ऐसा किया था। आज उन्हों ने इस्तीफा दे दिया है। मैं अर्ज़ करता हूं कि जन संघ की हरियाणा में कोई ताकत नहीं है। भिवानी में इलैक्शन के वक्त, जब श्री सागर राम गुप्ता इलैक्ट हुए, कुल 44,486 वोट पोल हुए और जन संघ को 7,573 वोट मिले। इसी तरह हिसार में 51,150 वोट पोल हुए, जब 1962 में श्री हुन्ना मल जी कामयाब हुए, तो जन संघ को 2,212 वोट मिले थे। हांसी में कुल 60,149 वोट पोल हुए जिस में 7,372 वोट जनसंघ को कास्ट किये गए। तोशाम की कांस्टीच्यूएंसी में कुल 37,805 वोट कास्ट हुए जिन में से 1,115 वोट जन संघ के लिये दिये गए। मैं यह बात इस लिये बता रहा हूं कि जो लोग यह कहते हैं कि पंजाब के करोड़ों लोग इस मूवमेंट के खिलाफ हैं कि नए सिरे से हरियाणा की और पंजाबी सूबे की तशकील हो, वे लड़कों को गुमराह करते हैं। हमें खुद इस की बाबत पहले कनफ्यूज़न था। आज से सात आठ साल पहले हिन्दु धर्म के नाम पर हिन्दु और सिख का सवाल पैदा कर के हमारे लोगों को हिन्दी भाषा के नाम पर बहकाया गया। हिन्दू धर्म के नाम पर लोगों के जज़बात को भड़का कर हिन्दू और सिखों को लड़ाना चाहते थे। जब 9 आदमियों की वज़ारत बनी तो 17 पंजाबी रिजिन के हिन्दुओं में से एम० एल० एज़० म से तो चार मिनिस्टर और एक चीफ मिनिस्टर लेकिन हरियाणा के 65 एम० एल० एज़० के पीछे एक मिनिस्टर दिया गया। हमारे राईट्स तो यह लोग यूज़ करते रहे। हमारी अटैन्शन डाईवर्ट करने के लिये इन्हों ने हिन्दू और सिखों का सवाल पैदा किया और हिन्दी एजीटेशन चलाई। हज़ारों की तादाद में हमारे लोग जेलों में गए लेकिन यह लोग, 'आग लगा के डब्बू कंध ते।" (हंसी) आज फिर वे लोग हरियाणा में पंजाबी लागू करवाना चाहते हैं। इस किस्म का प्रापेगंडा हो रहा है; पड़ोसन की मिसाल दी गई। में पूछता हूं कि कहीं सिखों ने ज्यादती की है? कल इन्दिरा जी से हमारा डेलीगेशन मिला। हम ने प्राई-मिनिस्टर से कहा कि बहन जी जो इंडस्ट्रियलिस्ट्स यहां आए थे, औरतों के जत्थे बन कर आप के पास आते रहे कि हमारी इज्जत महफूज़ नहीं है, हम बच नहीं सकते आप ने पांच दिन की एजीटेशन में देखा कि एग्रेसिव पंजाबी हिन्दू हैं या सिख। सिख नहीं है। मैं आप के द्वारा चीफ मिनिस्टर साहिब से अर्ज़ करता हूं कि आप लोगों को संभालिये। होम मिनिस्टर साहिब से यह दरखास्त करता हूं कि पता नहीं है कि कौन चीफ मिनिस्टर बनेगा, कौन होम मिनिटर बनेगा निकालो इस ख्याल को दिमाग में से। सोचते सोचते ही पंजाब तबाह कर बैठोगे तो न कांग्रेस रहेगी, न होम मिनिस्टर रहेगा और न चीफ मिनिस्टर रहेगा। ला एंड आर्डर को काबू में कीजिये मैं ज्यादा वकत् न लेता हुआ सरकार का ध्यान इस तरफ दिलाता हूं कि ला एंड आर्डर को सख्ती से मेन्टेन कीजिये। यहां पर स्पीच दे कर धमकी तो दे गए थे लेकिन इन को अपने अख्तियार अपने ही

[ चौधरी देवी लाल]

भाइयों के खिलाफ इस्तेमाल करनें पड़ रहे हैं। इन को डर है कि कल को वहां से रीटर्न हो कर नहीं आ सकेंगे। यश जी तो भाग रहे हैं कि हम तो कांग्रेस ही छोड़ते हैं .........

(घंटी की आवाज़)

यह बात कह कर मैं अपनी सीट लेता हूं।

**Mr. Speaker** : Sardar Darbara Singh.

(*At this stage Giani Kartar Singh also rose to speak.*)

**ਸ਼੍ਰੀ ਸਪੀਕਰ** : ਗਿਆਨੀ ਕਰਤਾਰ ਸਿੰਘ ਜੀ, ਤੁਸੀਂ ਮਿਹਰਬਾਨੀ ਕਰਕੇ ਬੈਠ ਜਾਉ। (ਵਿਘਨ)

ਦੇਖੋ, ਪ੍ਰੋਸੀਡਿੰਗਜ਼ ਮੈਨੂੰ ਰੈਗੂਲੇਟ ਕਰਨ ਦਿਉ। ਇਹ ਮੇਰਾ ਕੰਮ ਹੈ ਕਿ ਕਿਸ ਨੂੰ ਬੁਲਾਉਣਾ ਹੈ, ਕਿਸ ਨੂੰ ਨਹੀਂ। ਸ਼ਾਇਦ ਜਦ ਤਕ ਬਹਿਸ ਚਲਣੀ ਹੈ ਕਿਸੇ ਨੂੰ ਕੋਈ ਇਤਰਾਜ਼ ਨਹੀਂ ਰਹੇਗਾ। ਲੇਕਿਨ ਪ੍ਰੋਸੀਡਿੰਗਜ਼ ਮੈਨੂੰ ਰੈਗੂਲੇਟ ਕਰ ਲੈਣ ਦਿਉ। (The hon. Member, Giani Kartar Singh, may please resume his seat. (Interruption) The hon. Member may please listen to me and let me regulate the proceedings. This is my function as to who is to be called to speak. Perhaps, no body will have such an objection at the close of the discussion. But I may be allowed to regulate the proceedings.)

**ਗ੍ਰਹਿ ਅਤੇ ਵਿਕਾਸ ਮੰਤਰੀ** (ਸਰਦਾਰ ਦਰਬਾਰਾ ਸਿੰਘ) : ਸਪੀਕਰ ਸਾਹਿਬ, ਡਿਸਕਸ਼ਨ ਕਰਦੇ ਹੋਏ ਕੁਝ ਦੋਸਤਾਂ ਨੇ ਅਪਣੇ ਵਿਚਾਰ ਪਰਗਟ ਕੀਤੇ ਹਨ। ਇਹ ਮਸਲਾ ਜੋ ਅਜ ਸਾਡੇ ਸਾਹਮਣੇ ਹੈ, ਇਸ ਸੂਬੇ ਦੀ ਹਾਲਤ ਨੂੰ ਸਾਹਮਣੇ ਰਖਕੇ ਜੋ ਬਹਿਸ ਕੀਤੀ ਗਈ ਹੈ ਇਸ ਵਿਚ ਮੁਖਤਲਿਫ਼ ਕਿਸਮ ਦੇ ਖਿਆਲਾਤ ਦਾ ਇਜ਼ਹਾਰ ਕੀਤਾ ਗਿਆ ਹੈ। ਇਸ ਵਿਚ ਕੋਈ ਸ਼ਕ ਨਹੀਂ ਕਿ ਕਾਂਗਰਸ ਵਰਕਿੰਗ ਕਮੇਟੀ ਦੇ ਇਸ ਮਤੇ ਤੋਂ ਪਹਿਲਾਂ ਕਾਫ਼ੀ ਸਜਨਾਂ ਦੇ ਆਪੋ ਅਪਣੇ ਖਿਆਲਾਤ ਸਨ—ਕੋਈ ਇਸ ਦੇ ਵਿਰੋਧ ਵਿਚ ਸੀ ਤੇ ਕੋਈ ਇਸ ਦੇ ਹੱਕ ਵਿਚ ਸੀ। ਕਾਂਗਰਸ ਪਾਰਟੀ ਨੇ ਕਿਸੇ ਨੂੰ ਬੰਦਿਸ਼ ਵਿਚ ਨਹੀਂ ਸੀ ਰਖਿਆ, ਇਸ ਵਾਸਤੇ ਹਰ ਕਿਸੇ ਨੇ ਅਪਣੀ ਮਰਜ਼ੀ ਦਾ ਰੁਖ ਇਖਤਿਆਰ ਕੀਤਾ ਔਰ ਜਦ ਕਿਸੇ ਨੇ ਅਪਣੇ ਜਜ਼ਬਾਤ ਦਾ ਇਜ਼ਹਾਰ ਕਰਨਾ ਸੀ ਉਹ ਉਸ ਨੇ ਕੀਤਾ। ਇਸ ਸਵਾਲ ਉਤੇ ਵਰਕਿੰਗ ਕਮੇਟੀ ਨੇ ਸਾਰੇ ਹਾਲਾਤ ਨੂੰ ਮੱਦੇਨਜ਼ਰ ਰਖਕੇ ਇਕ ਮਤਾ ਪਾਸ ਕੀਤਾ। ਉਸ ਮਤੇ ਵਿਚ ਉਨ੍ਹਾਂ ਨੇ ਕਿਹਾ ਹੈ ਕਿ ਇਕ ਸਟੇਟ ਕਰਵ ਆਊਟ ਕਰਨੀ ਹੈ ਉਸ ਵਿਚੋਂ ਜਿਹੜਾ ਕਿ ਐਗਜ਼ਿਸਟਿੰਗ ਪੰਜਾਬ ਹੈ। ਉਸ ਮਤੇ ਦੀ ਪੂਰਤੀ ਲਈ ਜਿਹੜੀ ਹਿੰਦ ਸਰਕਾਰ ਹੈ ਉਸ ਨੇ ਅਜੇ ਤਕ ਅਪਣਾ ਕੋਈ ਫ਼ੈਸਲਾ ਨਹੀਂ ਦਿੱਤਾ। ਇਉਂ ਸਮਝੋ ਕਿ ਇਕ ਸਿਫਾਰਸ਼ ਹੈ ਲੇਕਿਨ ਸਿਫ਼ਾਰਸ਼ ਤੋਂ ਬਾਅਦ ਉਸ ਦੀ ਡੀਮਾਰਕੇਸ਼ਨ, ਉਸ ਦੇ ਪਰੋਜ਼ ਐਂਡ ਕਾਨਜ਼,

ਇੰਪਲੀਕੇਸ਼ਨ ਉਹ ਸਾਰੀ ਹਿੰਦ ਸਰਕਾਰ ਦੇ ਜ਼ੁੰਮੇ ਹੈ। ਉਸ ਨੂੰ ਉਨ੍ਹਾਂ ਨੇ ਸਾਰਟ ਆਊਟ ਕਰਨਾ ਹੈ। ਇਹ ਗੱਲ ਕਿ ਜੋ ਕਾਂਗਰਸ ਵਾਲੇ ਹਨ—ਕਾਂਗਰਸ ਵਾਲੇ ਵੀ ਡੈਮੋਕਰੈਟਿਕ ਸੈਟ ਅਪ ਵਿਚ ਆਪਸ ਵਿਚ ਇਖਤਲਾਫ਼ ਰਾਏ ਰਖ ਸਕਦੇ ਹਨ, ਇਹ ਇਖਤਲਾਫ਼ ਰਾਏ ਵਾਲਾ ਸਿਲਸਿਲਾ ਚਲਦਾ ਆ ਰਿਹਾ ਹੈ; ਚਲਦਾ ਰਹੇਗਾ। ਹਰ ਇਕ ਪਾਰਟੀ ਵਿਚ ਆਪੋ ਵਿਚ ਗੱਲ ਬਾਤ ਹੁੰਦੀ ਹੈ, ਉਸ ਤੋਂ ਬਾਅਦ ਹੀ ਉਹ ਫੈਸਲੇ ਕਰਦੀ ਹੈ। ਗੱਲ ਬਾਤ ਵਿਚ ਵਖ ਵਖ ਖਿਆਲਾਤ ਦਾ ਇਜ਼ਹਾਰ ਕੀਤਾ ਜਾਂਦਾ ਹੈ ਲੇਕਿਨ ਬਾਅਦ ਵਿਚ ਸਮੁਚੇ ਤੌਰ ਤੇ ਜਿਹੜਾ ਫੈਸਲਾ ਕੀਤਾ ਜਾਵੇ, ਉਸ ਨੂੰ ਹੀ ਫੈਸਲਾ ਸਮਝਿਆ ਜਾਂਦਾ ਹੈ। ਇਸ ਲਈ ਕਿਸੇ ਨੂੰ ਵੀ ਇਸ ਗੱਲ ਉਤੇ ਕੋਈ ਸ਼ਕ ਨਹੀਂ ਹੋਣਾ ਚਾਹੀਦਾ ਕਿ ਕਾਂਗਰਸ ਵਰਕਿੰਗ ਕਮੇਟੀ ਨੇ ਹਿੰਦੁਸਤਾਨ ਦੀ ਸਭ ਤੋਂ ਵਡੀ ਜਮਾਤ ਨੇ—ਜੋ ਕੁਛ ਫੈਸਲਾ ਕੀਤਾ ਹੈ ਸਰਕਾਰ ਦਾ ਕੰਮ ਹੈ ਕਿ ਉਹ ਉਸ ਨੂੰ ਸਿਰੇ ਚਾੜ੍ਹੇ। (Thumping of tables) ਇਸ ਲਈ ਉਸ ਨੂੰ ਇਸ ਰੂਪ ਵਿਚ ਨਹੀਂ ਵੇਖਣਾ ਚਾਹੀਦਾ ਜਿਵੇਂ ਕਿ ਇਥੇ ਦੂਸ਼ਨ ਲਗਾਏ ਗਏ ਕਿ ਜਿਹੜੀ ਮਨਿਸਟਰੀ ਬੈਠੀ ਹੈ ਇਹ ਇਸ ਪ੍ਰੋਪੋਜ਼ਲ ਦੇ ਖਿਲਾਫ਼ ਰਹੀ ਹੈ। ਠੀਕ ਹੈ, ਇਹ ਖਿਲਾਫ਼ ਰਹੀ ਹੈ, ਇਸ ਵਿਚ ਕੋਈ ਸ਼ਕ ਨਹੀਂ। ਲੇਕਿਨ ਲਾ ਐਂਡ ਆਰਡਰ ਵੀ ਉਸੇ ਖਿਆਲ ਨਾਲ ਕਾਇਮ ਰਖਣਾ ਹੈ। ਅਸਾਂ ਇਥੇ ਅਮਨ ਨੂੰ ਭੰਗ ਨਹੀਂ ਹੋਣ ਦੇਣਾ ਔਰ ਜੋ ਭੰਗ ਕਰਦਾ ਹੈ ਤਾਂ ਮੈਂ ਹਾਊਸ ਵਿਚ ਪੂਰੇ ਜ਼ੋਰ ਨਾਲ ਕਹਿਣਾ ਚਾਹੁੰਦਾ ਹਾਂ ਕਿ ਜਿਤਨੀ ਸ਼ਿੱਦਤ ਦੇ ਨਾਲ ਅਸੀਂ ਪੰਜਾਬੀ ਸੂਬੇ ਦੀ ਮੁਖਾਲਫ਼ਤ ਕਰਦੇ ਰਹੇ ਹਾਂ ਉਤਨੀ ਸ਼ਿੱਦਤ ਨਾਲ ਹੀ ਇਸ ਉਤੇ ਪਹਿਰਾ ਦਿਆਂਗੇ ਕਿ ਪੰਜਾਬ ਦਾ ਅਮਨ ਭੰਗ ਨਾਂ ਹੋਵੇ। (Thumping of tables) ਇਸ ਲਈ ਇਸ ਭੁਲੇਖੇ ਵਿਚ ਆਕੇ ਜੇ ਕੋਈ ਇਹ ਕਹੇ ਕਿ ਸਰਕਾਰ ਇਸ ਵਿਚ ਕਿਸੇ ਦੇ ਨਾਲ ਮਿਲੀ ਹੋਈ ਹੈ, ਮੈਂ ਹਾਊਸ ਵਿਚ ਕਹਿਣਾ ਚਾਹੁੰਦਾ ਹਾਂ ਕਿ ਇਹ ਗੱਲ ਨਾ ਸਿਰਫ਼ ਬਿਲਕੁਲ ਗਲਤ ਹੈ ਬਲਕਿ ਇਹ ਸਿਰਫ for argument sake ਕੀਤੀ ਜਾ ਰਹੀ ਹੈ।

ਸਪੀਕਰ ਸਾਹਿਬ, ਪਿਛਲੇ ਚਾਰ ਪਜ ਦਿਨਾਂ ਵਿਚ ਇਥੇ ਪੰਜਾਬ ਵਿਚ ਜਿਹੜੀਆਂ ਘਟਨਾਵਾਂ ਹੋਈਆਂ ਹਨ ਉਨ੍ਹਾਂ ਘਟਨਾਵਾਂ ਤੇ ਸਰਕਾਰ ਨੂੰ ਬੜਾ ਦੁਖ ਹੈ। ਕੌਣ ਕਹਿੰਦਾ ਹੈ ਕਿ ਅੱਗਾਂ ਲਗਣ? ਕੌਣ ਕਹਿੰਦਾ ਹੈ ਕਿ ਪੱਥਰ ਵੱਸਣ? ਤੁਹਾਨੂੰ ਤਾਂ ਸਗੋਂ ਇਸ ਗੱਲ ਦੀ ਦਾਦ ਦੇਣੀ ਚਾਹੀਦੀ ਹੈ ਕਿ ਪੁਲਿਸ ਨੇ ਮਾਰ ਖਾ ਕੇ, ਇੱਟਾਂ ਖਾਕੇ, ਤਸ਼ੱਦਦ ਝੱਲ ਕੇ ਵੀ ਮੁਕਾਬਲਾ ਕੀਤਾ ਹੈ। ਇਸ ਸਿਚੂਏਸ਼ਨ ਦਾ, ਔਰ ਕੋਸ਼ਿਸ਼ ਕੀਤੀ ਹੈ ਕਿ ਅੱਗਾਂ ਨਾ ਲੱਗਣ, ਗੌਰਮੈਂਟ ਹਿੰਦ ਔਰ ਪੰਜਾਬ ਸਰਕਾਰ ਦੀ ਜਿਹੜੀ ਪ੍ਰਾਪਰਟੀ ਹੈ ਉਸ ਨੂੰ ਨਾ ਜਲਾ ਦਿੱਤਾ ਜਾਵੇ— ਇਸ ਦੀ ਪ੍ਰੋਟੈਕਸ਼ਨ ਕਰਦੇ ਹੋਇਆਂ ਪੁਲਿਸ ਨੇ ਬਹੁਤ ਭਾਰੀ ਸੱਟਾਂ ਖਾਧੀਆਂ, ਪੱਥਰ ਖਾਧੇ, ਕਈ ਕੁਝ ਉਨ੍ਹਾਂ ਉਤੇ ਹੋਇਆ। ਪਰ ਇਹ ਕਹਿਣਾ ਕਿ ਪੁਲਿਸ ਨੇ ਕੁਝ ਨਹੀਂ ਕੀਤਾ, ਪੁਲਿਸ ਕਮਜ਼ੋਰ ਹੈ, ਸਰਕਾਰ ਕਮਜ਼ੋਰ ਹੈ; ਇਹ ਬਿਲਕੁਲ ਗਲਤ ਬਾਤ ਹੈ। ਇਹ ਠੀਕ ਹੈ ਕਿ ਇੰਤਜ਼ਾਮ ਕਰਨ ਵਾਸਤੇ ਜਿਥੇ ਹਾਲਤ ਬਹੁਤ ਗੰਭੀਰ ਹੋ ਜਾਵੇ ਉਥੇ ਉਨ੍ਹਾਂ ਨੂੰ ਪੂਰੀਆਂ ਹਿਦਾਇਤਾਂ ਹਨ। ਕੋਈ ਇਹ ਕਹੇ ਕਿ ਸਰਕਾਰ ਨੇ ਜੋ ਹਿਦਾਇਆਤ ਕੀਤੀਆਂ ਹਨ ਉਨ੍ਹਾਂ ਬਾਰੇ ਅਮਲ ਵਿਚ ਢਿੱਲ ਹੋਈ ਹੈ, ਇਹ ਗਲਤ ਬਾਤ ਹੈ। ਅਜ ਭਾਵੇਂ ਉਹ ਗੈਰ ਹਾਜ਼ਿਰ ਹੋਣ, ਉਨ੍ਹਾਂ ਨੇ ਕਿਹਾ ਕਿ ਪੁਲਿਸ ਫਾਇਰਿੰਗ ਕਰਕੇ ਬੇਤਹਾਸ਼ਾ ਲੋਕਾਂ ਨੂੰ ਮਾਰਦੀ ਗਈ, ਤੁਸਾਂ ਕੋਈ ਐਕਸ਼ਨ ਨਹੀਂ ਲਿਆ। ਮੈਂ ਨਹੀਂ ਕਹਿੰਦਾ ਕਿ ਉਹ ਐਕਸ਼ਨ ਗਲਤ ਸੀ ਜਾਂ ਸਹੀ, ਪਰ ਐਡਮਿਨਿਸਟਰੇਟਰ ਦੇ ਤੌਰ ਤੇ ਐਕਸ਼ਨ ਔਰ ਓਵਰ-ਐਕਸ਼ਨ ਦਾ ਤਕਾਜ਼ਾ ਕਰਨਾ ਆਪਣਾ ਆਪਣਾ ਕੰਮ ਹੈ। ਅਸੀਂ ਚਾਹੁੰਦੇ ਹਾਂ ਕਿ ਪੰਜਾਬ ਵਿਚ ਅਮਨ ਰਹੇ, ਅਮਨ ਰਖਣਾ ਸਰਕਾਰ ਦਾ ਕੰਮ ਹੈ, ਉਸ ਦੀ ਜ਼ਿੰਮੇਂਦਾਰੀ ਹੈ—ਇਸ ਵਿਚ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ। ਜਿਹੜਾ ਫੈਸਲਾ ਅਜ ਹੋਇਆ ਹੈ ਇਸ ਤੋਂ ਇਲਾਵਾ ਕੋਈ ਹੋਰ ਵੀ ਫੈਸਲਾ ਹੋਇਆ ਹੁੰਦਾ ਫੇਰ ਵੀ ਸਰਕਾਰ ਦਾ ਇਹ ਕੰਮ ਸੀ ਜੋ ਕੰਮ ਅਜ ਉਸ ਦੇ ਜ਼ੁੰਮੇ ਹੈ।

**ਬਾਬੂ ਬਚਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਮਿਸਟਰ ਸਪੀਕਰ। ਸਰਦਾਰ ਸ਼ਮਸ਼ੇਰ ਸਿੰਘ ਜੋਸ਼ ਨੇ ਆਪਣੇ ਕੋਲੋਂ ਕੋਈ ਨਾਅਰੇ ਨਹੀਂ ਦਸੇ । ਇਹ ਨਾਅਰੇ ਤਾਂ ਸਾਰੇ ਅਖਬਾਰਾਂ ਵਿੱਚ ਛਪਦੇ ਰਹੇ ਨੇ ਔਰ ਇਹ ਖੁਲ੍ਹੇ ਆਮ ਨਸ਼ਰ ਹੋਏ ਨੇ । ਇਸ ਕਰਕੇ ਇਨ੍ਹਾਂ ਨੂੰ ਪਰੋਸੀਡਿੰਗਜ਼ ਵਿਚੋਂ ਕਢਣ ਨਾਲ ਕਿਹੜੀ ਗੱਲ ਹੈ ਜੋ ਖੁਫੀਆ ਰਹਿ ਜਾਵੇਗੀ ?

**ਸਰਦਾਰ ਲਛਮਣ ਸਿੰਘ ਗਿਲ** : ਸਪੀਕਰ ਸਾਹਿਬ, ਜੋਸ਼ ਸਾਹਿਬ ਬੜੇ ਸਤਿਕਾਰ ਦੇ ਨਾਲ ਮਾਨਯੋਗ ਪਰਧਾਨ ਮੰਤਰੀ ਦੇ ਮੁਤੱਲਕ ਲਾਏ ਗਏ ਨਾਅਰੇ ਦੱਸ ਰਹੇ ਹਨ । ਦੂਜੇ ਪਾਸੇ ਜਲੰਧਰ, ਅੰਮ੍ਰਿਤਸਰ ਆਦਿ ਵਿੱਚ ਜਿਸ ਤਰ੍ਹਾਂ ਬਾਕਾਇਦਾ ਗੱਲਾਂ ਮੈਨੂਵਰ ਕਰਾਈਆਂ ਗਈਆਂ ਉਹ ਅਸੀਂ ਬਾਕਾਇਦਾ ਜ਼ਿੰਮੇਦਾਰੀ ਨਾਲ ਦਸਾਂਗੇ । (ਵਿਘਨ)

**ਸ੍ਰੀ ਸਤ ਦੇਵ** : On a point of Order Sir, ਸਪੀਕਰ ਸਾਹਿਬ, ਜੋਸ਼ ਸਾਹਿਬ ਨੇ ਲੁਧਿਆਨੇ ਅਤੇ ਅੰਮ੍ਰਿਤਸਰ ਦਾ ਜ਼ਿਕਰ ਕੀਤਾ ਹੈ, ਇਨ੍ਹਾਂ ਨੂੰ ਕਹੋ ਕਿ ਇਹ ਭਿਵਾਨੀ ਵਾਲੇ ਆਪਣੇ ਕਾਰਨਾਮਿਆਂ ਦਾ ਵੀ ਜ਼ਿਕਰ ਕਰਨ ।

**Mr. Speaker** : Please take your seat.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਮੈਂ, ਸਪੀਕਰ ਸਾਹਿਬ, ਭਿਵਾਨੀ ਦਾ ਜ਼ਿਕਰ ਕਰਨ ਹੀ ਲੱਗਾ ਸਾਂ, ਇਹ ਚੰਗਾ ਹੋਇਆ ਇਨ੍ਹਾਂ ਨੇ ਇਸ ਦੀ ਗੱਲ ਕੀਤੀ ਹੈ । ਮੇਰੇ ਪਾਸ ਸ੍ਰੀ ਮਨੀ ਰਾਮ, ਐਕਸ-ਵਾਈਸ ਪ੍ਰੈਜ਼ੀਡੈਂਟ, ਭਾਰਤੀ ਜਨ ਸੰਘ, ਭਿਵਾਨੀ ਦੇ ਅਖਬਾਰ ਵਿਚ ਛਪੇ ਬਿਆਨ ਦੀ ਕਟਿੰਗ ਹੈ । ਉਨ੍ਹਾਂ ਨੇ ਕਿਹਾ ਹੈ :

> "Goondaism, brick-batting, setting fire and violence are becoming common and pose danger to the existence of democracy. Every sensible person should condemn it. The Jan Sangh is responsible directly or indirectly for the acts of violence which occurred in Bhiwani on 14th March....'

ਜਾਦੂ ਉਹ ਜੋ ਸਿਰ ਚੜ੍ਹ ਬੋਲੇ । ਇਸ ਸਾਹਿਬ ਜਨ ਸੰਘ ਦੇ ਵਾਈਸ-ਪ੍ਰੈਜ਼ੀਡੈਂਟ ਰਹੇ ਹਨ । ਉਨ੍ਹਾਂ ਦੇ ਇਸ ਦਾਅਵੇ ਨਾਲ ਸਰਕਾਰ ਦੀ ਗੱਲ ਵੀ ਗਲਤ ਹੋ ਜਾਂਦੀ ਹੈ ਕਿ ਉਥੇ ਭਿਵਾਨੀ ਵਿੱਚ ਹੋਈ ਵਾਰਦਾਤ ਵਿੱਚ ਕਮਿਊਨਿਸਟਾਂ ਦਾ ਹੱਥ ਸੀ । ਇਸ ਮਾਮਲੇ ਦੀ ਪੜਤਾਲ ਕੀਤੀ ਜਾਵੇ ਕਿ ਇਨ੍ਹਾਂ ਹਰਕਤ ਵਿੱਚ ਕਿਸ ਪਾਰਟੀ ਦਾ ਹੱਥ ਹੈ । ਮੈਂ ਇਸ ਨੂੰ violent ਅਤੇ Fascist ਤਹਿਰੀਕ ਕਿਹਾ ਹੈ । 90 % ਲੋਕ ਇਸ ਰੀਆਰਗੇਨਾਈਜ਼ੇਸ਼ਨ ਦੇ ਹੱਕ ਦੇ ਵਿੱਚ ਹਨ, 10 ਫੀ ਸਦੀ ਇਸ ਦੇ ਖਿਲਾਫ ਹਨ । ਇਹ 10% ਜੋ ਜ਼ਬਰਦਸਤੀ ਗੁੰਡਾ ਗਰਦੀ ਨਾਲ ਆਪਣੀ ਮਰਜ਼ੀ 90% ਲੋਕਾਂ ਤੇ ਥੋਪਣਾ ਚਾਹੁੰਦੇ ਹਨ, ਇਸ ਲਈ ਮੈਂ ਇਸ ਨੂੰ ਫੈਸਿਸਟ ਤਹਿਰੀਕ ਕਿਹਾ ਹੈ । ਇਕ ਲਿੰਗੁਇਸਟਿਕ ਸਵਾਲ ਨੂੰ ਇਹ ਮਜ਼ਹਬੀ ਰੰਗ ਦੇ ਰਹੇ ਹਨ । ਜਦੋਂ ਮਾਸਟਰ ਤਾਰਾ ਸਿੰਘ ਇਸ ਤਰ੍ਹਾਂ ਕਰਦੇ ਹਨ ਤਾਂ ਅਸੀਂ ਉਨ੍ਹਾਂ ਨੂੰ ਕੰਡੈਮ ਕਰਦੇ ਹਾਂ । ਅੱਜ ਜਨ ਸੰਘ ਅਤੇ ਇਹ ਤ੍ਰੀ-ਮੂਰਤੀ ਇਸ ਪੁਲੀਟੀਕਲ ਸਵਾਲ ਨੂੰ ਕਮਿਊਨਲ ਸਵਾਲ ਬਨਾਉਣਾ ਚਾਹੁੰਦੀ ਹੈ । ਇਸ ਤਰ੍ਹਾਂ ਇਹ ਤਹਿਰੀਕ ਸੂਬੇ ਨੂੰ ਤਿੰਨਾ ਹੀ ਪੱਖਾਂ ਤੋਂ ਨੁਕਸਾਨਦੇਹ ਰਹੀ ਹੈ । ਹੁਣ ਫਿਰ ਇਹ ਕੋਸ਼ਿਸ਼ ਕਰ ਰਹੇ ਹਨ ਕਿ ਇਸ ਦਾ ਹਲ ਕਮਿਊਨਲ ਬੇਸਿਜ਼ ਤੇ ਹੋਵੇ । ਰਿਜਨਲ ਫਾਰਮੂਲਾ ਬਣਾਉਣ ਸਮੇਂ ਰਿਜਨਜ਼ ਬੋਲੀ ਦੇ ਆਧਾਰ ਤੇ ਬਣਾਉਣ ਦੀ ਬਜਾਏ ਕਿਸੇ ਕਮਿਊਨਲ ਧੜੇ ਨੂੰ ਸੰਤੁਸ਼ਟ ਕਰਨ ਲਈ ਕਈ ਹੋਰ ਗੱਲਾਂ ਨੂੰ ਸਾਹਮਣੇ ਰੱਖ ਕੇ ਬਣਾਏ ਗਏ । ਦਿੱਲੀ ਵਿੱਚ ਹੁਣ ਫਿਰ ਗਡੇ ਮੁਰਦੇ ਉਖਾੜੇ ਜਾ ਰਹੇ ਹਨ । ਕਿਹਾ ਜਾ ਰਿਹਾ ਹੈ ਕਿ ਪੰਜਾਬੀ ਬੋਲੀ ਦਾ ਸੂਬਾ ਤਾਂ ਮਨ ਲਵਾਂਗੇ ਪਰ ਸਕ੍ਰਿਪਟ ਦੇਵ-ਨਾਗਰੀ ਹੋਵੇ । ਮੈਂ ਕਹਿੰਦਾ ਹਾਂ ਕਿ ਇਹ ਤਾਂ ਐਕਸਪਰਟਸ ਦਾ ਕੰਮ ਹੈ । 6 ਫੁਟ ਦੇ ਆਦਮੀ ਦੇ

[ਕਾਮਰੇਡ ਸ਼ਮਸ਼ੇਰ ਸਿਘ ਜੋਸ਼]

ਕਪੜੇ 4 ਫੁਟ ਦੇ ਆਦਮੀ ਨੂੰ ਨਹੀਂ ਆ ਸਕਦੇ । ਹਰ ਬੋਲੀ ਦੀ ਲਿਪੀ ਆਪਣੀ ਆਪਣੀ ਹੁੰਦੀ ਹੈ । ਰਿਜਨਲ ਫਾਰਮੂਲੇ ਵਿੱਚ ਪੰਜਾਬੀ ਦੀ ਲਿਪੀ ਗੁਰਮੁਖੀ ਤਹਿ ਹੋ ਚੁਕੀ ਹੈ । ਉਸ ਸਵਾਲ ਨੂੰ ਫਿਰ ਉਠਾਇਆ ਜਾ ਰਿਹਾ ਹੈ । ਕਿਹਾ ਜਾ ਰਿਹਾ ਹੈ ਕਿ ਹਾਈਕੋਰਟ ਇਕ ਹੋਵੇ, ਗਵਰਨਰ ਇਕ ਹੋਵੇ, ਇਰੀਗੇਸ਼ਨ ਬੋਰਡ ਇਕ ਹੋਵੇ । ਮੈਂ ਕਹਿੰਦਾ ਹਾਂ ਜਦੋਂ ਦੋ ਸਟੇਟਸ ਬਣ ਜਾਣਗੀਆਂ ਤਾਂ ਅਗਰ ਉਹ ਐਗਰੀ ਕਰਨ ਤਾਂ ਭਾਵੇਂ ਹੋਰ ਕਈ ਗਲਾਂ ਸਾਂਝੀਆਂ ਰਖ ਲੈਣ । ਸਾਡੀ ਹਾਈਕੋਰਟ ਹਿਮਾਚਲ ਨਾਲ ਅਤੇ ਇਰੀਗੇਸ਼ਨ ਬੋਰਡ ਰਾਜਸਥਾਨ ਨਾਲ ਸਾਂਝਾ ਹੈ । ਇਨ੍ਹਾਂ ਗੱਲਾਂ ਦਾ ਫੈਸਲਾ ਉਹ ਦੋ ਸਟੇਟਸ ਖੁਦ ਕਰ ਲੈਣਗੀਆਂ । ਇਸ ਵੇਲੇ ਇਹ ਗੱਲਾਂ ਕਰਨੀਆਂ is putting the cart before the horse. ਇਸ ਨਾਲ ਹੋਰ ਪ੍ਰਾਬਲਮ ਕ੍ਰੀਏਟ ਹੋਣਗੇ । ਹਦਬੰਦੀ ਬਾਰੇ ਮੈਂ ਕਹਿੰਦਾ ਹਾਂ ਕਿ ਬਿਲਕੁਲ ਸਪਸ਼ਟ ਗੱਲ ਕੀਤੀ ਜਾਵੇ । ਪੰਜਾਬੀ ਰਿਜਨ ਵਿੱਚ ਅਗਰ ਕੋਈ ਹਿੰਦੀ ਬੋਲਣ ਵਾਲਾ ਇਲਾਕਾ ਹੈ ਤਾਂ ਉਹ ਹਰਿਆਣੇ ਵਿੱਚ ਮਿਲਾਇਆ ਜਾਵੇ ਤੇ ਜੇ ਕੋਈ ਇਲਾਕਾ ਪੰਜਾਬੀ ਬੋਲੀ ਦਾ ਹਿੰਦੀ ਰਿਜਨ ਵਿੱਚ ਹੈ ਤਾਂ ਉਹ ਪੰਜਾਬੀ ਸੂਬੇ ਵਿੱਚ ਮਿਲਾਇਆ ਜਾਵੇ । ਵਿਲੇਜ ਨੂੰ ਯੂਨਿਟ ਮੰਨ ਲਉ ਅਤੇ pure and simple linguistic ਆਧਾਰ ਤੇ ਰੀਆਰਗੇਨਾਈਜ਼ੇਸ਼ਨ ਕਰੋ । ਕਾਂਗਰਸ ਵਰਕਿੰਗ ਕਮੇਟੀ ਨੇ ਇਹ ਅਸੂਲ ਮੰਨ ਲਿਆ ਹੈ, ਸਰਕਾਰ ਨੇ ਫੈਸਲਾ ਵੀ ਕਰ ਲਿਆ ਹੈ ਹੁਣ ਇਸ ਫੈਸਲੇ ਨੂੰ ਬਦਲਾਉਣ ਦੀ ਕੋਸ਼ਿਸ਼ ਹੋ ਰਹੀ ਹੈ ਅਤੇ ਇਸ ਫਾਰਮੂਲੇ ਨੂੰ pollute ਤੇ prostitute ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਮੈਂ ਕਹਿੰਦਾ ਹਾਂ ਕਿ ਇਸ ਮਸਲੇ ਦਾ ਹਲ fulfledged ਪੰਜਾਬੀ ਸੂਬਾ ਅਤੇ ਹਰਿਆਣਾ ਸਟੇਟ ਹੈ । ਹੋਰ ਕੋਈ ਗੱਲ ਸਿਰੇ ਨਹੀਂ ਚੜ੍ਹਨੀ, ਬਲਕਿ ਹੋਰ problems create. ਹੋਣਗੇ ।

ਅਖੀਰ ਵਿੱਚ ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਮਨਿਸਟਰੀ ਹੈ headed by Shri Ram Kishan ਉਹ ਇਸ ਲਿੰਗੁਇਸਟਿਕ ਰੀਆਰਗੇਨਾਈਜ਼ੇਸ਼ਨ ਦੇ ਕੰਮ ਨੂੰ ਇੰਪਲੀਮੈਂਟ ਨਹੀਂ ਕਰ ਸਕਦੀ । ਇਸ ਨੂੰ ਤਾਂ ਖੁਦ ਹੀ ਅਸਤੀਫਾ ਦੇ ਦੇਣਾ ਚਾਹੀਦਾ ਹੈ ਅਤੇ ਅਗਰ ਇਹ ਮੁਸਤਫੀ ਨਾ ਹੋਵੇ ਤਾਂ ਇਸ ਨੂੰ ਡਿਸਮਿਸ ਕਰਨਾ ਚਾਹੀਦਾ ਹੈ ਅਤੇ ਇਸ transitional period ਲਈ ਇਕ ਸਾਂਝੀ ਮਨਿਸਟਰੀ ਜੋ ਇਸ ਦੇ ਹਕ ਵਿੱਚ ਹੋਵੇ ਬਣਾਈ ਜਾਵੇ । ਹੁਣ ਤਕ ਵਿਚਾਰੇ ਹਰਿਆਣੇ ਵਾਲਿਆਂ ਨੂੰ ਚੀਫ ਮਨਿਸਟਰਸ਼ਿਪ ਦਾ ਮੌਕਾ ਨਹੀਂ ਮਿਲਿਆ । ਉਨ੍ਹਾਂ ਨੂੰ ਵੀ ਇਹ 6 ਮਹੀਨੇ ਇਹ ਮਜ਼ਾ ਲੈ ਲੈਣ ਦਿਉ । ਐਸਾ ਆਦਮੀ ਬਣਾ ਦਿਉ ਜੋ ਇਸ ਦਾ ਹਿਮਾਇਤੀ ਹੋਵੇ । ਇਸ ਤਰ੍ਹਾਂ ਇਹ ਮਸਲਾ ਹਲ ਹੋ ਜਾਵੇਗਾ ਅਤੇ ਇਥੇ ਹਾਲਾਤ ਨਾਰਮਲ ਹੋ ਜਾਣਗੇ । ਅੱਜ ਤਾਂ ਇਹ ਹਾਲਤ ਹੈ ਕਿ ਪੰਜਾਬ ਸਰਕਾਰ ਨੇ ਖੁਦ ਪੁਲਿਸ ਨੂੰ ਹਿਦਾਇਤਾਂ ਦਿੱਤੀਆਂ ਹੋਈਆਂ ਹਨ ਕਿ ਮਾਬ ਨੂੰ ਇਕੱਠਾ ਹੋਣ ਦਿਉ । ਮਾਬ ਇਕੱਠਾ ਹੋ ਕੇ ਜਲੂਸ ਕਢਦਾ ਹੈ, ਸਿਨਮੇ, ਡਾਕਖਾਨੇ, ਬਸਾਂ ਸਾੜਦਾ ਹੈ ਅਤੇ ਪੁਲਿਸ ਦੇਖਦੀ ਰਹਿੰਦੀ ਹੈ ਕਿਉਂਕਿ ਇਸ ਤਰ੍ਹਾਂ ਦੀਆਂ ਉਸ ਨੂੰ ਸਰਕਾਰ ਦੀਆਂ ਹਿਦਾਇਤਾਂ ਹਨ । ਮਾਬ ਕੁਝ ਕਰੇ, ਅੱਗਾਂ ਲਾਵੇ, ਬੰਦੇ ਸਾੜੇ, ਡਾਕਖਾਨੇ ਤੇ ਦੁਕਾਨਾਂ ਲੁਟੇ ਪੁਲੀਸ ਦੀ ਡਿਊਟੀ ਉਸ ਨੂੰ ਰੋਕਣ ਦੀ ਨਹੀਂ । ਇਸ ਇਲਜ਼ਾਮ ਤੋਂ ਇਹ ਸਰਕਾਰ ਬਰੀ ਨਹੀਂ ਹੋ ਸਕਦੀ । ਇਹ ਜੋ ਪੁਲੀਟੀਕਲ ਸਵਾਲ ਹੈ ਇਸ ਨੂੰ ਦੋ ਵਖ ਵਖ ਸਟੇਟਸ ਬਣਾ ਕੇ ਛੇਤੀ ਤੋਂ ਛੇਤੀ ਹਲ ਕੀਤਾ ਜਾਵੇ ਤਾਕਿ ਸੂਬੇ ਵਿੱਚ ਅਮਨ ਅਮਾਨ ਕਾਇਮ ਹੋਵੇ ।

**ਸਰਦਾਰ ਗਿਆਨ ਸਿੰਘ ਰਾੜੇਵਾਲਾ** (ਸਰਹੰਦ) : ਸਪੀਕਰ ਸਾਹਿਬ, ਅੱਜ ਹਾਊਸ ਜਨਰਲ ਐਡਮਨਿਸਟਰੇਸ਼ਨ ਅਤੇ ਪੁਲਿਸ ਦੀਆਂ ਮੰਗਾਂ ਤੇ ਬਹਿਸ ਕਰ ਰਿਹਾ ਹੈ । ਤੁਹਾਨੂੰ ਪਤਾ ਹੈ ਕਿ ਮੈਂ ਸਰਕਾਰ ਦੀ ਤਵਜੁਹ ਇਸ ਗੱਲ ਵਲ ਦਿਵਾ ਚੁੱਕਾ ਹਾਂ ਕਿ ਇਸ ਰਿਆਸਤ ਵਿੱਚ ਟਾਪ ਹੈਵੀ

ਐਡਮਨਿਸਟਰੇਸ਼ਨ ਹੈ । ਇਨ੍ਹਾਂ ਗੱਲਾਂ ਵਲ ਧਿਆਨ ਦਿਵਾਉਂਦੇ ਹੋਏ ਮੈਂ ਅਰਜ਼ ਕੀਤਾ ਸੀ ਕਿ ਮੈਂ ਉਮੀਦ ਕਰਦਾ ਹਾਂ ਕਿ ਇਨ੍ਹਾਂ ਗੱਲਾਂ ਦਾ ਜਵਾਬ ਫਿਨਾਂਸ ਮਨਿਸਟਰ ਸਾਹਿਬ ਬੋਲਦੇ ਦੇਣਗੇ ਪਰ ਇਸ ਹਾਊਸ ਵਿੱਚ ਉਨ੍ਹਾਂ ਗੱਲਾਂ ਦਾ ਕੋਈ ਜਵਾਬ ਨਾ ਆਇਆ । ਉਸ ਤੋਂ ਮਗਰੋਂ ਮੈਂ ਵਿਧਾਨ ਪਰੀਸ਼ਦ ਦੀ ਕਾਰਵਾਈ Tribune ਵਿੱਚ ਪੜ੍ਹੀ । ਉਸ ਅਖਬਾਰ ਮੁਤਾਬਕ ਸਾਡੇ ਫਿਨਾਂਸ ਮਨਿਸਟਰ ਸਾਹਿਬ ਨੇ ਇਹ ਕਿਹਾ ।

> "The State Administration was the heaviest one in the country and that many Departments were over-staffed. This was because there was much duplication of officers during the Emergency."

ਸਪੀਕਰ ਸਾਹਿਬ, ਫਿਨਾਂਸ ਮਨਿਸਟਰ ਸਾਹਿਬ ਨੇ ਇਹ ਗੱਲ ਕਹੀ ਹੈ ਅਤੇ ਇਹ ਹਕੀਕਤ ਵੀ ਹੈ ਕਿ ਸਾਡੀ ਰਿਆਸਤ ਨਾਲੋਂ ਕਈ ਬਹੁਤ ਵੱਡੀਆਂ ਰਿਆਸਤਾਂ ਹਨ ਪਰ ਉਨ੍ਹਾਂ ਦੇ ਮੁਕਾਬਲੇ ਸਾਡਾ ਜਨਰਲ ਐਡਮਿਨਿਸਟਰੇਸ਼ਨ ਤੇ ਖਰਚ ਸਭ ਤੋਂ ਜ਼ਿਆਦਾ ਕੀਤਾ ਜਾ ਰਿਹਾ ਹੈ ।

ਲੇਕਿਨ ਜੋ ਫਿਨਾਂਸ ਮਨਿਸਟਰ ਸਾਹਿਬ ਨੇ ਵਜ੍ਹਾ ਦੱਸੀ ਕਿ ਐਮਰਜੈਂਸੀ ਦੇ ਅੰਦਰ ਡੁਪਲੀ-ਕੇਸ਼ਨ ਹੋਈ ਹੈ ਇਹ ਕਿਸੇ ਹੱਦ ਤਕ ਦਰੁਸਤ ਹੋ ਸਕਦੀ ਹੈ, ਬਿਲਕੁਲ ਦਰੁਸਤ ਨਹੀਂ ਕਹੀ ਜਾ ਸਕਦੀ। ਮੈਂ ਅਰਜ਼ ਕੀਤੀ ਸੀ ਕਿ ਇਸ ਤਰ੍ਹਾਂ ਦੀਆਂ ਕਈ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ ਕਿ ਸੈਕ੍ਰੇਟੇਰੀਏਟ ਤੋਂ ਇਲਾਵਾ ਕਿਸ ਤਰ੍ਹਾਂ ਇਥੇ ਹਰ ਇਕ ਮਨਿਸਟਰ ਨੇ ਆਪਣਾ ਪ੍ਰਾਈਵੇਟ ਸੈਕਰੇਟੇਰੀਏਟ ਰੱਖਿਆ ਹੋਇਆ ਹੈ । ਚੀਫ ਮਨਿਸਟਰ ਦਾ ਪਰਸਨਲ ਸੈਕ੍ਰੇਟੇਰੀਏਟ ਤਾਂ ਇਨਾਂ ਵੱਡਾ ਹੈ ਕਿ ਜਿਸ ਦੀ ਮਿਸਾਲ ਇਸ ਮੁਲਕ ਦੇ ਅੰਦਰ ਕਿਤੇ ਵੀ ਨਹੀਂ ਮਿਲ ਸਕਦੀ । ਸ਼ਾਇਦ ਸਾਡੇ ਪ੍ਰਾਈਮ ਮਨਿਸਟਰ ਆਫ ਇੰਡੀਆ ਦਾ ਪਰਸਨਲ ਸੈਕ੍ਰੇਟੇਰੀਏਟ ਵੀ ਇੰਨਾ ਵੱਡਾ ਨਾ ਹੋਵੇ । ਪਰ ਇਸ ਤਰ੍ਹਾਂ ਦੇ ਪਰਸਨਲ ਅਤੇ ਪ੍ਰਾਈਵੇਟ ਸੈਕ੍ਰੇਟੇਰੀਏਟ ਦੇ ਬਾਰੇ ਵਿੱਚ ਕੋਈ ਜਵਾਬ ਨਹੀਂ ਦਿੱਤਾ ਗਿਆ ।

ਫਿਰ, ਇਸ ਤੋਂ ਇਲਾਵਾ, ਮੈਂ ਇਹ ਅਰਜ਼ ਕੀਤੀ ਸੀ ਕਿ ਅਸਿਸਟੈਂਟ ਸੈਕ੍ਰੇਟਰੀਜ਼ ਤੋਂ ਲੈ ਕੇ ਸਟੈਨੋ ਟਾਈਪਿਸਟ ਤਕ ਸੰਨ 1943 ਤੋਂ ਹੁਣ ਤਕ ਜਿੰਨਾ ਅਸੀਂ ਇਜ਼ਾਫਾ ਦੇਖਦੇ ਹਾਂ ਉਸ ਦੀ ਮਿਸਾਲ ਨਹੀਂ ਮਿਲਦੀ । ਜਿੱਥੇ ਇਨ੍ਹਾਂ ਦੀ ਗਿਣਤੀ ਪਹਿਲਾਂ 320 ਹੁੰਦੀ ਸੀ ਹੁਣ ਇਨ੍ਹਾਂ ਦੀ ਗਿਣਤੀ 2,226 ਹੈ । ਇਸ ਦਾ ਕੀ ਕਾਰਨ ਹੈ ? ਇਸ ਗੱਲ ਦਾ ਜਵਾਬ ਫਿਨਾਂਸ ਮਨਿਸਟਰ ਸਾਹਿਬ ਨੇ ਨਹੀਂ ਦਿੱਤਾ ਇਸ ਹਾਊਸ ਵਿੱਚ । ਨਾ ਹੀ ਇਹ ਉਮੀਦ ਦਿੱਤੀ ਗਈ ਹੈ ਕਿ ਆਇੰਦਾ ਇਸ ਤਰ੍ਹਾਂ ਦੀ ਹੈਵੀ ਐਡਮਨਿਸਟਰੇਸ਼ਨ ਦੀ ਕਾਂਟੀ ਛਾਂਟੀ ਕਰਨ ਨੂੰ ਸਰਕਾਰ ਤਿਆਰ ਹੈ ਅਤੇ ਨਾ ਹੀ ਇਹ ਕਿਹਾ ਗਿਆ ਹੈ ਕਿ ਅਸੀਂ ਇਸ ਐਡਮਨਿਸਟ੍ਰੇਸ਼ਨ ਨੂੰ ਦੂਜੀਆਂ ਸਟੇਟਾਂ ਦੇ ਲੈਵਲ ਤਕ ਲਿਆਣ ਲਈ ਤਿਆਰ ਹਾਂ ।

ਫਿਰ ਹੈਰਾਨੀ ਦੀ ਗੱਲ ਹੈ ਅਤੇ ਸਕੈਂਡਲ ਦੀ ਹਦ ਤਕ ਪਹੁੰਚ ਗਈ ਹੈ ਕਿ ਆਦਮੀ ਵੇਖ ਕੇ ਅਹੁਦੇ ਦਿੱਤੇ ਜਾਂਦੇ ਹਨ ਅਤੇ ਅਸਾਮੀਆਂ ਕਾਇਮ ਕੀਤੀਆਂ ਜਾਂਦੀਆਂ ਹਨ । ਅਤੇ ਆਦਮੀ ਨੂੰ ਵੇਖ ਕੇ ਤਰੱਕੀ ਦਿੱਤੀ ਜਾਂਦੀ ਹੈ । ਮੈਂ ਪੁਛਦਾ ਹਾਂ ਕਿ ਕੀ ਇਸ ਗੱਲ ਦਾ ਕਾਰਨ ਦਸਿਆ ਜਾ ਸਕਦਾ ਹੈ ਕਿ ਕੀ ਵਜ੍ਹਾ ਸੀ ਕਿ ਸੈਕ੍ਰੇਟਰੀਜ਼ ਬਤੌਰ ਸੈਕ੍ਰੇਟਰੀਜ਼ ਦੇ ਕੰਮ ਨਹੀਂ ਸਨ ਕਰ ਸਕਦੇ ? ਅਤੇ ਇਸ ਫਰਜ਼ ਨੂੰ ਕਿਉਂ ਨਹੀਂ ਸਨ ਨਿਭਾ ਸਕਦੇ ? ਅਤੇ ਕੀ ਜ਼ਰੂਰਤ ਸੀ ਉਨ੍ਹਾਂ ਨੂੰ ਕਮਿਸ਼ਨਰ ਬਨਾਣ ਦੀ ? ਇਕ ਨਹੀਂ, ਦੋ ਨਹੀਂ ਇਸ ਵਕਤ 6 ਜਾਂ 7 ਕਮਿਸ਼ਨਰ ਲਗਾ ਦਿਤੇ ਹਨ । ਇਸ ਦੇ ਨਾਲ ਹੀ ਸੁਪਰਫਲੂਅਸ ਪੋਸਟਾਂ ਕਰੀਏਟ ਕੀਤੀਆਂ ਜਾ ਰਹੀਆਂ ਹਨ । ਕਪੂਰ ਸਾਹਿਬ ਆਏ ਤਾਂ ਬਜਾਏ ਇਸ ਦੇ ਕਿ ਉਨ੍ਹਾਂ ਨੂੰ ਕਮਿਸ਼ਨਰ ਲਗਾ ਦਿੱਤਾ ਜਾਂਦਾ ਉਨ੍ਹਾਂ ਨੂੰ ਇਕ ਨਵੀਂ ਪੋਸਟ ਕਰੀਏਟ ਕਰਕੇ ਦਿੱਲੀ ਵਿਚ ਬਿਠਾ ਦਿੱਤਾ ਗਿਆ । ਅਤੇ ਇਸ ਵਕਤ ਉਨ੍ਹਾਂ ਤੇ ਕਈ ਹਜ਼ਾਰ ਰੁਪਿਆ ਮਹੀਨਾ ਖਰਚ ਕੀਤਾ ਜਾ ਰਿਹਾ ਹੈ । ਜਿਥੋਂ ਤਕ ਮੈਨੂੰ ਇਤਲਾਹ ਹੈ, ਜੇਕਰ ਮੈਂ ਗਲਤੀ ਨਹੀਂ ਕਰਦਾ ਤਾਂ ਉਨ੍ਹਾਂ ਨੂੰ ਚਾਰ ਹਜ਼ਾਰ ਰੁਪਿਆ

[ਸਰਦਾਰ ਗਿਆਨ ਸਿੰਘ ਰਾੜੇਵਾਲਾ]
ਮਹੀਨਾ ਆਫਿਸ-ਕਮ-ਰੈਜ਼ੀਡੈਂਸ ਦੇ ਕਿਰਾਏ ਵਜੋਂ ਦਿੱਤਾ ਜਾ ਰਿਹਾ ਹੈ । ਇਸ ਦੇ ਬਾਰੇ ਕੁਝ ਵੀ ਨਹੀਂ ਦਸਿਆ ਗਿਆ ।

ਇਸ ਤੋਂ ਇਲਾਵਾ ਮੈਂ ਜ਼ਿਕਰ ਕੀਤਾ ਸੀ ਵਿਜੀਲੈਂਸ ਕਮਿਸ਼ਨ ਦਾ । ਇਸ ਦੇ ਬਾਰੇ ਵਿੱਚ ਕਿਸੇ ਵੀ ਸਰਕਾਰੀ ਬੈਂਚ ਤੋਂ ਇਕ ਹਰਫ ਵੀ ਨਹੀਂ ਕਿਹਾ ਗਿਆ, ਖਾਸ ਕਰਕੇ ਵਿਜੀਲੈਂਸ ਕਮਿਸ਼ਨ ਬਾਰੇ ਕਿ ਜਦੋਂ ਤੋਂ ਇਹ ਬਣਿਆ ਹੈ ਕਿੰਨੇ ਕੇਸ ਇਸ ਨੇ ਡੀਸਾਈਡ ਕੀਤੇ ਹਨ ਅਤੇ ਕਿੰਨੇ ਕੇਸ ਇਨ੍ਹਾਂ ਪਾਸ ਭੇਜੇ ਗਏ ਹਨ । ਇਨ੍ਹਾਂ ਪਾਸ ਕੋਈ ਵੀ ਕੇਸ ਨਹੀਂ ਭੇਜਿਆ ਗਿਆ । ਫਿਰ ਇਨ੍ਹਾਂ ਨੂੰ ਆਪਣੀ ਹੀ ਕੋਠੀ ਨੂੰ ਦਫਤਰ ਬਣਾਉਣ ਦੀ ਆਗਿਆ ਦਿੱਤੀ ਗਈ ਹੈ ਅਤੇ ਇਸ ਕੋਠੀ ਦਾ ਕਿਰਾਇਆ ਇਨ੍ਹਾਂ ਨੂੰ ਦਫਤਰ ਦੇ ਤੌਰ ਤੇ ਇਸਤੇਮਾਲ ਕਰਨ ਲਈ ਹਰ ਮਹੀਨੇ ਦਿੱਤਾ ਜਾ ਰਿਹਾ ਹੈ । ਇਸ ਦਾ ਕੋਈ ਜਵਾਬ ਸਰਕਾਰ ਵਲੋਂ ਇਸ ਹਾਊਸ ਨੂੰ ਵਿੱਚ ਨਹੀਂ ਆਇਆ ਬਾਵਜੂਦ ਮੇਰੇ ਸਰਕਾਰ ਦੀ ਤਵਜੋਹ ਇਸ ਪਾਸੇ ਦਿਵਾਉਣ ਦੇ । ਅੱਜ ਜਦ ਕਿ ਜਨਰਲ ਐਡਮਨਿਸਟਰੇਸ਼ਨ ਤੇ ਡਿਸਕਸ਼ਨ ਹੋ ਰਹੀ ਹੈ ਇਹ ਮੌਜੂੰ ਹੋਵੇਗਾ ਕਿ ਮਨਿਸਟਰ ਸਾਹਿਬ ਇਨ੍ਹਾਂ ਸਾਰੀਆਂ ਗੱਲਾਂ ਦਾ ਜਵਾਬ ਦੇਣ । ਅਤੇ ਖਾਸ ਤੌਰ ਤੇ ਚੀਫ ਮਨਿਸਟਰ ਸਾਹਿਬ ਦੀ ਸੇਵਾ ਵਿੱਚ ਬੇਨਤੀ ਕਰਾਂਗਾ ਕਿ ਇਨ੍ਹਾਂ ਦਾ ਜਵਾਬ ਦੇ ਕੇ ਆਇੰਦਾ ਦੀ ਸਰਕਾਰ ਦੀ ਪਾਲਿਸੀ ਨੂੰ ਵਾਜ਼ੇਹ ਕਰਨ ਕਿ ਕਿਸ ਤਰ੍ਹਾਂ ਸਰਕਾਰ ਕਰਨਾ ਚਾਹੁੰਦੀ ਹੈ ਕਿ ਕੀ ਸਾਡੀਆਂ ਗੱਲਾਂ ਵੱਲ ਸਰਕਾਰ ਧਿਆਨ ਦੇਣਾ ਵੀ ਚਾਹੁੰਦੀ ਹੈ ਜਾਂ ਨਹੀਂ । ਇਸ ਗੱਲ ਦਾ ਜਵਾਬ ਆ ਜਾਣਾ ਚਾਹੀਦਾ ਹੈ ।

ਇਸ ਤੋਂ ਇਲਾਵਾ ਮੈਂ ਅਰਜ਼ ਕੀਤੀ ਸੀ ਕਿ ਟ੍ਰਿਬਿਊਨ ਵਿੱਚ ਇਕ ਨਿਊਜ਼ ਆਈਟਮ ਆਈ ਹੈ "ਗੌਰਮੈਂਟ ਇੰਜੀਨੀਅਰਜ਼ ਥ੍ਰੈਟਨ ਟੂ ਰੀਜ਼ਾਈਨ ।" ਇਸ ਤੋਂ ਇਲਾਵਾ ਮੇਰੇ ਪਾਸ ਦੂਜੀਆਂ ਵੀ ਕਟਿੰਗਜ਼ ਹਨ ਜਿਨ੍ਹਾਂ ਦਾ ਪਹਿਲਾ ਜ਼ਿਕਰ ਕੀਤਾ ਗਿਆ ਹੈ ਕਿ ਅਜ ਤੋਂ ਕਈ ਮਹੀਨੇ ਪਹਿਲਾਂ ਜਿਨ੍ਹਾਂ ਵਲੋਂ ਨੋਟਿਸ ਦਿੱਤਾ ਗਿਆ, ਕਈ ਮੈਮੋਰੈਂਡਮ ਦਿੱਤੇ ਗਏ । ਪਰ ਅੱਜ ਤਕ ਗੌਰਮੈਂਟ ਵਲੋਂ ਉਨ੍ਹਾਂ ਮੈਮੋਰੈਂਡਮਜ਼ ਤੇ ਕੋਈ ਆਰਡਰਜ਼ ਨਹੀਂ ਹੋਏ । ਅਤੇ ਕਿਸੇ ਕਿਸਮ ਦਾ ਗੌਰ-ਓ-ਖੌਜ਼ ਨਹੀਂ ਹੋਇਆ । ਉਨ੍ਹਾਂ ਨੂੰ ਕੋਈ ਜਵਾਬ ਨਹੀਂ ਦਿੱਤਾ ਗਿਆ । ਮੈਂ ਸਰਕਾਰ ਪਾਸੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਤੁਸੀਂ ਇੰਨ੍ਹਾਂ ਇਨਡਿਫਰੈਂਟ ਕਿਉਂ ਹੋ ਐਡਮਨਿਸਟਰੇਸ਼ਨ ਨਾਲ । ਮੈਂ ਸਖਤ ਲਫਜ਼ ਕੋਈ ਨਹੀਂ ਸੀ ਵਰਤਣਾ ਚਾਹੁੰਦਾ ਇਸ ਸਬੰਧ ਵਿੱਚ । ਮੈਂ ਪਹਿਲਾਂ ਵੀ ਅਰਜ਼ ਕੀਤੀ ਸੀ ਕਿ ਇੰਜੀਨੀਅਰਜ਼ ਬਿਲਡਰਜ਼ ਆਫ ਦੀ ਸਟੇਟ ਹਨ ਅਤੇ ਅੱਜ ਸਰਕਾਰ ਆਪਣੇ ਰਵੱਈਏ ਕਾਰਨ ਇਨ੍ਹਾਂ ਨੂੰ ਬਦਜ਼ਨ ਕਰ ਰਹੀ ਹੈ । ਇਨ੍ਹਾਂ ਦਾ ਜਿਹੜਾ ਇਨੀਸ਼ੀਏਟਿਵ ਸੀ ਉਸ ਨੂੰ ਖਤਮ ਕਰ ਰਹੀ ਹੈ । ਇਸ ਦਾ ਨਤੀਜਾ ਸਾਫ ਤੌਰ ਤੇ ਸਟੇਟ ਦੀ ਡਿਵੈਲਪਮੈਂਟ ਤੇ ਪੈ ਰਿਹਾ ਹੈ । ਮੈਂ ਇਹ ਕਟਿੰਗ ਕੋਟ ਕਰਦਾ ਹਾਂ ਇਸ ਵਿੱਚ ਇਨ੍ਹਾਂ ਵਲੋਂ ਇਹ ਕਿਹਾ ਗਿਆ ਹੈ ਕਿ—

> "....Mr. Jatinder Singh, Chief Engineer, Irrigation, said that the Government had failed to accept the genuine demands and, therfore, the Association must now chalk out its future course of action.

ਇਸ ਦਾ ਮਤਲਬ ਸਾਫ ਅਤੇ ਸਪਸ਼ਟ ਹੈ ਕਿ ਕੰਮ ਠਪ ਹੋ ਜਾਵੇਗਾ । ਜੇਕਰ ਇਜੀਨੀਅਰਜ਼ ਅਸਤੀਫਾ ਦੇ ਗਏ ਤਾਂ ਕੰਮ ਕਿਸ ਤਰ੍ਹਾਂ ਚਲੇਗਾ ? ਮੈਂ ਪਹਿਲਾਂ ਵੀ ਇਸ ਗੱਲ ਦਾ ਹਾਮੀ ਸੀ ਕਿ ਕੋਈ ਵਜਹ ਨਹੀਂ ਕਿ ਇਨ੍ਹਾਂ ਦੇ ਸਿਰਾਂ ਤੇ ਕੋਈ ਆਈ. ਸੀ. ਐਸ. ਜਾਂ ਆਈ. ਏ. ਐਸ. ਆਦਮੀ ਸੈਕਰੇਟਰੀ ਬਣਾ ਕੇ ਬਿਠਾ ਦਿੱਤਾ ਜਾਵੇ । ਇਸ ਤਰ੍ਹਾਂ ਕੋਈ ਵੀ ਫਾਈਲ ਅੱਗੇ ਨਹੀਂ ਤੁਰ ਸਕਦੀ । ਤੁਸੀਂ ਮੈਨੂੰ ਕੋਈ ਵੀ ਅਜਿਹੀ ਫਾਈਲ ਦਸ ਦਿਉ ਜਿਸ ਤੇ ਇਨ੍ਹਾਂ ਆਈ. ਸੀ. ਐਸ. ਜਾਂ ਆਈ. ਏ. ਐਸ. ਅਫਸਰਾਂ ਨੇ, ਜਿਨ੍ਹਾਂ ਨੂੰ ਇਨ੍ਹਾਂ ਤੇ ਸੈਕਰੇਟਰੀ ਬਣਾ ਕੇ ਬਿਠਾ ਦਿੱਤਾ ਗਿਆ ਹੈ, ਕੋਈ ਕਿਸੇ ਕਿਸਮ ਦੀ ਕੰਟਰੀਬਿਊਸ਼ਨ ਕੀਤੀ ਹੋਵੇ । ਇਹ ਤਾਂ

ਮਹਜ਼ ਸੌਦੇ–ਰਾਹ ਬਣ ਗਏ ਹਨ ਅਤੇ ਇਕ ਵੱਡੀ ਡੀਲੇ ਦਾ ਕਾਰਨ ਸਾਬਿਤ ਹੋਏ ਹਨ । ਇਨ੍ਹਾਂ ਦਾ ਕੋਈ ਫਾਇਦਾ ਨਹੀਂ। ਮੈਂ ਇਸ ਤੋਂ ਪਹਿਲਾਂ ਵੀ ਇਹ ਗੱਲ ਕਹੀ ਸੀ ਪਰ ਉਸ ਦਾ ਕੋਈ ਜਵਾਬ ਨਹੀਂ ਆਇਆ, ਕਿਸੇ ਵੀ ਗੌਰਮੈਂਟ ਬੈਂਚ ਤੋਂ ਇਸ ਦਾ ਕੋਈ ਜਵਾਬ ਨਹੀਂ ਆਇਆ ।

ਹੁਣ ਮੈਂ ਲਾ ਐਂਡ ਆਰਡਰ ਦੀ ਤਰਫ ਵੀ ਰੈਫਰ ਕਰਦਾ ਹਾਂ । ਇਸ ਦੇ ਮੁਤੱਲਕ ਮੇਰੇ ਤੋਂ ਪਹਿਲਾਂ ਜਿਹੜੇ ਵਾਕਫਕਾਰ ਹਨ ਉਨ੍ਹਾਂ ਘਟਨਾਵਾਂ ਦੇ ਜਿਹੜੀਆਂ ਕੇ ਪੰਜਾਬ ਵਿੱਚ ਹੋਈਆਂ ਨੇ, ਬਹੁਤ ਕੁਝ ਦਸਿਆ ਹੈ । ਲੇਕਿਨ ਮੈਂ ਵਾਕਿਆਤ ਦੇ ਬਾਰੇ ਵਿੱਚ ਦਸਣਾ ਚਾਹੁੰਦਾ ਹਾਂ ਜਿਹੜੇ ਕਿ ਪਿਛਲੇ ਚੰਦ ਦਿਨਾਂ ਤੋਂ ਪੰਜਾਬ ਦੇ ਅੰਦਰ ਵਾਪਰ ਰਹੇ ਹਨ । ਪਿਛਲੇ ਚੰਦ ਹਫਤਿਆਂ ਦੇ ਅੰਦਰ ਜੋ ਕੁਝ ਹੋਇਆ ਹੈ ਇਸ ਸੂਬੇ ਦੇ ਅੰਦਰ ਉਸ ਦੀ ਅੱਜ ਤਸ਼ਵੀਸ਼ਨਾਕ ਹਾਲਤ ਹੈ। ਮੈਂ ਇਹ ਸਮਝਦਾ ਹਾਂ ਕਿ ਲਾ ਐਂਡ ਆਰਡਰ ਦੀ ਜ਼ਿੰਮੇਵਾਰੀ ਅਫਸਰਾਂ ਤੇ ਹੈ ਅਤੇ ਜੋ ਕੁਝ ਹੋਇਆ ਹੈ ਇਹ ਉਨ੍ਹਾਂ ਅਫਸਰਾਂ ਤੇ ਇਕ ਬਦਨੁਮਾ ਧੱਬਾ ਹੈ । ਜਿਸ ਤਰ੍ਹਾਂ ਦੇ ਵਾਕਿਆਤ ਪਾਨੀਪਤ ਵਿਚ ਹੋਏ ਹਨ ਕਿ ਤਿੰਨ ਆਦਮੀਆਂ ਨੂੰ ਜ਼ਿੰਦਾ ਜਲਾ ਦਿੱਤਾ ਗਿਆ ਅਤੇ ਪੁਲਿਸ ਤਮਾਸ਼ਬੀਨ ਰਹੀ, ਅਖਬਾਰਾਂ ਵਿੱਚ ਇਸ ਦਾ ਜ਼ਿਕਰ ਆਇਆ ਹੈ, ਇਸ ਦੇ ਬਾਰੇ ਵੱਡੇ ਤੋਂ ਛੋਟੇ ਤਕ ਹਰ ਇਕ ਨੇ ਅਫਸੋਸ ਜ਼ਾਹਿਰ ਕੀਤਾ ਹੈ। ਇਥੇ ਹੀ ਬਸ ਨਹੀਂ, ਮੈਂ ਚੰਡੀਗੜ੍ਹ ਵਿੱਚ ਜਿਹੜੇ ਹਾਲਾਤ ਵੇਖੇ ਹਨ, ਅਤੇ ਜਿਨ੍ਹਾਂ ਨੂੰ ਵੇਖਣ ਦਾ ਮੈਨੂੰ ਮੌਕਾ ਮਿਲਿਆ ਹੈ ਕਿ ਕਿਸ ਤਰੀਕੇ ਨਾਲ ਡੀਮਾਂਸਟ੍ਰੇਟਰਜ਼ ਨੇ ਕੀਤਾ ਹੈ, ਸ਼ਰਮਨਾਕ ਹਾਲਤ ਹੈ । ਕਿਸ ਤਰੀਕੇ ਨਾਲ ਪੁਲਿਸ ਅੱਗੇ ਅੱਗੇ ਤੇ ਫਿਰ ਡੀਮਾਂਸਟ੍ਰੇਟਰਜ਼ ਇਕ ਪ੍ਰੇਡ ਦੀ ਸ਼ਕਲ ਵਿੱਚ ਜਾ ਰਹੇ ਹਨ। ਦੁਕਾਨਾਂ ਦੇ ਸ਼ੀਸ਼ੇ ਤੋੜੇ ਜਾ ਰਹੇ ਹਨ, ਤਾਕੀਆਂ ਤੋੜੀਆਂ ਜਾ ਰਹੀਆਂ ਹਨ ਅਤੇ ਪੁਲਿਸ ਤਮਾਸ਼ਬੀਨ ਬਣੀ ਖੜੀ ਹੈ। ਅਤੇ ਪੁਲਿਸ ਨੇ ਕੋਈ ਐਕਸ਼ਨ ਨਹੀਂ ਲਿਆ। ਇਸ ਤਰ੍ਹਾਂ ਦੀਆਂ ਵਾਰਦਾਤਾਂ ਨੂੰ ਜੇਕਰ ਮੈਂ ਮਲਟੀਪਲਾਈ ਕਰਾਂ ਤਾਂ ਆਪ ਅੰਦਾਜ਼ਾ ਲਗਾ ਸਕਦੇ ਹੋ ਕਿ ਲਾ ਅੰਡ ਆਰਡਰ ਦੀ ਕੀ ਹਾਲਤ ਹਰ ਸ਼ਹਿਰ ਵਿੱਚ ਹਵੇਗੀ, ਕਿਸ ਤਰ੍ਹਾਂ ਦੇ ਵਾਕਿਆਤ ਉਥੇ ਹੋਏ ਹੋਣਗੇ । ਮੈਂ ਇਹ ਅਰਜ਼ ਕਰਦਾ ਹਾਂ ਕਿ ਕੀ ਪੁਲਿਸ ਦੀ ਇਹ ਡਿਊਟੀ ਨਹੀਂ ਸੀ ਕਿ ਉਹ ਇਸ ਤਰ੍ਹਾਂ ਦੇ ਵਾਕਿਆਤ ਨੂੰ ਰੋਕੇ ? ਕੀ ਉਨ੍ਹਾਂ ਦੀ ਡਿਉਟੀ ਮਹਿਜ਼ ਡੀਮਾਂਸਟਰੇਸ਼ਟਰਜ਼ ਨੂੰ ਐਸਕੋਰਟ ਕਰਨ ਦੀ ਹੀ ਸੀ । ਨੀਲਮ ਸਿਨਮੇ ਦੇ ਸ਼ੀਸ਼ੇ ਤੋੜੇ ਗਏ, ਉਹ ਪੁਲਿਸ ਪਾਸ ਹਿਫਾਜ਼ਤ ਲਈ ਗਏ ਤਾਂ ਉਨ੍ਹਾਂ ਨੂੰ ਮਦਦ ਦੇਣ ਤੋਂ ਇਨਕਾਰ ਕੀਤਾ ਗਿਆ ਅਤੇ ਇਹ ਕਿਹਾ ਗਿਆ ਕਿ ਦਰਵਾਜ਼ੇ ਬੰਦ ਕਰ ਲਉ। ਇਸੇ ਤਰ੍ਹਾਂ ਬੇਦੀ ਐਂਡ ਸੰਨਜ਼, ਕੈਮਿਸਟਾਂ ਦੀ ਦੁਕਾਨ ਦੇ ਸ਼ੀਸ਼ੇ ਬੁਰੀ ਤਰ੍ਹਾਂ ਤੋੜੇ ਗਏ। ਅਤੇ ਪੁਲਿਸ ਖੜੀ ਤਮਾਸ਼ਾ ਵੇਖਦੀ ਰਹੀ। ਜਦ ਗੌਰਮੈਂਟ ਦੀ ਸੀਟ ਤੇ ਇਹ ਗਲ ਹੋਵੇ ਤਾਂ ਬਾਕੀ ਥਾਵਾਂ ਤੇ ਪੁਲਿਸ ਤੋਂ ਕਿ ਕੁਝ ਐਕਸੈਪਟ ਕੀਤਾ ਜਾ ਸਕਦਾ ਹੈ ? ਜੇਕਰ ਚੰਡੀਗੜ੍ਹ ਵਿਚ ਇਹ ਹਾਲਤ ਹੈ ਤਾਂ ਦੂਰਅਫਤਾਦਾ ਇਲਾਕਿਆਂ ਵਿੱਚ ਤਾਂ ਰੱਬ ਹੀ ਵਾਲੀ ਹੈ। (ਘੰਟੀ) ਮੈਂ ਨਹੀਂ ਚਾਹੁੰਦਾ ਕਿ ਬਾਰ ਬਾਰ ਤੁਸੀਂ ਮੈਨੂੰ ਟੋਕੋ, ਮੈਂ ਖਤਮ ਹੀ ਕਰਨ ਲੱਗਾ ਹਾਂ । ਮੈਂ ਅਰਜ਼ ਕਰਦਾ ਹਾਂ ਕਿ ਵਾਕਿਆਤ ਇਸ ਤਰ੍ਹਾਂ ਦੇ ਹਨ ਕਿ ਜਿਨ੍ਹਾਂ ਨੂੰ ਦੇਖ ਕੇ ਕਿਹਾ ਜਾ ਸਕਦਾ ਹੈ ਕਿ ਪੰਜਾਬ ਵਿੱਚ ਲਾ ਐਂਡ ਆਰਡਰ ਦੀ ਹਾਲਤ ਅੱਛੀ ਨਹੀਂ ।

ਹੁਣ ਪੰਜਾਬੀ ਸੂਬਾ ਬਣ ਰਿਹਾ ਹੈ ਦੂਜੇ ਪਾਸੇ ਹਰਿਆਣਾ ਪ੍ਰਾਂਤ ਬਣ ਰਿਹਾ ਹੈ ਅਤੇ ਇਸ ਤਰ੍ਹਾਂ ਫਿਰ ਦੁਬਾਰਾ ਪੰਜਾਬ ਦੀ ਬਾਈਫਰਕੇਸ਼ਨ ਕੀਤੀ ਜਾ ਰਹੀ ਹੈ । ਇਸ ਤਰ੍ਹਾਂ ਪਹਿਲਾਂ ਸੰਨ 1956 ਵਿੱਚ ਪੈਪਸੂ ਦੀ ਇੰਟੈਗਰੇਸ਼ਨ ਹੋਈ ਸੀ ਤਾਂ ਇਹ ਕਹਿੰਦੇ ਸ਼ਰਮ ਮਹਿਸੂਸ ਹੁੰਦੀ ਹੈ ਕਿ ਅੱਜ ਤਕ ਇੰਟੈਗ-ਰੇਸ਼ਨ ਆਫ ਸਰਵਿਸਿਜ਼ ਨਹੀਂ ਕੀਤੀ ਗਈ । ਪੈਪਸੂ ਦੇ ਮੁਲਾਜ਼ਮ ਅੱਜ ਤਕ ਹੈਰਾਨ ਫਿਰ ਰਹੇ ਹਨ। ਅੱਜ ਤਕ ਬਾਵਜੂਦ ਹੋਮ ਮਨਿਸਟਰੀ ਆਫ ਇੰਡੀਆ ਦੇ ਹੁਕਮ ਦੇ, ਪ੍ਰੈਜ਼ੀਡੈਂਟ ਦੇ ਹੁਕਮ ਦੀ ਤਾਮੀਲ ਨਹੀਂ ਕੀਤੀ ਗਈ ਅਤੇ ਪੈਪਸੂ ਦੇ ਸਰਵਿਸਜ਼ ਨੂੰ ਇੰਟੈਗਰੇਟ ਨਹੀਂ ਕੀਤਾ ਗਿਆ। ਹੁਣ ਫਿਰ ਦੁਬਾਰਾ ਇੰਟੈਗਰੇਸ਼ਨ ਸ਼ੁਰੂ ਹੋ ਜਾਵੇਗੀ ।

[ ਸਰਦਾਰ ਗਿਆਨ ਸਿੰਘ ਰਾੜਵਾਲਾ ]

ਮੈਂ ਇਥੇ ਜ਼ਿਕਰ ਕਰਾਂ ਗੇਟੇ ਦਾ, ਜਿਹੜਾ ਮਸ਼ਹੂਰ ਜਰਮਨ ਫਿਲਾਸਫਰ ਹੋਇਆ ਹੈ, ਉਸ ਨੂੰ ਸਾਰੇ ਜਾਣਦੇ ਹਨ, ਉਹ ਲਿਖਦਾ ਹੈ, ਸਰਕਾਰ ਬਾਰੇ ਕਿ—

> "In Government a great deal may be achieved by severity, more by love, but most of all by that impartial justice which pays no respect to persons."

ਇਹ ਮਹਿਜ਼ ਇਸ ਵਜ੍ਹਾ ਕਰਕੇ ਉਨ੍ਹਾਂ ਲੋਕਾਂ ਨਾਲ ਧੱਕਾ ਕੀਤਾ ਜਾ ਰਿਹਾ ਹੈ ਕਿ ਪੈਪਸੂ ਦੇ ਮੁਲਾਜ਼ਮੀਨ ਏਥੇ ਆਏ ਅਤੇ ਉਨ੍ਹਾਂ ਨਾਲ ਵਿਤਕਰੇ ਭਰਿਆ ਸਲੂਕ ਹੋਇਆ। ਏਥੇ ਇਸ ਹਾਊਸ ਵਿਚ ਟਰਾਂਸਪੋਰਟ ਦੇ ਮੁਤਾਲਿਕ ਵੀ ਬੜਾ ਕੁਝ ਕਿਹਾ ਗਿਆ ਹੈ, ਲੈਂਡ ਰੀਫਾਰਮਜ਼ ਦੇ ਸਬੰਧ ਵਿਚ ਵੀ ਜ਼ਿਕਰ ਆਇਆ। ਤੁਹਾਨੂੰ ਪਤਾ ਹੀ ਹੈ ਕਿ ਇਨ੍ਹਾਂ ਵਿੱਚ ਭੀ ਵਿਤਕਰੇ ਭਰਿਆ ਸਲੂਕ ਹੁੰਦਾ ਆ ਰਿਹਾ ਹੈ। ਜੋ ਲੈਂਡ ਰੀਫਾਰਮਜ਼ ਦੇ ਮੁਤਾਲਿਕ ਪੈਪਸੂ ਦੇ ਵਿੱਚ ਜੁਦਾ ਕਾਨੂੰਨ ਹੈ ਤਾਂ ਏਥੇ ਜੁਦਾ। ਏਸੇ ਤਰ੍ਹਾਂ ਪੈਪਸੂ ਟਰਾਂਸਪੋਰਟਰਜ਼ ਨਾਲ ਜੁਦਾ ਸਲੂਕ ਹੁੰਦਾ ਹੈ ਅਤੇ ਪੰਜਾਬ ਦੇ ਟਰਾਂਸਪੋਰਟਰਜ਼ ਨੂੰ ਜੁਦਾ ਢੰਗ ਨਾਲ ਡੀਲ ਕੀਤਾ ਜਾਂਦਾ ਹੈ। ਇਸੇ ਤਰ੍ਹਾਂ ਮੈਂ ਅਰਜ਼ ਕੀਤਾ ਹੈ ਕਿ ਮੁਲਾਜ਼ਮੀਨ ਨਾਲ ਸਰਵਿਸਿਜ਼ ਵਿਚ ਧੱਕਾ ਕੀਤਾ ਜਾ ਰਿਹਾ ਹੈ। ਇਹ ਕਿਤਨੀ ਸ਼ਰਮ ਦੀ ਗੱਲ ਹੈ। ਮੈਂ ਸਰਕਾਰ ਨੂੰ ਫੇਰ ਯਾਦ ਕਰਾਉਂਦਾ ਹਾਂ ਕਿ ਹੁਣ ਦੁਬਾਰਾ ਮੌਕਾ ਆ ਗਿਆ ਹੈ। ਮੈਂ ਚਾਹੁੰਦਾ ਹਾਂ ਮੁਲਾਜ਼ਮੀਨ ਅਤੇ ਹੋਰ ਸਿਲਸਿਲਿਆਂ ਵਿੱਚ ਜਿਹੜੇ ਫੈਸਲੇ ਹੋਮ ਮਨਿਸਟਰੀ ਨੇ ਕੀਤੇ ਹਨ ਉਨ੍ਹਾਂ ਤੇ ਅਮਲ ਕੀਤਾ ਜਾਵੇ।

**ਸ੍ਰੀ ਸਪੀਕਰ** : ਸ੍ਰੀ ਪ੍ਰਬੋਧ ਚੰਦਰ ਦੀ ਤਰਫੋਂ ਇਹ ਆਬਜੈਕਸ਼ਨ ਕੀਤਾ ਗਿਆ ਹੈ ਕਿ ਕੁਝ ਲੀਡਰਜ਼ ਦੇ ਖਿਲਾਫ ਅਜਿਹੇ ਸਲੋਗਨਜ਼ ਲਗਾਏ ਗਏ ਹਨ ਜਿਹੜੇ ਕਿ ਡੈਫੇਮੇਟਰੀ ਹਨ, ਸਕੈਂਡੂਲਸ ਹਨ। ਇਸ ਦੇ ਮੁਤਾਲਿਕ ਮੈਂ ਕਾਫੀ ਕੁਝ ਰੂਲਜ਼ ਦੇਖੇ ਹਨ, 'ਮੇਜ਼ ਪਾਰਲੀਮੈਂਟਰੀ ਪ੍ਰੈਕਟਿਸ' ਵਿਚੋਂ ਵੀ ਗਾਈਡੈਂਸ ਲੈਣ ਦੀ ਕੋਸ਼ਿਸ਼ ਕੀਤੀ ਹੈ। ਇਨ੍ਹਾਂ ਸਲੋਗਨਜ਼ ਦੇ ਮੁਤਾਲਿਕ ਅਖਬਾਰਾਂ ਦੇ ਵਿੱਚ ਵੀ ਜ਼ਿਕਰ ਆਇਆ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਸ ਕਿਸਮ ਦੇ ਡੈਫੇਮੇਟਰੀ ਸ਼ਬਦ ਹਾਊਸ ਦੀ ਸ਼ਾਨ ਦੇ ਵਿਰੁਧ ਹਨ ਅਤੇ ਇਹ ਅਸੈਂਬਲੀ ਰਿਕਾਰਡ ਦੇ ਵਿੱਚ ਆਉਣੇ ਨਹੀਂ ਚਾਹੀਦੇ। ਇਸ ਲਈ ਮੈਂ ਇਹ ਪ੍ਰੋਸੀਡਿੰਗਜ਼ ਜਿੱਥੇ ਕਿ ਇਹ ਸ਼ਬਦ ਵਰਤੇ ਗਏ ਹਨ ਐਕਸਪੰਜ ਕਰਦਾ ਹਾਂ। (An objection has been raised by Shri Prabodh Chandra that some slogans against some leaders have been raised which are defamatory and scandalous. In this regard I have gone through the Rules at considerable length and efforts have been made to seek guidance from "May's Parliamentary Practice." News items also appeared in the Press that such slogans were raised. I feel that such defamatory words are against the dignity of the House and they should not form part of the Assembly record. Therefore, I expunge that portion of the proceedings where these words have been used.)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਇਸ ਦੇ ਮੁਤਾਲਿਕ ਇੰਡੀਅਨ ਐਕਸਪ੍ਰੈਸ ਅਖਬਾਰ ਵਿੱਚ ਛਪਿਆ ਹੈ ਜਿੱਥੇ ਉਨ੍ਹਾਂ ਨੇ ਕਮਿਊਨਿਸਟ ਪਾਰਟੀ ਨੂੰ ਰਿਸਪਾਂਸੀਬਲ ਠਹਿਰਾਇਆ ਹੈ......(ਵਿਘਨ)

**श्री अध्यक्ष** : इस के मुताल्लिक मैं ने अपना रूलिंग दे दिया है । अब खामोश रहें । (In this respect I have given my ruling and the hon. Member should now keep quiet).

**ਸਰਦਾਰ ਕੁਲਬੀਰ ਸਿੰਘ** (ਫ਼ਿਰੋਜ਼ਪੁਰ) : ਇਸ ਮੁਲਕ ਦੀ 45 ਕਰੋੜ ਦੀ ਆਬਾਦੀ ਵਿੱਚ ਹਿੰਦੂ, ਸਿੱਖ, ਮੁਸਲਮਾਨ, ਈਸਾਈ, ਪਾਰਸੀ, ਗਾਂਧੀਵਾਦੀ, ਮਾਰਕਸਵਾਦੀ, ਅਮਰੀਕਾ, ਰੂਸ, ਚੀਨ ਵਗੈਰਾ ਦੇ ਸਾਰੇ ਹਾਮੀ ਵਸਦੇ ਹਨ। ਇਸ ਮੁਲਕ ਦੇ ਵਿੱਚ ਭਾਸ਼ਾਵਾਦ, ਸੂਬਾਵਾਦ, ਇਲਾਕਾਵਾਦ, ਹੋਰ ਪਤਾ ਨਹੀਂ ਕੀ ਕੀ ਵਾਦ ਮੰਨਣ ਵਾਲੇ ਲੋਕ ਹਨ। ਪਰ ਹਿੰਦੁਸਤਾਨੀ ਕਿਤਨੇ ਹਨ ਇਹ ਇਕ ਨਾਯਾਬ ਜਿਹੀ ਚੀਜ਼ ਹੈ, ਜਿਹੜਾ ਕਿ ਨਾ ਤਿੰਨਾ ਵਿੱਚ ਹੈ ਨਾਂ ਤੇਰਾਂ ਵਿੱਚ। ਸਿਆਸਤ ਦੀ ਬੁਨਿਆਦ, ਭਾਵੇਂ ਇਹ ਬੀਸਵੀਂ ਸਦੀ ਦੋ ਤਿਹਾਈ ਦੇ ਕਰੀਬ ਲੰਘ ਗਈ ਹੈ ਫੇਰ ਵੀ ਇਹ ਕਈ ਸੌ ਸਾਲ ਪੁਰਾਣੇ ਸਮਾਜ ਦੇ ਅਸੂਲਾਂ ਤੇ ਆਧਾਰ ਉਪਰ ਹੈ। ਇਸ ਲਈ ਇਹ ਵਾਦ ਜਦੋਂ ਵੀ ਹਮਲੇ ਕਰਦੇ ਹਨ ਇਹ ਕੌਮ ਦੇ ਲੜਖੜਾਂਦੇ ਹੋਏ ਕਦਮ ਕਿਤੇ ਦੇ ਕਿਤੇ ਲੈ ਜਾਂਦੇ ਹਨ। ਅੰਗਰੇਜ਼ ਦੀ ਸੌ ਸਾਲ ਦੀ ਗੁਲਾਮੀ ਨੇ ਕੌਮ-ਪ੍ਰਸਤੀ ਅਤੇ ਨੈਸ਼ਨਲਇਜ਼ਮ ਦਾ ਥੋੜਾ ਬਹੁਤ ਅਹਿਸਾਸ ਸਾਨੂੰ ਦਿੱਤਾ ਸੀ। ਪਰ ਬਦਕਿਸਮਤੀ ਇਹ ਹੈ ਕਿ ਇਸ ਮੁਲਕ ਦੀਆਂ ਹਿੰਦੂ, ਸਿਖ ਅਤੇ ਮੁਸਲਮ, ਤਿੰਨੇ ਕਮਿਊਨਿਟੀਜ਼ ਦੇ ਜਜ਼ਬਾਤ ਇਕ ਦੂਸਰੇ ਦੇ ਖਿਲਾਫ ਭੜਕਦੇ ਰਹੇ ਅਤੇ ਇਸ ਮੁਲਕ ਦੇ ਵਿੱਚ ਇਹ ਗੱਲ ਕਹੀ ਜਾਣ ਲੱਗੀ ਕਿ The religion is an opium for the masses. ਇਸ ਦਾ ਨਤੀਜਾ ਇਹ ਹੋਇਆ ਕਿ ਕੌਮ ਪਰਸਤੀ ਦਾ ਬੇੜਾ ਇਹ ਮਜ਼ਹਬ ਦੀ ਚਟਾਨ ਨਾਲ ਟਕਰਾਕੇ ਪਾਸ਼ ਪਾਸ਼ ਹੋ ਗਿਆ ਅਤੇ ਮੁਲਕ ਮਜ਼ਬ ਦੀ ਬਿਨਾ ਉਪਰ ਕੌਮਾਂ ਦੇ ਅਸੂਲ ਨੂੰ ਮੰਨਦਿਆਂ ਤਕਸੀਮ ਕਰ ਦਿੱਤਾ ਗਿਆ ਹੁਣ ਸੂਬਾ ਵਾਦ, ਭਾਸ਼ਾ-ਵਾਦ ਦੇ ਦੌਰੇ ਪੈ ਰਹੇ ਹਨ, ਅਤੇ ਰਿਹ ਇਸ ਮੁਲਕ ਦੇ ਜਿਸਮ ਤੇ ਇਕ ਕਿਸਮ ਦਾ ਦਰਦ ਦਾ ਕਾਰਨ ਬਣੇ ਹੋਏ ਹਨ।

*(At this stage Shri Ram Saran Chand Mital Member of the Panel of Chairmen, occupied the Chair.)*

ਜਿਸ ਵੇਲੇ ਹਿੰਦੁਸਤਾਨ ਦੀ ਆਜ਼ਾਦੀ ਦੀ ਬੇੜੀ ਕਿਨਾਰੇ ਲੱਗਣ ਲਗੀ ਤਾਂ ਜਿਹੜੇ ਤਰੱਕੀ ਪਸੰਦ ਕਹਾਉਂਦੇ ਸਨ, self-determination ਦੇ ਅਸੂਲਾਂ ਦਾ ਨਾਂ ਲੈਂਦੇ ਸਨ ਅਤੇ ਇਕ ਗ਼ੈਰ ਮਜ਼ਹਬੀ ਪਾਰਟੀ ਦੇ ਨਾਉਂ ਤੇ ਆਪਣੇ ਆਪ ਨੂੰ ਇਸ ਮੁਲਕ ਦੇ ਨੇਤਾ ਕਹਾਉਂਦੇ ਸਨ ਉਨ੍ਹਾਂ ਨੇ ਪਾਕਿਸਤਾਨ ਦੀ ਹਿਮਾਇਤ ਕੀਤੀ ਅਤੇ ਇਸ ਦੇ ਬਾਵਜੂਦ ਹਿੰਦੂ ਸਿੱਖ ਕਮਿਊਨਿਟੀਆਂ ਨੂੰ ਵੀ ਓਧਰੋਂ ਏਧਰ ਆਉਣਾ ਪਿਆ ਜਿਸ ਦੇ ਨਤੀਜੇ ਦੇ ਤੌਰ ਤੇ ਲੱਖਾਂ ਕਰੋੜਾਂ ਦੀ ਆਬਾਦੀ ਦੀ ਬਰਬਾਦੀ ਹੋਈ ਅਤੇ ਉਸ ਵੇਲੇ ਤੋਂ ਹੀ ਨਫਰਤ ਦੀ ਇਹ ਰੁਚੀ ਇਕ ਦੂਸਰੇ ਦੇ ਖਿਲਾਫ ਚਲੀ ਆ ਰਹੀ ਹੈ, ਤੇ ਹੁਣ ਉਹ ਕਮਿਊਨਿਸਟ ਭਾਸ਼ਾ ਦੀ ਬਿਨਾ ਤੇ ਸੂਬੇ ਦੀ ਵੰਡ ਦਾ ਪਰਚਾਰ ਕਰਦੇ ਹਨ ਜਿਸ ਤੇ ਮੈਨੂੰ ਇਕਬਾਲ ਦਾ ਇਕ ਸ਼ੇਅਰ ਕਹਿਣਾ ਪੈਂਦਾ ਹੈ।

"ਮਨ ਦਰੂੰਨੇ ਸ਼ੀਸ਼ਾਏ ਅਸਰ ਹਾਜ਼ਰ ਦੀਦਾਅਮ,<br>ਆ ਚੁਨਾਂ ਜ਼ਹਿਰੇ ਕਿ ਮਾਰਹਾ ਦਰ ਪੇਚੋਤਾਬ।"

ਇਸ ਤਰ੍ਹਾਂ ਦਾ ਜ਼ਹਿਰ ਭਰਾ ਭਰਾ ਦੇ ਖਿਲਾਫ਼ ਭਰ ਦਿੱਤਾ ਗਿਆ ਕਿ ਜੇਕਰ ਵੇਖਿਆ ਜਾਵੇ ਤਾਂ ਇਕ ਫਨੀਅਰ ਸੱਪ ਵੀ ਇਨ੍ਹਾਂ ਤੋਂ ਘੱਟ ਵਿਸ਼ ਘੋਲਦਾ ਹੋਵੇਗਾ। ਵਤਨ ਦੇ ਲੀਡਰਾਂ ਨੂੰ ਜਿਹੜੀਆਂ ਬੀਮਾਰੀਆਂ ਦਾ ਮੁਕਾਬਲਾ ਕਰਨਾ ਪਿਆ ਹੈ ਉਹ ਮਹਿਜ਼ ਮਜ਼ਹਬ-ਵਾਦ, ਅਤੇ ਸੂਬਾ-ਬਾਦ ਦੀਆਂ ਹਨ। ਮੈਨੂੰ ਇਸ ਤੇ ਕਹਿੰਦਿਆਂ ਅਫਸੋਸ ਹੁੰਦਾ ਹੈ ਕਿ:—

"ਅਕਲ ਅਯਾਰ ਹੈ ਸੌ ਭੇਸ ਬਨਾ ਲੇਤੀ ਹੈ,<br>ਇਸ਼ਕ ਬਿਚਾਰਾ ਨਾ ਮੁੱਲਾਂ ਹੈ ਨਾ ਹਕੀਮ।"

ਇਸ ਤਰ੍ਹਾਂ ਦੇ ਹਾਲਾਤ ਹੋਏ ਹਨ ਇਸ ਮੁਲਕ ਦੇ ਕਿ ਕੋਈ ਮਹਾਤਮਾ ਜਲ ਮਰਨ ਨੂੰ ਤਿਆਰ ਹੈ ਜੋ ਉਨ੍ਹਾਂ ਦੀ ਗੱਲ ਨਹੀਂ ਮੰਨੀ ਜਾਂਦੀ। ਉਹ ਕਹਿੰਦਾ ਹੈ ਕਿ ਤੁਸੀਂ ਮੇਰੀ ਬੋਲੀ ਬੋਲਣ ਵਾਲਾ ਇਕ ਯੂਨਿਟ ਕਾਇਮ ਕਰੋ, ਹਿੰਦੂ-ਸਿੱਖ ਏਕਤਾ ਤਦ ਹੀ ਕਾਇਮ ਹੋ ਸਕਦੀ ਹੈ, ਫੇਰ ਕਿਸੇ ਨੂੰ ਕੋਈ ਖਤਰਾ ਨਹੀਂ ਹੋਵੇਗਾ। ਨਾਲ ਇਹ ਧਮਕੀ ਵੀ ਦਿੱਤੀ ਜਾਂਦੀ ਹੈ ਕਿ ਜੇ ਇਸ ਤਰ੍ਹਾਂ ਨਾਂ ਕੀਤਾ ਗਿਆ ਤਾਂ ਮੇਰੇ ਲਈ ਮਿੱਟੀ ਦਾ ਤੇਲ ਤਿਆਰ ਹੈ।

[ ਸਰਦਾਰ ਕੁਲਬੀਰ ਸਿੰਘ ]

ਦੂਸਰਾ ਦੇਵਤਾ ਕਹਿੰਦਾ ਹੈ ਕਿ ਸਾਨੂੰ ਬੈਕਵਰਡ ਰਖਿਆ ਗਿਆ ਹੈ ਸਾਰੇ ਮਹਿਕਮਿਆਂ ਦੇ ਵਿੱਚ ਸਾਨੂੰ ਬੈਕਵਰਡ ਰਖਿਆ ਗਿਆ ਹੈ, ਜਿਸ ਤਰ੍ਹਾਂ ਕਿ ਆਬਪਾਸ਼ੀ, ਅਤੇ ਬਜਲੀ ਦਾ ਮਹਿਕਮਾ ਵਗੈਰਾ ਹਨ । ਸਾਨੂੰ ਐਕਸਪਲਾਇਟ ਕੀਤਾ ਗਿਆ ਹੈ ਕਿ ਤੁਹਾਡੀ ਮਾਦਰੀ ਬੋਲੀ ਪੰਜਾਬੀ ਹੈ। ਇਹ ਸਟੇਟ ਤਾਂ ਬਾਈਲਿੰਗੁਅਲ ਹੈ । ਅਸੀਂ ਕਿਸੇ ਤੋਂ ਭੀਖ ਨਹੀਂ ਮੰਗਦੇ, ਸਾਡਾ ਹਕ ਸਾਨੂੰ ਮਿਲਣਾ ਚਾਹੀਦਾ ਹੈ। ਅਸੀਂ ਕਦੋਂ ਤਕ ਇਕ ਕਰੱਪਟ ਵਜ਼ਾਰਤ ਦੇ ਜੂਠ ਟੁਕੜਿਆਂ ਤੇ ਗੁਜ਼ਾਰਾ ਕਰਦੇ ਰਹਾਂਗੇ । ਅਸੀਂ ਕਿਸੇ ਪੰਜਾਬੀ ਬੋਲਣ ਵਾਲੇ ਨੂੰ ਆਪਣੇ ਇਲਾਕੇ ਵਿੱਚ ਰਹਿਣ ਨਹੀਂ ਦੇਣਾ । ਬਸ ਜੀ ਸਾਡਾ ਇਲਾਕਾ ਅਲਗ ਕਰ ਦਿੱਤਾ ਜਾਵੇ । ਅਸੀਂ ਆਪਣੀ ਬੋਲੀ ਬੋਲਾਂਗੇ, ਆਪਣੀ ਵਜ਼ਾਰਤ ਬਣਾਵਾਂਗੇ । ਪੰਜਾਬੀ ਹਿੰਦੂ ਤੋਂ ਛੁਟਕਾਰਾ ਹਾਸਲ ਕਰਾਂਗੇ । ਆਪਣੀ ਕਾਬਲੀਅਤ ਦਾ ਡੰਕਾ ਬਜਾਉਣ ਦੀ ਖਾਤਰ ਮੁਕਾਬਲੇ ਵਿੱਚ ਵਰਤ ਰਖਾਂਗੇ । ਲੀਡਰੀ ਵੀ ਹਾਸਲ ਹੋਵੇਗੀ । ਜਿਸ ਤਰ੍ਹਾਂ ਤੁਸੀਂ ਵੇਖਿਆ ਹੀ ਹੈ ਕਿ ਚੌਧਰੀ ਦੇਵੀ ਲਾਲ ਨੇ ਆਪਣੇ ਲੜਕੇ ਤੋਂ ਵਰਤ ਰਖਵਾ ਕੇ ਲੀਡਰੀ ਹਾਸਲ ਕੀਤੀ ਹੈ।

ਤੀਸਰਾ ਕਹਿੰਦਾ ਹੈ ਕਿ ਤੁਸੀਂ ਤਾਂ ਆਪਸ ਵਿੱਚ ਲੜਦੇ ਹੋ, ਮੈਨੂੰ ਮੇਰਾ ਹਿੱਸਾ ਨਹੀਂ ਦਿੰਦੇ, ਇਸ ਲਈ ਮੈਨੂੰ ਕਿਸੇ ਹੋਰ ਭਾਈ ਨਾਲ ਮਿਲਣ ਦਿਉ ਅਤੇ ਹਿਮਾਚਲ ਵਿੱਚ ਜਾਣ ਦਿਉ ।

ਚੌਥਾ ਪਹਿਲੇ ਨੂੰ ਕਹਿੰਦਾ ਹੈ ਕਿ ਮੈਂ ਤੁਹਾਡੀ ਬੋਲੀ ਤਾਂ ਮੰਨਦਾ ਹਾਂ ਪਰ ਜਿੱਥੇ ਨਹੀਂ ਵੀ ਬੋਲੀ ਜਾਂਦੀ ਉਥੇ ਵੀ ਜ਼ਬਰਦਸਤੀ ਬੁਲਵਾਉ ਪਰ ਅਲਗ ਨਾ ਹੋਵੋ । ਹਿੰਦੂ ਸਿੱਖ ਇਕ ਹਨ ।

ਇਹੀ ਦੂਸਰੇ ਨੂੰ ਕਹਿੰਦਾ ਹੈ ਕਿ ਤੁਹਾਡੀ ਬੋਲੀ ਭਾਰਤ ਦੀ ਬੋਲੀ ਹੈ, ਤੁਸੀਂ ਇਕ ਬੋਲੀ ਨਹੀਂ, ਦੋ ਬੋਲੀ ਦੀ ਸਟੇਟ ਮੰਨ ਲਉ ਤੁਹਾਨੂੰ ਪੂਰਾ ਹਿੱਸਾ ਮਿਲਣਾ ਚਾਹੀਦਾ ਹੈ । ਆਪਾਂ ਦੋਵੇਂ ਭਾਈ ਹਾਂ ਅਤੇ ਦੋਵੇਂ ਦੋ ਬੋਲੀਆਂ ਦੀ ਇਕ ਸਟੇਟ ਮੰਨ ਲਈਏ । ਮੈਂ ਚਾਹੁੰਦਾ ਹਾਂ ਕਿ ਤੁਹਾਨੂੰ ਤੁਹਾਡਾ ਪੂਰਾ ਹਿੱਸਾ ਮਿਲਣਾ ਚਾਹੀਦਾ ਹੈ। ਐ ਪਹਾੜ ਵਾਲਿਉ, ਤੁਸੀਂ ਵੀ ਹਿੰਦੀ ਬੋਲਦੇ ਹੋ, ਤੁਹਾਨੂੰ ਵੀ ਅਸੀਂ ਅਲਗ ਨਹੀਂ ਕਰਨਾ ਚਾਹੁੰਦੇ, ਤੁਸੀਂ ਵੀ ਸਾਡੇ ਨਾਲ ਹੀ ਰਹੋ । ਕਾਂਗਰਸ ਸਰਕਾਰ ਦੇ ਗਲਤ ਕਾਰਨਾਮੇ ਨਾਲ ਅੱਗ ਅਤੇ ਖੂਨ ਦੇ ਤੂਫਾਨ ਉਠਦੇ ਨਜ਼ਰ ਆ ਰਹੇ ਹਨ । ਕਿਤਨੀ ਦਰਦਨਾਕ ਬਾਤ ਹੈ ਕਿ ਇਸ ਕਸ਼ਮਕਸ਼ ਨੇ ਜ਼ਿੰਦਾ ਭਾਈ ਕੇ ਕਬਾਬ ਬਨਾਨੇ ਸ਼ੁਰੂ ਕਰ ਦੀਏ ਹੈ, ਦੁਕਾਨੋਂ ਮੇਂ ਆਗ ਕੀ ਹੋਲੀ ਮਨਾਈ ਜਾ ਰਹੀ ਹੈ। ਔਰ ਲੋਗ ਨਏ ਸਿਰੇ ਸੇ ਰਿਫਿਊਜੀ ਬਣਾਏ ਜਾ ਰਹੇ ਹੈਂ।

ਅੱਜ ਅਸੀਂ ਸੈਕੂਲਰਇਜ਼ਮ ਨੂੰ ਮੰਨਦੇ ਹੋਏ, ਇਲਾਕਾਵਾਦ, ਭਾਸ਼ਾ-ਵਾਦ ਵਾਲਿਆਂ ਦੀ ਮੁਖ਼ਾਲਫਤ ਕਰਦੇ ਹਾਂ। ਪਰ ਦੂਸਰੇ ਪਾਸੇ ਮਜ਼ਹਬ ਦੀ ਬਿਨਾ ਤੇ ਇਸ ਮੁਲਕ ਦੀ ਤਕਸੀਮ ਮੰਨ ਲੈਂਦੇ ਹਾਂ ਅਤੇ ਜ਼ਬਾਨ ਦੀ ਬਿਨਾ ਤੇ ਸੂਬੇ ਬਣਾਉਣੇ ਮੰਨ ਲਏ । ਹਿੰਦੂ ਸਿੱਖ ਨੂੰ ਭਾਈ ਭਾਈ ਕਹਿੰਦੇ ਹਨ ਅਤੇ ਦੋ ਭਾਸ਼ਾ ਦੇ ਸੂਬੇ ਅਲਗ ਬਣਾਉਣ ਲਗ ਪਏ ਹਨ। ਇਸ ਤਰ੍ਹਾਂ ਏਕਤਾ ਜ਼ਰੂਰ ਹੋ ਜਾਏਗੀ ? ਪਹਿਲਾਂ ਜਦੋਂ ਰੀਜਨਲ ਫਾਰਮੂਲਾ ਬਣਾਇਆ ਸੀ ਤਾਂ ਉਸ ਵੇਲੇ ਹਿੰਦੂ ਨਾਰਾਜ਼ ਸਨ, ਅਤੇ ਸਿੱਖ ਖੁਸ਼ ਸਨ। ਹੁਣ ਪੰਜਾਬੀ ਸੂਬਾ ਮੰਨ ਲਿਆ ਹੈ, ਇਸ ਦੇ ਨਾਲ ਹੀ ਹਰਿਆਣੇ ਵਾਲਿਆਂ ਨੂੰ ਪਹਾੜੀ ਲੋਕਾਂ ਨੂੰ ਵੀ ਖੁਸ਼ ਕਰ ਲਿਆ ਹੈ। ਕਾਂਗਰਸ ਸਰਕਾਰ ਵਾਲੇ ਹਿੰਦੂਆਂ ਨੂੰ ਵੀ ਖੁਸ਼ ਕਰਨਾ ਚਾਹੁੰਦੇ ਹਨ ਕਿ ਥੋੜੀ ਬਹੁਤ ਗੜ-ਬੜ ਹੋ ਜਾਵੇ, ਅਗਾਂ ਲੱਗ ਜਾਣ, ਖੂਨ ਖਰਾਬਾ ਹੋ ਜਾਵੇ ਤਾਂ ਉਹ ਇਸ ਫਾਰਮੂਲੇ ਵਿੱਚ ਵੀ ਤਬਦੀਲੀ ਕਰ ਲੈਣ । ਖੁਦ ਕਾਂਗਰਸ ਕਦੇ ਵੀ ਫਿਰਕਾ-ਪਰਸਤ ਨਹੀਂ ਬਣਦੀ, ਇਹ ਸਿਰਫ ਫਿਰਕਾ ਪ੍ਰਸਤੀ ਦੇ ਅਗੇ ਘੁਟਨੇ ਟੇਕਦੀ ਆਉਂਦੀ ਹੈ । ਜਿਹੜਾ ਜ਼ੋਰ ਵਾਲਾ ਹੈ ਉਹ ਇਨ੍ਹਾਂ ਤੋਂ ਜੋ ਚਾਹੇ ਕਰਾ ਲਵੇ, ਹੁਣ ਪਕੜ ਧਕੜ ਦਾ ਅੰਧਾ ਧੁੰਦ ਸਿਲਸਿਲਾ ਚਲਾਇਆ ਹੋਇਆ ਹੈ । ਜਿਹੜੇ ਲੋਕਾਂ ਨੂੰ ਕੁਝ ਵੀ ਪਤਾ ਨਹੀਂ, ਕਦੇ ਕਾਨੂੰਨ ਤੋੜਿਆ ਨਹੀਂ, ਉਨ੍ਹਾਂ ਨੂੰ ਸਿਰਫ ਕੋਟਾ ਪੂਰਾ ਕਰਨ ਦੀ ਗਰਜ਼ ਨਾਲ, ਪਕੜਿਆ ਜਾ ਰਿਹਾ ਹੈ। ਇਕ ਸਾਡੇ ਫਿਰੋਜ਼ਪੁਰ ਦੇ

ਐਸ.ਐਸ.ਪੀ. ਹਨ ਜੋ ਐਸ. ਬਾਵਾ । ਉਹ ਕਾਂਗਰਸੀਆਂ ਤੇ ਤਜਰਬੇ ਕਰਦੇ ਰਹੇ ਸਨ । ਉਹ ੧੯੪੨ ਦੇ ਇਕ ਬੜੇ ਤਜਰਬੇਕਾਰ ਅਫਸਰ ਹਨ। ਜਿਹੜੇ ਕਿ ਬੈਂਗਣ ਦੇ ਨੌਕਰ ਨਹੀਂ ਹਜ਼ੂਰ ਦੇ ਨੌਕਰ ਹਨ। ਪੁਲੀਸ ਵਾਲੇ ਅਗਲੇ ਪਿਛਲੇ ਬਦਲੇ ਲੈ ਰਹੇ ਹਨ ।

ਦੂਸਰੀ ਵੱਡੀ ਗੱਲ ਇਹ ਹੈ ਕਿ ਮੇਰਾ ਖਿਆਲ ਹੈ ਕਿ ਸਰਕਾਰ ਨੇ ਫੈਸਲਾ ਕੀਤਾ ਹੈ ਜਾਂ ਤਵੱਕੋ ਕੀਤੀ ਜਾਂਦੀ ਹੈ ਕਿ ਜਿੱਥੇ ਜਿੱਥੇ ਗੋਲੀ ਚਲੀ ਹੈ, ਜਿੱਥੇ ਜਿੱਥੇ ਲੋਕਾਂ ਤੇ ਲਾਠੀ ਚਾਰਜ ਕੀਤਾ ਹੈ, ਜਿੱਥੇ ਜਿੱਥੇ ਲੋਕਾਂ ਨਾਲ ਅਟਰਾਸਿਟੀਜ਼ ਹੋਈਆਂ ਨੇ, ਜਿੱਥੇ ਜ਼ਰੂਰਤ ਨਹੀਂ ਸੀ ਤਾਕਤ ਦਾ ਇਸਤੇਮਾਲ ਕੀਤਾ ਹੈ, ਸਰਕਾਰ ਉਨ੍ਹਾਂ ਦੀ ਤਹਿਕੀਕਾਤ ਕਰਵਾਏਗੀ ਜਾਂ ਕਰਵਾਉਣਾ ਚਾਹੁੰਦੀ ਹੈ ਜਾਂ ਕਰਨੀ ਚਾਹੀਦੀ ਹੈ, ਜੋ ਹੁਣ ਤਕ ਨਹੀਂ ਕੀਤੀ। ਇਹ ਸਰਕਾਰ ਲਈ ਬੜੀ ਜ਼ਰੂਰੀ ਗੱਲ ਹੈ । ਤਹਿਕੀਕਾਤ ਨਾਲ ਪਤਾ ਲੱਗ ਜਾਏਗਾ ਕਿ ਕਿਨ੍ਹਾਂ ਅਫਸਰਾਂ ਨੇ ਕੀ ਕੁਝ ਕੀਤਾ ਹੈ। ਅਤੇ ਜਿਥੇ ਉਨ੍ਹਾਂ ਨੇ ਜ਼ਿਆਦ-ਤੀਆਂ ਕੀਤੀਆਂ ਹਨ ਉਨ੍ਹਾਂ ਨੂੰ ਪੂਰੀ ਸਜ਼ਾ ਮਿਲਣੀ ਚਾਹੀਦੀ ਹੈ । ਜਦ ਲੋਕਾਂ ਨੂੰ ਉਨ੍ਹਾਂ ਦੇ ਵ੍ਰਿਮਜ਼ ਤੇ ਸਜ਼ਾਵਾਂ ਮਿਲਦੀਆਂ ਹਨ ਤਾਂ ਉਨ੍ਹਾਂ ਨੂੰ ਵੀ ਸਜ਼ਾ ਮਿਲਣੀ ਚਾਹੀਦੀ ਹੈ । ਮਲੋਟ ਵਿੱਚ ਜਨ ਸੰਘ ਦੇ ਪਰੈਜ਼ੀਡੈਂਟ ਤੇ ਝੂਠਾ ਮੁਕਦਮਾ ਅੱਗ ਲਾਉਣ ਦਾ ਬਣਾਇਆ। ਇਕ ਵਰਕਰ ਦੀ ਚਾਰ ਸਾਲਾ ਲੜਕੀ ਨੂੰ ਪੁਲਿਸ ਵਾਲਿਆਂ ਨੇ ਚਪੇੜਾਂ ਮਾਰੀਆਂ। ਉਨ੍ਹਾਂ ਦੇ ਘਰ ਵਿੱਚ ਜ਼ਬਰਦਸਤੀ ਦਾਖਲ ਹੋ ਕੇ ਕੁਟਿਆ, ਜਿਸ ਦੀ ਕੋਈ ਮਜ਼ਹਬ ਜਾਂ ਮੁਲਕ ਦਾ ਕਾਨੂੰਨ ਇਜਾਜ਼ਤ ਨਹੀਂ ਦੇ ਸਕਦਾ। ਭਾਵੇਂ ਕਿਸੇ ਨੇ ਕੁਝ ਨਹੀਂ ਸਾੜਿਆ ਹੋਵ ਐਵੇਂ ਰਾਹ ਤੁਰਿਆ ਜਾਂਦਾ ਹੋਵੇ, ਉਸ ਨੂੰ ਫੜ ਕੇ ਅੰਦਰ ਦੇ ਦਿੰਦੇ ਹਨ । (ਵਿਘਨ) ਜੇ ਤੁਹਾਡੇ ਨਾਲ ਵੀ ਇਸ ਤਰ੍ਹਾਂ ਕਰਨ ਤੇ ਤੁਸੀਂ ਕਹੋ ਕਿ ਮੈਂ ਤਾਂ ਕਾਲੀ ਪੱਗ ਬੰਨ੍ਹੀ ਹੋਈ ਸੀ ਤਾਂ ਉਹ ਨਹੀਂ ਮੰਨਣ ਲੱਗੇ । ਇਹ ਚੀਜ਼ਾਂ ਸਰਕਾਰ ਦੇ ਨੋਟਿਸ ਵਿੱਚ ਲਿਆਂਦੀਆਂ ਗਈਆਂ ਨੇ। ਯਕੀਨ ਕੀਤਾ ਜਾਂਦਾ ਹੈ ਹੋਮ ਮਨਿਸਟਰ ਸਾਹਿਬ ਰੀਅਲਾਈਜ਼ ਕਰਨਗੇ । ਅਬੋਹਰ ਦੇ ਪਿੰਡਾਂ ਵਿਚ ਵੀ ਜਿੱਥੇ ਕਿਸੇ ਭੀ ਪੁਲੀਟੀਕਲ ਪਾਰਟੀ ਦੀ ਬਰਾਂਚ ਨਹੀਂ ਓਥੇ ਜਾ ਕੇ ਲੋਕਾਂ ਨੂੰ ਹੱਥ ਪਾਇਆ ਜਾ ਰਿਹਾ ਹੈ। ਓਥੇ ਕਈ ਬੰਦੇ ਬੈਠੇ ਨੇ। (ਘੰਟੀ) ਇਹ ਜ਼ਰੂਰੀ ਮਾਮਲਾ ਹੈ। ਦੂਸਰਾ ਵੱਡਾ ਮਾਮਲਾ ਇਕ ਹੋਰ ਹੈ। ਤੁਸੀਂ ਜ਼ਰਾ ਗੌਰ ਕਰਨਾ। ਹੁਣ ਇਸ ਵੇਲੇ ਸਾਡੇ ਸੂਬੇ ਨੇ ਮਾਲੀ ਤੌਰ ਤੇ ਕਿੰਨੀ ਤਰੱਕੀ ਕੀਤੀ ਹੈ । ਅਸੀਂ ਕਿਥੇ ਪਹੁੰਚੇ ਹਾਂ ? ਫੋਰਥ ਫਾਈਵ ਈਅਰ ਪਲੈਨ ਵਿੱਚ ਪਹਿਲਾਂ ਉਨ੍ਹਾਂ ਗੱਲਾਂ ਤੇ ਧਿਆਨ ਮਾਰਨਾ ਸੀ ਅਗਾਹਾਂ ਦੇ ਨਕਸ਼ੇ ਤੇ ਡੀਵੈਲਪਮੈਂਟਸ ਵਲ। ਅਸੀਂ ਤਕਸੀਮ ਦੇ ਮਾਮਲੇ, ਹਦ ਬੰਦੀ ਤੇ ਸਕਰਿਪਟ ਦੇ ਝਗੜੇ ਵਿੱਚ ਪੈ ਗਏ । ਸਾਰੀ ਡੀਵੈਲਪਮੈਂਟ ਪਸ਼ੋ ਪਸਤ ਹੋ ਗਈ । ਸਟੇਟ ਦੇ ਸਾਰੇ ਮਸਲੇ ਰਹਿ ਗਏ । (ਘੰਟੀ) ਪੀ. ਡਬਲਿਯੂ. ਡੀ. ਦੇ ਇੰਜਨੀਅਰਿੰਗ ਓਵਰਸੀਅਰਜ਼ ਵਲ ਧਿਆਨ ਦੇਣਾ ਚਾਹੀਦਾ ਹੈ । ਉਨ੍ਹਾਂ ਦੇ ਪੇ ਸਕੇਲਜ਼ ਸੈਂਟਰ ਦੇ ਪੇ ਸਕੇਲਜ਼ ਦੇ ਬਾਬਰ ਹੋਣੇ ਚਾਹੀਦੇ ਹਨ । (ਘੰਟੀ) ਮੈਂ ਵਾਈਂਡ ਅਪ ਕਰ ਰਿਹਾ ਹਾਂ । ਉਨ੍ਹਾਂ ਦੀ ਤਨਖਾਹ ਵਿੱਚ ਬਹੁਤ ਫਰਕ ਹੈ । ਉਨ੍ਹਾਂ ਦੀ ਤਨਖਾਹ ਦਾ ਐਨਾ ਜ਼ਿਆਦਾ ਫਰਕ ਨਹੀਂ ਹੋਣਾ ਚਾਹੀਦਾ । ਦੇਖ ਕੇ ਹੈਰਾਨੀ ਹੁੰਦੀ ਹੈ ਕਿ ਸਾਰਾ ਹਿੰਦੁਸਤਾਨ ਇਕ ਹੈ ਤਾਂ ਇਹ ਵਿਤਕਰੇ ਅਲੱਗ ਤੌਰ ਤੇ ਰਖੇ ਜਾਂਦੇ ਨੇ । ਸਾਡੇ ਕਰਮਚਾਰੀਆਂ ਲਈ ਮਹਿੰਗਾਈ ਦਾ ਧਿਆਨ ਨਾ ਕਰਦਿਆਂ ਹੋਇਆਂ ਉਨ੍ਹਾਂ ਦੀਆਂ ਤਨਖਾਹਾਂ ਨਾ ਵਧਾਉਣਾ ਉਨ੍ਹਾਂ ਨਾਲ ਧੱਕਾ ਹੈ। (ਘੰਟੀ) ਮੈਂ ਵਾਈਂਡ ਅਪ ਕਰ ਰਿਹਾ ਹਾਂ। ਸਬਾਰਡੀਨੇਟ ਸਰਵਿਸਿਜ਼ ਫੈਡਰੇਸ਼ਨ ਵਾਲਿਆਂ ਦੀਆਂ ਬੜੀਆਂ ਜ਼ਰੂਰੀ ਡੀਮਾਂਡਜ਼ ਹਨ। ਉਨ੍ਹਾਂ ਨੂੰ ਪੇ ਸਟਰਕਚਰ ਨਹੀਂ ਮਿਲਆ। ਉਨ੍ਹਾਂ ਨੂੰ ਪੇਜ਼ ਦਾ ਰਿਵੀਜ਼ਨ ਨਹੀਂ ਮਿਲਿਆ । ਉਨ੍ਹਾਂ ਨੂੰ ਵਧ ਟੀ. ਏ., ਡੀ.ਏ. ਅਤੇ ਸੀ.ਏ. ਨਹੀਂ ਮਿਲਿਆ । ਮੌਜੂਦਾ ਕੀਮਤਾਂ, ਪਰਾਈਸ ਇੰਡੈਕਸ ਨੂੰ ਸਾਹਮਣੇ ਰਖ ਕੇ ਸਰਕਾਰ ਨੂੰ ਇਹ ਦੇਣੇ ਚਾਹੀਦੇ ਹਨ। ਹਾਊਸਿੰਗ ਸਕੀਮਜ਼ ਮੁਕੰਮਲ ਕਰਨੀਆਂ ਚਾਹੀਦੀਆਂ ਹਨ । ਉਨ੍ਹਾਂ ਨੂੰ ਰਹਿਣ ਲਈ ਪੂਰੇ ਮਕਾਨ ਨਹੀਂ ਮਿਲੇ । ਉਨ੍ਹਾਂ ਦੀ ਸਰਵਿਸ ਕਨਫਰਮੇਸ਼ਨਜ਼ ਅਤੇ ਰਿਟਰੈਂਚਮੈਂਟ ਦੇ ਮਸਲੇ ਹਨ । ਇਨ੍ਹਾਂ ਵਲ ਤਵਜੁਹ ਦੇਣ ਦੀ ਲੋੜ ਹੈ । ਇਹ ਮੰਗਾਂ ਸਰਕਾਰ ਕੋਲ ਫੈਡਰੇਸ਼ਨ ਰਾਹੀਂ ਆ ਚੁਕੀਆਂ ਨੇ । ਉਨ੍ਹਾਂ ਸਾਰੀਆਂ ਗੱਲਾਂ ਵਲ ਤਵਜੁਹ ਦੇਣੀ ਚਾਹੀਦੀ ਹੈ । ਸ਼ੁਕਰੀਆ, ਜਨਾਬ ।

**प्रिंसीपल रला राम** (मुकेरियां) : चेयरमैन साहिब, जनरल एडमिनिस्ट्रेशन पर बहस हो रही है । पब्लिक की बड़ी भारी शिकायत है कि भ्रष्टाचार या कुरप्शन बढ़ती जा रही है कम नहीं हुई । यह एक ऐसी शिकायत है जिसे नजरअन्दाज नहीं किया जा सकता । यह कुरप्शन वस्तुतः बढ़ रही है । इसमें जिन लोगों को अंदरूनी वाकफियत है वह भी अकसर इसकी ताईद करते हैं कि इसके लिये सरकार और पब्लिक दोनों जिम्मेदार हैं । लेकिन ज्यादा जिम्मेदारी सरकार की है । सरकार के पास शिकायत आती है ..... ।

**ਸਰਦਾਰ ਤਾਰਾ ਸਿੰਘ ਲਾਇਲਪੁਰੀ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਾਡੇ ਪੰਜਾਬੀ ਰਿਜਨਲ ਕਮੇਟੀ ਦੇ ਚੇਅਰਮੈਨ ਸ੍ਰੀ ਰਲਾ ਰਾਮ ਜੀ ਹਿੰਦੀ ਬੋਲ ਰਹੇ ਹਨ। ਉਨ੍ਹਾਂ ਨੂੰ ਪੰਜਾਬੀ ਵਿੱਚ ਤਕਰੀਰ ਕਰਨੀ ਚਾਹੀਦੀ ਹੈ। ਸਾਨੂੰ ਹਿੰਦੀ ਸਮਝ ਨਹੀਂ ਆਉਂਦੀ।

**ਪ੍ਰਿੰਸੀਪਲ ਰਲਾ ਰਾਮ** : ਪੰਜਾਬੀ ਬੋਲਣ ਵਿੱਚ ਮੈਨੂੰ ਕੋਈ ਇਤਰਾਜ਼ ਨਹੀਂ ।

**पंडित भगीरथ लाल** : आन ए प्वायंट आफ आर्डर, सर । मैं यह अर्ज करना चाहता हूँ कि क्या इस हाउस में हिन्दी बोलना मना है । भाषा हिन्दी भी है । तो यह कैसा प्वायंट आफ आर्डर है ?

**श्री सभापति** : मैंबर्ज को अधिकार है कि वह पंजाबी, हिन्दी या अंग्रेजी में से किसी जबान में बोल सकते हैं । (The hon. Members have a right to speak in any lauguage—Punjabi, Hindi or English.)

**प्रिंसिपल रला राम** : चेयरमैन साहिब, मैं यह अर्ज कर रहा था कि कुरप्शन, भ्रष्टाचार के लिये गवर्नमेंट बहुत हद तक जिम्मेदार है । मैं इस बात से भी इनकार नहीं करता कि हम जो पब्लिक के हैं यह आम जनता है वह भी इस के लिये जिम्मेदार है क्योंकि हमारा जो इखलाकी मयार है आम जनता का वह अभी तक काफी घटिया है । इस लिये हम पूरी तरह भ्रष्टाचार का मुकाबला नहीं कर पाते । लेकिन इस बात के लिये ज्यादा जिम्मेदारी गवर्नमेंट की है । और यह बात हमें अफसोस से माननी पड़ेगी कि यह जो भ्रष्टाचार है केवल निचले तबके के अन्दर ही नहीं है यह ऊपर के तबके के अंदर भी पाया जाता है । इसलिये इसे रोकना ज्यादा मुश्किल हो रहा है लेकिन जब तक इस भ्रष्टाचार को रोकने के लिये मुनासिब इन्तजाम नहीं करेंगे और इसके अन्दर सफलता हासिल नहीं करेंगे General Administration को तसल्लीबख्श नहीं कहा जा सकता । ठीक है भ्रष्टाचार को रोकने के लिये गवर्नमेंट ने कुछ कदम उठाए हैं । लेकिन अभी तक इसकी लानत काबू में नहीं आई । इस लिये ज्यादा प्रभावशाली या मुअस्सर कदम उठाने की जरूरत है । यह जो विजीलैंस कमिटीज और विजीलैंस कमिश्नर बनाए गए हैं ताकि इस मामले की ज्यादा देख रेख की जा सके इसकी जरूरत है । लेकिन सब से बड़ी जरूरत इस बात की है कि यह भ्रष्टाचार जो है Men in high places से, जो बड़े बड़े ओहदों पर हैं, उनमें से इसको निकाला जाए । मैं इस बात को मानता हूँ कि जो बड़े सिविल सरवैंट्स हैं उनके अन्दर खासे ऐसे आफीसर्ज हैं जो निहायत ईमानदार हैं, जिनकी इंटैगरिटी काबले तारीफ है मगर उनकी तादाद 40 प्रतिशत ही है बाकी जो 60 प्रतिशत हैं, उनका मयार घटिया और उनका वतीरा शक से ऊपर नहीं है और कई तो पाजिटिवली कुरप्ट हैं । इसलिये जब तक उनको ठीक करने का यत्न नहीं करेंगे मैं समझता हूँ भ्रष्टाचार को कम नहीं किया जा सकता । इसके लिये ज्यादा मुअस्सर कदम हमारी सरकार को उठाने चाहिएं क्योंकि लोगों को इसके बारे में बड़ी भारी शिकायत है । अब तो, चेयरमैन साहिब, हम जब बाहिर जायें

तो लोग यह कहते हैं कि यह भ्रष्टाचार की बुराई जुडीशरी के अंदर भी काफी आ गई है। इसलिये सरकार को मजबूती से कदम उठाने चाहिए ताकि भ्रष्टाचार को घटाया जा सके अगर इसे बिलकुल दूर नहीं किया जा सकता। दूसरी बात जो भ्रष्टाचार के लिये जिम्मेवार है वह रैड-टेपिज़म है। जितना रैड-टेपिज़म ज्यादा बढ़ता है उतना ही रिश्वत लेने का मौका बढ़ता है। अगर गवर्नमैंट रैड टेपिज़म को यथार्थ रूपमें या सही मानों में महदूद करने की कोशिश नहीं करेगी तो भ्रष्टाचार को इफैक्टिव तरीका से कम नहीं किया जा सकता। इसके इलावा गवर्नमैंट सरवैंटस और पोलीस के अंदर लोगों के साथ जहां तक बीहेव करने का ताल्लुक है आज़ादी मिलने के बाद पहले चार पांच साल उनमें कुछ तबदीली देखी गई लेकिन उसके बाद उनके वर्तारे में deterioration आई है। यह ठीक है उनसे सख्ती से काम लेना पड़ता है ताकि वह जरायम को रोक सकें और सही तफतीश कर सकें। मैं समझता हूँ कि उनके वर्तारे में इस मामले में सख्ती मुनासिब है और बाजब है। लेकिन जहां तक आम पब्लिक के साथ बीहेव करने का ताल्लुक है वह ठीक होना चाहिए। यह बात खास तौर पर मैं एडमिनिस्ट्रेशन के ध्यान में लाना चाहता हूँ। अभी इस बात का ज़िक्र करते हुए जो disturbances के दौरान मार काट या साड़ फूक हुई पिछले आठ दस दिनों में उनका कोई समझदार आदमी समर्थन नहीं कर सकता, वह कंडेम होने चाहिए। लेकिन यह कहना बिलकुल बाजिब नहीं कि यह जो कुछ हुआ है उसके लिये त्रिमूर्ति जिम्मेदार है, होम मिनिस्टर जिम्मेवार है या एजुकेशन मिनिस्टर जिम्मेवार है। यह बात बिलकुल गलत है।

*(At this stage the Deputy Speaker occupied the Chair.)*

डिप्टी स्पीकर साहिबा, मैं अभी जब आया तो मुझे दो बड़े मोहतबिर सज्जन मिले जिनको मैं कामरेड राम किशन का हिमायती नहीं कह सकता। उन्होंने मुझे बताया है कि जालन्धर के अन्दर पुलिस ने बहुत नाजायज सख्ती की है। उन्होंने तो यहां तक कह दिया कि कामरेड साहिब ने अपने हलके के अंदर भी बड़ी सख्ती करवाई है। और जिन्होंने मुझे बताया वह निहायत ज़िम्मेवार शख्स हैं। दूसरी तरफ से अभी तक एक आनरेबल मैंबर ने कहा कि गवर्नमेंट ने बड़ी नर्मी से काम लिया है तो इन दोनों किस्म की बातें सुन कर मेरे दिल में यह असर हुआ कि इन फसादात को निपटाने का तरीका जो सरकार ने और पुलिस ने अख्तियार किया वह प्रायः सही था। इसलिये उन फसादात के लिये जो भी ज़िम्मेदार हैं उनकी और उनके कुकर्मों की मुज़म्मत होनी चाहिए। लेकिन उन सब बातों को सरकार के माथे मढ़ देना बड़ी भारी ज़्यादती है। यह खुशी की बात है कि हमारी गवर्नमैंट ने मज़बूत हाथों के साथ उन फ़साादात को रोकने का यत्न किया है और हम देखते हैं कि पंजाब के अंदर नारमलसी वापिस आ रही है। इसके लिये हमारी सरकार बधाई की पात्र है। यह बात हमेशा से आपोज़ीशन की तरफ से तो ऐसे ही कही जाती रही है। मुझे उस वक्त का भी ज्ञान या इलम है जब सरदार प्रताप सिंह कैरों चीफ मिनिस्टर थे, वह बड़ी मज़बूती के साथ हर स्थिति को हाथ डालते थे मगर उनको भी मेरे भाई कहते थे कि जो कुछ हो रहा है कैरों साहिब ही करवाते हैं तो यह कोई नई बात नहीं। पुरानी रट ही है जो अपोज़ीशन कहती चली आ रही है। मैं समझता हूँ कि गवर्नमैंट मज़बूती के साथ हालात से निपटने की कोशिश कर रही है और करना चाहिए। देश के अन्दर अगर कोई रोस प्रकट करना चाहता है तो वह वैधानिक तरीके से करे लेकिन मार काट और साड़ फूंक निहायत काबले मुज़म्मत है। हमें यह देख कर खुशी होती है कि हमारी गवर्नमैंट मज़बूत हाथों के साथ वायलैंस को दबाने या

(प्रिंसीपल रला राम)
प्रयत्न कर रही है । अभी जोश साहिब ने ज़िक्र किया कि पंजाबी को देवनागरी लिपि में लिखा जाए अब उसका चरचा शुरू हो गया है और.....(शोर).....

**ਸਰਦਾਰ ਲਛਮਣ ਸਿੰਘ ਗਿੱਲ** : ਆਨ ਏ ਪੁਆਇੰਟ ਆਫ਼ ਆਰਡਰ । ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਅਜੇ ਮਸਾਂ ਮਸਾਂ ਪੰਜਾਬ ਵਿੱਚ ਸ਼ਾਂਤੀ ਆਈ ਹੈ ਅਤੇ ਅਜ ਸ਼ਾਮ ਨੂੰ ਬਰਤ ਵੀ ਟੁਟਣਾ ਹੈ ਇਸ ਲਈ ਪ੍ਰਿੰਸੀਪਲ ਸਾਹਿਬ ਨੂੰ ਕਹਿੰਦਾ ਹਾਂ ਕਿ ਲਿੱਪੀ ਦੇ ਝਗੜੇ ਨਾ ਛੇੜੋ ਅਤੇ ਪੰਜਾਬ ਵਿੱਚ ਅਮਨ ਹੋਣ ਦਿਉ । ਇਸਦੀ ਹੋਰ ਕੋਈ ਲਿੱਪੀ ਨਹੀਂ ਹੋਣੀ ਹੈ....ਸ਼ੋਰ....।

**प्रिंसीपल रला राम** : आप घबरा कर मुझे बीच में न टोकें मैं कोई ऐसी बात नहीं कर रहा । आप ज़रा शान्ति से सुन लें । मैं जो बात कहूँगा उसे आप सुन कर एप्रीशियेट करेंगे । जोश साहिब ने प्वायंट उठाया था कि पंजाबी को देवनागरी लिपि में भी लिखा जाए और एक लिप्पी तो इसकी गुरमुखी है ही । यह प्रश्न उठाया गया है । मैं, उपाध्यक्षा महोदया आपके ज़रिए पंजाब सरकार और केन्द्र को सरकार के पास यह बात पहुंचाना चाहता हूँ कि अगर हम चाहते हैं कि इस सवाल को किसी ऐसी शकल में न उठाया जाए जो फिर कोई झगड़ा पैदा कर दे तो फिर सच्चर फारमूला को इंटैक्ट रहने देना चाहिए और अगर सच्चर फारमूला को जो एक सैटल्ड **फैक्ट** है हटाओगे......।

**सरदार लछमन सिंह गिल** : वह तो अब खत्म हो गया......(शोर)......कांग्रेस से अस्तीफा दे दो और जन संघ के साथ होकर आओ ।

**प्रिंसीपल रला राम** : हर एक को अपने विचार रखने का हक है । अगर आप चाहते हैं कि यह सावल न उठाया जाय कि देवनागरी लिप्पी में भी पंजाबी को लिखा जाए तो ऐसा चाहने वाले भाइयों को एक आवाज़ हो कर कहना चाहिए कि सच्चर फारमूला एन्टैक्ट रहना चाहिए क्योंकि यह सैटल्ड फैक्ट है । अगर इसे आनसैटल या रद्द करोगे तो फिर यह प्रश्न ज़रूर उठेगा (विघ्न) पंजाब के सिख भाइयों के जज़बात की कदर करते हुए गुरमुखी लिप्पी को मन्ज़ूर किया है और मैं इन्डीविजुअल तौर पर चाहता हूँ कि इसे न छेड़ा जाए । लेकिन यह सच्चर फारमूला का एक पार्ट है । अगर उसके दूसरे पार्ट्स को छेड़ा गया तो फिर यह सारा झगड़ा शुरू हो जाएगा । इस झगड़े को निपटाने के लिये इस सैटल्ड फैक्ट को नहीं छेड़ना चाहिए । लोगों ने इसे मन्ज़ूर किया है । अब अगर आप इस चीज़ को रीओपन करेंगे तो दूसरों को भी हक होगा कि वह मांग करें कि पंजाबी देवनागरी और गुरमुखी दोनों ही स्क्रिप्ट्स में लिखी जानी चाहिए । इसलिये मैं समझता हूँ कि यह बात तै शुदा समझनी चाहिए और उसे दुबारा जिन्दा नहीं करना चाहिए । अगर किया गया तो दूसरी मांग लाज़मी तौर पर उठेगी ।

**ਸਰਦਾਰ ਗੁਰਚਰਨ ਸਿੰਘ** (ਮੋਗਾ) : ਡਿਪਟੀ ਸਪੀਕਰ ਸਾਹਿਬਾ, ਇਸ ਜਨਰਲ ਐਡਮਨਿਸ-ਟਰੇਸ਼ਨ ਦੀ ਡਿਮਾਂਡ ਤੇ ਦੋ ਦਿਨ ਤੋਂ ਬਹਿਸ ਚਲ ਰਹੀ ਹੈ। ਪੰਜਾਬ ਦੀ ਜਨਰਲ ਐਡਮਨਿਸਟਰੇਸ਼ਨ ਦਾ ਅੰਦਾਜ਼ਾ ਤੁਸੀਂ ਇਸੇ ਗੱਲ ਤੋਂ ਲਗਾ ਲਉ ਕਿ ਇਸ ਹਾਉਸ ਵਿੱਚ ਇਸ ਬਾਰੇ ਜੋ ਲੋਕ ਇਸ ਸਰਕਾਰ ਨੂੰ ਪਹਿਲਾਂ ਚਲਾਂਦੇ ਸੀ ਅਤੇ ਜੋ ਹੁਣ ਚਲਾ ਰਹੇ ਹਨ ਉਨ੍ਹਾਂ ਕੀ ਰਿਮਾਰਕਸ ਦਿੱਤੇ ਹਨ। ਕੀ ਕੁਝ ਪੰਜਾਬ ਦੇ ਸਾਬਕ ਹੋਮ ਮਨਿਸਟਰ ਸਾਹਿਬ ਵਲੋਂ ਇਸ ਸਰਕਾਰ ਬਾਰੇ ਕਿਹਾ ਗਿਆ ਅਤੇ ਕੀ ਕੁਝ ਹੁਣ ਦੇ ਚੀਫ਼ ਮਨਿਸਟਰ ਸਾਹਿਬ ਵਲੋਂ ਸਾਬਕ ਹੋਮ ਮਨਿਸਟਰ ਸਾਹਿਬ ਤੇ ਉਨ੍ਹਾਂ ਦੀ ਉਸ ਵੇਲੇ ਦੀ ਸਰਕਾਰ ਬਾਰੇ ਕਿਹਾ ਗਿਆ, ਇਸ ਤੋਂ ਹੀ ਇਸ ਗੱਲ ਦਾ ਅੰਦਾਜ਼ਾ ਲਗ ਸਕਦਾ ਹੈ ਕਿ ਪੰਜਾਬ ਵਿੱਚ ਕਿਸ ਤਰ੍ਹਾਂ ਦਾ ਲਾ ਐਂਡ ਆਰਡਰ ਹੈ ਅਤੇ ਪਹਿਲਾਂ ਰਿਹਾ ਹੈ । ਇਨ੍ਹਾਂ ਨੇ ਇਕ ਦੂਜੇ ਦੇ ਪੋਲ

ਖੋਲ੍ਹ ਦਿੱਤੇ ਹਨ ਕਿ ਕੀ ਕੀ ਗੰਦ ਇਨ੍ਹਾਂ ਨੇ ਪਾਇਆ ਸੀ ਅਤੇ ਹੁਣ ਪਾਇਆ ਹੈ । ਪੰਜਾਬ ਵਿੱਚ ਲਾ ਐਂਡ ਆਰਡਰ ਦੀ ਹਾਲਤ ਬਹੁਤ ਖਰਾਬ ਹੈ ਇਸ ਤੋਂ ਕੋਈ ਵੀ ਅੱਜ ਇਨਕਾਰ ਨਹੀਂ ਕਰ ਸਕਦਾ । ਇਸ ਲਾ ਅੰਡ ਆਰਡਰ ਦੀ ਹਾਲਤ ਇਥੋਂ ਤਕ ਖਰਾਬ ਹੈ ਕਿ ਜ਼ਿੰਦਾ ਆਦਮੀ ਜਲਾਏ ਗਏ ਅਤੇ ਦੁਕਾਨਾਂ, ਮਕਾਨ ਫੂਕੇ ਗਏ (**ਇਕ ਆਵਾਜ਼** : ਫੂਕੇ ਨਹੀਂ ਫੁਕਵਾਏ ਗਏ) ਫੂਕੇ ਤਾਂ ਹੀ ਜਾਂਦੇ ਹਨ ਜੇਕਰ ਉਨ੍ਹਾਂ ਦੇ ਪਿੱਛੇ ਕੋਈ ਕਹਾਣੀ ਹੁੰਦੀ ਹੈ ਅਤੇ ਕੋਈ ਫੁਕਵਾਣ ਵਾਲਾ ਹੁੰਦਾ ਹੈ । (ਵਿਘਨ) । ਮੈਂ ਅਰਜ਼ ਕਰਦਾ ਹਾਂ ਕਿ ਸਾਡੇ ਮੁਲਕ ਦੀ ਸਰਕਾਰ ਨੇ ਇਕ ਇਸ਼ੂ ਦਾ ਫੈਸਲਾ ਕਰਨ ਲਈ ਇਕ ਕਮੇਟੀ ਬਿਠਾਈ ਕਿ ਉਹ ਸਾਰੀ ਗੱਲ ਨੂੰ ਵੇਖ ਕੇ ਜੋ ਮਰਜ਼ੀ ਆਵੇ ਫੈਸਲਾ ਦੇਵੇ । ਉਸ ਕਮੇਟੀ ਦੇ ਸਾਹਮਣੇ ਜੋ ਦੋ ਸਾਇਲ ਸਨ ਉਨ੍ਹਾਂ ਵਿਚੋਂ ਇਕ ਸਾਇਲ ਨੇ ਜੋ ਪੰਜਾਬੀ ਸੂਬਾ ਦੇ ਹਾਮੀ ਸਨ ਇਸ ਬਾਰੇ ਆਪਣਾ ਮੂੰਹ ਖੋਲ੍ਹਣਾ ਬੰਦ ਕਰ ਦਿੱਤਾ ਅਤੇ ਕਮੇਟੀ ਤੇ ਸਾਰੀ ਗੱਲ ਛੱਡ ਦਿੱਤੀ ਲੇਕਿਨ ਜੋ ਇਸ ਪੰਜਾਬ ਦੀ ਸਰਕਾਰ ਸੀ ਅਤੇ ਰੂਲਿੰਗ ਪਾਰਟੀ ਸੀ ਉਸ ਨੇ ਇਹ ਕੀਤਾ ਕਿ ਇਕ ਪਾਸੇ ਕਮੇਟੀ ਬਣੀ ਤੇ ਦੂਜੇ ਪਾਸੇ ਇਨ੍ਹਾਂ ਨੇ ਸ਼ਹਿਰਾਂ ਵਿੱਚ ਅਤੇ ਇਸ ਹਾਊਸ ਵਿੱਚ ਨਾਅਰੇ ਲਗਾਣੇ ਸ਼ੁਰੂ ਕਰ ਦਿੱਤੇ ਕਿ ਪੰਜਾਬੀ ਸੂਬਾ ਹਮਾਰੀ ਲਾਸ਼ੋਂ ਪਰ ਬਨੇਗਾ । ਇਨ੍ਹਾਂ ਨੇ ਐਸੀਆਂ ਐਸੀਆਂ ਭੜਕਾਊ ਸਪੀਚਾਂ ਕੀਤੀਆਂ ਕਿ ਉਨ੍ਹਾਂ ਨਾਲ ਲੋਕਾਂ ਨੂੰ ਉਕਸਾਇਆ ਕਿ ਜੇਕਰ ਪੰਜਾਬੀ ਸੂਬੇ ਦੀ ਜਾਇਜ਼ ਮੰਗ ਮੰਨੀ ਗਈ ਤਾਂ ਅਗਾਂ ਲਾਉ, ਵਰਨਾ ਇਹ ਸਰਕਾਰ ਕਮੇਟੀ ਬਨਣ ਤੋਂ ਬਾਅਦ ਚੁਪ ਰਹਿੰਦੀ ਜਿਸ ਤਰ੍ਹਾਂ ਕਿ ਅਸੀਂ ਕੋਈ ਗੱਲ ਨਹੀਂ ਕੀਤੀ । ਇਸ ਲਈ ਮੈਂ ਕਹਿੰਦਾ ਹਾਂ ਕਿ ਜੇਕਰ ਇਹ ਲੋਕਾਂ ਨੂੰ ਇਨਸਟੀਗੇਟ ਨਾ ਕਰਦੇ ਤਾਂ ਅੱਜ ਪੰਜਾਬ ਵਿੱਚ ਲਾ ਐਂਡ ਆਰਡਰ ਖਰਾਬ ਨਾ ਹੁੰਦਾ । ਮੈਂ ਸਮਝਦਾ ਹਾਂ ਕਿ ਇਸ ਸਾਰੀ ਲਾ-ਲੈਸਨੈਸ ਲਈ ਇਹ ਸਰਕਾਰ ਜ਼ਿੰਮੇਵਾਰ ਹੈ । ਮੈਨੂੰ ਯਾਦ ਹੈ ਕਿ ਜਦੋਂ ਪੰਜਾਬੀ ਸੂਬੇ ਲਈ ਅਕਾਲੀ ਐਜੀਟੇਸ਼ਨ ਹੋਈ ਸੀ ਤਾਂ ਉਸ ਵਿਚ 65 ਹਜ਼ਾਰ ਆਦਮੀ ਜੇਲ੍ਹਾਂ ਵਿੱਚ ਗਏ ਅਤੇ ਕੁਝ ਗਲਤ ਫਹਿਮੀਆਂ ਕਰਕੇ ਜੇਲ੍ਹਾਂ ਵਿੱਚ ਗੋਲੀ ਵੀ ਚਲਾਣੀ ਪਈ ਲੇਕਿਨ ਪੰਜਾਬ ਵਿੱਚ ਕਿਸੇ ਸਿਖ ਨੇ ਕਿਸੇ ਹਿੰਦੂ ਜਾਂ ਪੰਜਾਬੀ ਸੂਬੇ ਦੇ ਖਿਲਾਫ ਆਦਮੀ ਨੂੰ ਕੁਝ ਨਹੀਂ ਕਿਹਾ । ਕੋਈ ਕਿਸੇ ਕਿਸਮ ਦਾ ਝਗੜਾ ਨਹੀਂ ਕੀਤਾ ਗਿਆ ਪਰ ਉਸ ਵਕਤ ਸਰਕਾਰ ਨੇ ਕੀ ਕੀਤਾ ਉਹ ਮੈਂ ਦਸਣਾ ਚਾਹੁੰਦਾ ਹਾਂ ਕਿ ਇਹ ਸਰਕਾਰ ਕਿਸ ਤਰ੍ਹਾਂ ਪੈਂਤਰੇ ਬਦਲਦੀ ਹੈ । ਉਸ ਵਕਤ ਕਿਸੇ ਖਾਲਸਾ ਕਾਲਜ ਦੇ ਪਰੋਫਸਰ, ਸਟੂਡੈਂਟ ਨੇ ਕੋਈ ਹਰਕਤ ਨਹੀਂ ਕੀਤੀ ਅਤੇ ਉਸ ਐਜੀਟੇਸ਼ਨ ਵਿੱਚ ਕੋਈ ਹਿੱਸਾ ਨਹੀਂ ਲਿਆ ਲੇਕਿਨ ਇਸ ਸਰਕਾਰ ਨੇ ਫਿਰ ਵੀ ਖਾਲਸਾ ਕਾਲਜ ਦੀ ਗਰਾਂਟ ਬੰਦ ਕਰ ਦਿੱਤੀ । ਸਿਰਫ ਇਸ ਕਰਕੇ ਕਿ ਪ੍ਰਿੰਸੀਪਲ ਨੇ ਡਰਾਫਟ ਲਿਖਿਆ ਸੀ । ਹੁਣ ਤੁਸੀਂ ਵੇਖ ਲਉ ਕਿ ਕੀ ਹੋ ਰਿਹਾ ਹੈ । ਕਾਂਗਰਸ ਵਰਕਿੰਗ ਕਮੇਟੀ ਦੇ ਫੈਸਲੇ ਤੋਂ ਬਾਅਦ ਇਹ ਜੋ ਮੂਵਮੈਂਟ ਚਲੀ ਹੈ ਤਾਂ ਡੀ.ਏ.ਵੀ. ਕਾਲਜਾਂ ਤੋਂ ਚਲੀ ਹੈ । ਇਸ ਨੂੰ ਸਭ ਤੋਂ ਪਹਿਲਾਂ ਅੰਮ੍ਰਿਤਸਰ ਦੇ ਡੀ.ਏ.ਵੀ. ਕਾਲਜ ਨੇ ਸ਼ੁਰੂ ਕੀਤਾ ਅਤੇ ਉਥੇ ਦੇ ਪ੍ਰਿੰਸੀਪਲ. ਤੇ ਪਰੋਫੈਸਰਾਂ ਨੇ ਕਾਲਜ ਨੂੰ ਬੰਦ ਕਰਕੇ ਇਹ ਹੁਲੜਬਾਜ਼ੀ ਚਲਾਈ ਲੇਕਿਨ ਫਿਰ ਵੀ ਉਸ ਦੀ ਗਰਾਂਟ ਬੰਦ ਨਹੀਂ ਕੀਤੀ ਗਈ । ਮੈਨੂੰ ਸ਼ਰਮ ਆਉਂਦੀ ਹੈ ਉਹ ਨਾਅਰੇ ਦਸਣ ਵਿਚ ਜੋ ਨਾਅਰੇ ਉਨ੍ਹਾਂ ਸਟੂਡੈਂਟਸ ਨੇ ਪ੍ਰਾਈਮ ਮਨਿਸਟਰ ਤੇ ਕਾਂਗਰਸ ਪਰਧਾਨ ਦੇ ਖਿਲਾਫ ਲਗਾਏ ਅਤੇ ਕਿਹਾ......

**ਡਿਪਟੀ ਸਪੀਕਰ** : ਇਸ ਗੱਲ ਨੂੰ ਹੁਣ ਹੋਰ ਅੱਗੇ ਨਾ ਲੈ ਜਾਉ.....(ਸ਼ੋਰ)

(This thing should not be discussed any more.) . (*Noise*)

**ਸਰਦਾਰ ਲਛਮਣ ਸਿੰਘ ਗਿੱਲ** : * * * * * *

* * * * * * * * *

---

*Expunged as ordered by the Chair.

**ਸਰਦਾਰ ਗੁਰਚਰਨ ਸਿੰਘ** : ਮੈਂ, ਡਿਪਟੀ ਸਪੀਕਰ ਸਾਹਿਬਾ, ਅਰਜ਼ ਕਰ ਰਿਹਾ ਸੀ ਕਿ ਐਡਮਨਿਸਟਰੇਸ਼ਨ ਦੀ ਇਹ ਹਾਲਤ ਹੈ......

**Education Minister** (Shri Prabodh Chandra) : Madam....

**Sardar Gurcharan Singh :** If the honourable Minister is not on a point of Order, I will not give way.

**Deputy Speaker :** Is the Education Minister on a Point of Order ?

**Education Minister :** Yes, Madam. The honourable Member (Sardar Lachhman Singh Gill) has used very insulting words against the Deputy Speaker. I would request that these be expunged from the proceedings as they are insulting and cast reflections on the Chair.

**उपाध्यक्षा** : किसने क्या कहा है ? (What has been said and who said it?)

**शिक्षा मन्त्री** : यहां गिल साहिब ने आपकी तरफ प्वायंट आउट करके कहा है कि जब भी ( * * * )....( शोर )

**उपाध्यक्षा** : गिल साहिब, अगर आपने चेयर के लिये यह लफ्ज इस्तेमाल किये हैं तो वापस ले । (The hon. Member, Sardar Lachhman Singh Gill should withdraw there words if he has used them for the Chair.)

**ਸਰਦਾਰ ਲਛਮਣ ਸਿੰਘ ਗਿੱਲ** : ਬੀਬੀ ਜੀ, ਤੁਸੀਂ ਇਨ੍ਹਾਂ ਤੇ ਏਤਬਾਰ ਕਰਦੇ ਹੋ ? (ਸ਼ੋਰ) ਇਨ੍ਹਾਂ ਦੀ ਥਾਂ ਤਾਂ ਬਣ ਰਹੀ ਹੈ ਜਿੱਥੇ ਇਨ੍ਹਾਂ ਨੇ ਪਹੁੰਚਣਾ ਹੈ......(ਸ਼ੋਰ)

**उपाध्यक्षा** : अगर यह लफ्ज़ वापस नहीं लेते तो ये प्रोसीडिंग्ज से एक्सपंज किये जाएं । मैं हिन्दुस्तानी हूँ । मुझे सारे हिन्दुस्तान का दर्द है । (If the hon. Member does not withdraw his words then they should he expunged from the proceedings. I am an Indian and I feel for the whole of India.)

**ਸਰਦਾਰ ਗੁਰਚਰਨ ਸਿੰਘ** : ਮੈਂ ਸਮਝਦਾ ਹਾਂ ਕਿ ਪੰਜਾਬ ਦੇ ਅੰਦਰ ਲਾ ਐਂਡ ਆਰਡਰ ਦੀ ਹਾਲਤ ਸਰਕਾਰ ਦੀ ਸ਼ਹਿ ਦੇ ਕਾਰਨ ਖਰਾਬ ਹੋਈ ਸੀ । ਇਨ੍ਹਾਂ ਨੇ ਪੰਜਾਬ ਦੇ ਚਾਰ-ਪੰਜ ਸ਼ਹਿਰਾਂ ਦੇ ਹਿੰਦੂਆਂ ਨੂੰ ਸ਼ਹਿ ਦਿਵਾ ਕੇ ਪੰਜਾਬ ਦੀ ਫਿਜ਼ਾ ਖ਼ਰਾਬ ਕੀਤੀ। ਹਾਊਸ ਦੇ ਵਿੱਚ 11 ਵਜੇ ਪ੍ਰਬੋਧ ਚੰਦਰ ਜੀ ਨੇ ਕਿਹਾ ਸੀ ਕਿ 'Sarvshri Yash, Virender, Lala Jagat Narain are more responsible than you are.' ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਲੋਕਾਂ ਨੂੰ ਪੰਜਾਬ ਦੇ ਅੰਦਰ ਬਦਅਮਨੀ ਫੈਲਾਉਣ ਲਈ ਇੰਸਟੀਗੇਟ ਕੀਤਾ। ਅਗਰ ਇਹ more responsible ਸਮਝੇ ਜਾਂਦੇ ਹਨ ਤਾਂ ਇਨ੍ਹਾਂ ਨੂੰ ਕਿਉਂ ਗਰਿਫ਼ਤਾਰ ਕੀਤਾ ਗਿਆ ? ਇਨ੍ਹਾਂ ਨੂੰ ਅਰੈਸਟ ਕਰਨ ਤੋਂ ਬਾਅਦ ਸਾਬਿਤ ਹੋ ਚੁੱਕਾ ਹੈ ਕਿ ਇਨ੍ਹਾਂ ਨੇ ਲੋਕਾਂ ਨੂੰ ਪੰਜਾਬ ਦੇ ਅੰਦਰ ਬਦ ਅਮਨੀ ਫੈਲਾਉਣ ਲਈ ਉਕਸਾਇਆ । ਲਾਲਾ ਜਗਤ ਨਾਰਾਇਨ ਨੇ ਇਕ ਆਰਟੀਕਲ ਆਪਣੀ ਅਖਬਾਰ ਵਿੱਚ ਲਿਖਿਆ "ਬਲੀਦਾਨ ਦੇਤੇ ਜਾਉ ਔਰ ਆਗੇ ਬੜ੍ਹਤੇ ਜਾਉ ।"

**उपाध्यक्षा** : लाला जगत नारायण को आपोजीशन वालों ने भेजा था । (Lala Jagat Narain was elected as a Member of Rajya Sabha by the Opposition.)

---

*Expunged as ordered by the chair.

**ਸਰਦਾਰ ਗੁਰਚਰਨ ਸਿੰਘ** : ਡਿਪਟੀ ਸਪੀਕਰ ਸਾਹਿਬਾ, ਇਹ ਠੀਕ ਹੈ ਕਿ ਅਸੀਂ ਲਾਲਾ ਜਗਤ ਨਾਰਾਇਣ ਅਤੇ ਮੌਲਵੀ ਅਬਦੁਲ ਗ਼ਨੀ ਡਾਰ ਨੂੰ ਰਾਜ ਸਭਾ ਵਿੱਚ ਭੇਜਿਆ। ਲੇਕਿਨ ਅਗਰ ਉਹ ਸਾਡੇ ਲਈ ਗੱਦਾਰ ਸਾਬਿਤ ਹੋਣ ਤਾਂ ਉਨ੍ਹਾਂ ਦਾ ਹੀ ਦੋਸ਼ ਹੈ। ਸਾਡਾ ਇਸ ਵਿੱਚ ਕੋਈ ਦੋਸ਼ ਨਹੀਂ ਹੈ। (ਵਿਘਨ) ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਚੰਦ ਲੋਕਾਂ ਨੇ ਸ਼ਹਿਰਾਂ ਦੇ ਅੰਦਰ 10 ਫੀਸਦੀ ਜਨਤਾ ਨੂੰ ਉਕਸਾ ਕੇ ਪੰਜਾਬ ਦੀ ਜਨਤਾ ਦਾ ਵਸਣਾ ਮੁਸ਼ਕਲ ਕਰ ਦਿੱਤਾ ਹੋਇਆ ਹੈ, ਇਹ ਹਾਲਤ ਪੰਜਾਬ ਦੇ 4, 5 ਸ਼ਹਿਰਾਂ ਦੇ ਅੰਦਰ ਹੋਈ। ਪੰਜਾਬ ਦੇ ਅੰਦਰ ਅਮਨ ਕਾਇਮ ਕਰਨ ਦਾ ਹਕ ਪ੍ਰਧਾਨ ਮੰਤਰੀ ਨੂੰ ਜਾਂਦਾ ਹੈ। ਉਨ੍ਹਾਂ ਨੇ ਦੇਖਿਆ ਕਿ ਪੰਜਾਬ ਸਰਕਾਰ ਅਮਨ ਕਾਇਮ ਕਰਨ ਵਿੱਚ ਫੇਲ੍ਹ ਹੋ ਗਈ। ਉਨ੍ਹਾਂ ਨੇ ਤਾਕਤ ਦੇ ਨਾਲ ਪੰਜਾਬ ਵਿੱਚ ਲਾ ਐਂਡ ਆਰਡਰ ਕਾਇਮ ਕਰਨ ਦੀ ਕੋਸ਼ਿਸ਼ ਕੀਤੀ ਹੈ ਅਤੇ ਹੁਣ ਪੰਜਾਬ ਦੇ ਅੰਦਰ ਹਾਲਤ ਸੁਧਰ ਰਹੀ ਹੈ।

ਇਸ ਚੀਜ਼ ਦਾ ਕਰੈਡਿਟ ਪੰਜਾਬ ਸਰਕਾਰ ਨੂੰ ਨਹੀਂ ਜਾਂਦਾ ਹੈ। ਪੰਜਾਬ ਦੇ ਅੰਦਰ 5, 6 ਦਿਨਾਂ ਵਿੱਚ 200 ਪੋਲੀਸ ਦੇ ਅਧਿਕਾਰੀ ਜ਼ਖਮੀ ਹੋਏ ਅਤੇ ਕੁਝ ਮਰ ਵੀ ਗਏ। ਚੰਡੀਗੜ੍ਹ ਦੇ ਵਿੱਚ ਇਕ ਜਲੂਸ ਕੁਝ ਦਿਨ ਪਹਿਲਾਂ ਨਿਕਲਿਆ। ਉਸ ਜਲੂਸ ਵਿੱਚ 250 ਸਟੂਡੈਂਟਸ ਸਨ ਅਤੇ ਪੋਲੀਸ ਦੇ ਅਧਿਕਾਰੀ 450 ਸਨ। ਉਨ੍ਹਾਂ ਨੇ ਜ਼ਾਬਤਾ ਫੌਜਦਾਰੀ ਦੀ ਧਾਰਾ 144 ਨੂੰ ਤੋੜਿਆ। ਉਨ੍ਹਾਂ ਨੇ ਲਾ ਐਂਡ ਆਰਡਰ ਨੂੰ ਭੰਗ ਕਰਨ ਦੀ ਕੋਸ਼ਿਸ਼ ਕੀਤੀ। ਮੈਂ ਸਮਝਦਾ ਹਾਂ ਕਿ ਇਨ੍ਹਾਂ ਚੰਦ ਲੋਕਾਂ ਨੇ ਪੰਜਾਬ ਦੇ ਅੰਦਰ ਖਲਬਲੀ ਮਚਾਉਣ ਦੀ ਕੋਸ਼ਿਸ਼ ਕੀਤੀ। ਇਸ ਦੀ ਸਾਰੀ ਜ਼ਿੰਮੇਦਾਰੀ ਪੰਜਾਬ ਦੀ ਨਿਕੰਮੀ ਸਰਕਾਰ ਉੱਤੇ ਹੈ। ਸਾਡੀ ਪਾਰਟੀ ਨੇ ਬਿਰਲੇ ਦੇ ਲੀਜ਼ ਦੇ ਬਰਖਲਾਫ ਜਲੂਸ ਚੰਡੀਗੜ੍ਹ ਵਿੱਚ ਕਢਿਆ। ਉਸ ਜਲੂਸ ਦੇ ਅੰਦਰ 15 ਹਜ਼ਾਰ ਆਦਮੀ ਆਪਣੀ ਰੀਜ਼ੈਂਟ-ਮੈਂਟ ਸ਼ੋ ਕਰਨ ਲਈ ਦੂਜੇ ਸ਼ਹਿਰਾਂ ਵਿਚੋਂ ਆਏ ਸਨ। ਲੇਕਨ ਉਨ੍ਹਾਂ ਨੇ ਆਪਣੀ ਰੀਜ਼ੈਂਟਮੈਂਟ ਐਮ. ਐਲ. ਏਜ਼. ਹੋਸਟਲ ਦੇ ਪਾਸ ਸ਼ੋ ਕੀਤੀ। ਉਨ੍ਹਾਂ ਨੇ 144 ਦਫਾ ਤੋੜੀ ਨਹੀਂ। ਇਹ ਸਾਡਾ ਕੀ ਮੁਕਾਬਲਾ ਕਰ ਸਕਦੇ ਹਨ ?

ਡਿਪਟੀ ਸਪੀਕਰ ਸਾਹਿਬਾ, ਪੰਜਾਬ ਦੇ ਅੰਦਰ ਪੋਲੀਸ ਕਾਂਸਟਬਲ ਤੋਂ I. G. of Police, Peon ਤੋਂ Chief Secretary ਤਕ ਸਾਰੇ ਆਪਣੇ ਆਪ ਨੂੰ ਚੀਫ ਮਨਿਸਟਰ ਸਮਝ ਰਹੇ ਹਨ। ਇਸ ਵੇਲੇ ਛੋਟਾ ਅਫਸਰ ਆਪਣੇ boss ਨੂੰ ਕੁਝ ਸਮਝ ਨਹੀਂ ਰਿਹਾ ਹੈ ਇਸ ਦਾ ਕਾਰਨ ਇਹ ਹੈ ਕਿ Tehsildars, S.D.O.s (Civil) and other officers ਨੂੰ ਚੀਫ ਮਨਿਸਟਰ ਦੀ ਮਰਜ਼ੀ ਦੇ ਮੁਤਾਬਿਕ ਲਾਇਆ ਜਾ ਰਿਹਾ ਹੈ। ਮੈਂ ਆਪਣੇ ਜ਼ਿਲ੍ਹੇ ਦੀ ਮਿਸਾਲ ਰਖਣਾ ਚਾਹੁੰਦਾ ਹਾਂ। ਫੀਰੋਜ਼ਪੁਰ ਵਿੱਚ 2, 4 ਮਹੀਨਿਆਂ ਤੋਂ ਐਸ. ਐਸ. ਪੀ. ਪੋਸਟ ਖਾਲੀ ਹੈ, ਉਥੇ ਜੂਨੀਅਰ ਪੋਲੀਸ ਅਫਸਰ ਲਾਇਆ ਹੋਇਆ ਹੈ ਅਤੇ ਉਹ ਚਲ ਰਿਹਾ ਹੈ। ਇਸ ਦਾ ਕਾਰਨ ਇਹ ਹੈ ਕਿ ਜਿਹੜਾ ਆਦਮੀ ਹੋਮ ਮਨਿਸਟਰ ਅਪੁਆਇੰਟ ਕਰਦਾ ਹੈ ਉਸ ਨੂੰ ਚੀਫ ਮਨਿਸਟਰ ਉਥੇ ਭੇਜਣਾ ਨਹੀਂ ਚਾਹੁੰਦਾ। ਇਸ ਵੇਲੇ ਥਾਨੇਦਾਰ, ਡੀ. ਐਸ. ਪੀ. ਦੀ ਪਰਵਾਹ ਨਹੀਂ ਕਰਦਾ, ਅਤੇ ਡੀ.ਐਸ.ਪੀ. ਐਸ.ਪੀ. ਦੀ ਪਰਵਾਹ ਨਹੀਂ ਕਰ ਰਿਹਾ ਹੈ। ਪੰਜਾਬ ਦੇ ਅੰਦਰ ਲਾ ਐਂਡ ਆਰਡਰ ਖਤਮ ਹੋ ਚੁਕਿਆ ਹੈ। ਬਾਘੇ ਪੁਰਾਣੇ ਦੇ ਥਾਣੇ ਦੇ ਹਲਕੇ ਵਿੱਚ ਦਿਨ ਦਿਹਾੜੇ ਮਰਡਰ ਹੋ ਰਹੇ ਹਨ ਲੇਕਿਨ ਉਨ੍ਹਾਂ ਦੀ ਕੋਈ ਠੀਕ ਤਫਤੀਸ਼ ਨਹੀਂ ਹੋ ਰਹੀ ਹੈ। ਪੋਲੀਸ ਦੇ ਅਧਿਕਾਰੀ ਹੀ ਪੰਜ ਹਜ਼ਾਰ ਦੀ ਰਿਸ਼ਵਤ ਲੈ ਕੇ ਉਥੋਂ ਦੇ ਲੋਕਾਂ ਨੂੰ ਮਰਡਰ ਕਰਾਉਣ ਵਿੱਚ ਮਦਦ ਕਰ ਰਹੇ ਹਨ। ਉਥੇ ਮਰਡਰ ਟਰੇਸ ਨਹੀਂ ਹੋ ਰਹੇ ਕਿਉਂਕਿ ਪੋਲੀਸ ਸ਼ਰਾਰਤੀ ਤਬਕੇ ਦੇ ਨਾਲ ਮਿਲੀ ਹੋਈ ਹੈ।

ਡਿਪਟੀ ਸਪੀਕਰ ਸਾਹਿਬਾ, ਮੈਂ ਅਤੇ ਕਾਮਰੇਡ ਗੁਰਬਖਸ਼ ਸਿੰਘ ਨਿਹਾਲ ਸਿੰਘ ਵਾਲੇ ਜਾ ਰਹੇ ਸਾਂ। ਉਥੇ ਸਾਨੂੰ ਐਸ. ਐਚ. ਓ. ਨੇ ਬੁਲਾ ਲਿਆ। ਸਾਨੂੰ ਉਥੇ ਬਿਠਾ ਲਿਆ। ਥੋੜੀ ਦੇਰ

[ਸਰਦਾਰ ਗੁਰਚਰਨ ਸਿੰਘ]

ਦੇ ਬਾਅਦ ਏ. ਐਸ. ਆਈ. ਨੇ ਕਿਸੇ ਪੰਚਾਇਤ ਦੇ ਲੋਕਾਂ ਨੂੰ ਲਿਆਂਦਾ । ਸਾਡੇ ਵੇਖਦਿਆਂ ਉਸ ਏ. ਐਸ. ਆਈ. ਨੇ ਉਨ੍ਹਾਂ ਆਦਮੀਆਂ ਨੂੰ ਜੁਤੀਆਂ ਦੇ ਨਾਲ ਮਾਰਨਾ ਸ਼ੁਰੂ ਕਰ ਦਿੱਤਾ । ਉਨ੍ਹਾਂ ਨੇ ਉਸ ਮੁਲਜ਼ਮ ਨੂੰ ਮਾਰਿਆ ਜਿਸ ਦੇ ਦੋਨੋਂ ਹੱਥ ਨਹੀਂ ਸਨ । ਇਸ ਦੇ ਬਾਅਦ ਉਨ੍ਹਾਂ ਨੂੰ ਥਾਣੇ ਦੇ ਅੰਦਰ ਕੁਟਣਾ ਸ਼ੁਰੂ ਕੀਤਾ । ਥਾਣੇਦਾਰ ਨੇ ਏ. ਐਸ. ਆਈ. ਨੂੰ ਕਿਹਾ ਕਿ ਬਾਹਰ ਦੋ ਲੈਜਿਸ-ਲੇਟਰਜ਼ ਬੈਠੇ ਹੋਏ ਹਨ । ਤੁਹਾਨੂੰ ਉਨ੍ਹਾਂ ਦੇ ਸਾਹਮਣੇ ਕੁਟਣ ਲਈ ਸ਼ਰਮ ਆਉਣੀ ਚਾਹੀਦੀ ਹੈ । ਪੰਜਾਬ ਦੇ ਅੰਦਰ ਇਸ ਵੇਲੇ ਲੈਜਿਸਲੇਟਰਜ਼ ਦੀ ਇਹ ਰਿਸਪੈਕਟ ਹੈ । ਸਾਡਾ ਉਨ੍ਹਾਂ ਮੁਲਜ਼ਮਾਂ ਦੇ ਨਾਲ ਕੋਈ ਸਬੰਧ ਨਹੀਂ ਸੀ । ਮੈਂ ਇਸ ਦੇ ਬਾਰੇ ਆਈ. ਜੀ. ਪੁਲੀਸ ਨੂੰ ਸ਼ਿਕਾਇਤ ਕੀਤੀ ਲੇਕਿਨ ਮੇਰੀ ਸ਼ਿਕਾਇਤ ਉੱਤੇ ਗ਼ੌਰ ਨਹੀਂ ਹੋਇਆ । ਮੈਂ ਆਈ ਜੀ. ਪੁਲੀਸ ਦੀ ਨੀਅਤ ਉੱਤੇ ਸ਼ਕ ਨਹੀਂ ਕਰਦਾ । ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਸਰਕਾਰ ਨੇ ਨੁਕਰੇ ਰਖਿਆ ਹੋਇਆ ਹੈ । ਪੰਜਾਬ ਦੇ ਅੰਦਰ ਲਾ ਐਂਡ ਆਰਡਰ ਦੀ ਹਾਲਤ ਖਰਾਬ ਹੋ ਚੁੱਕੀ ਹੈ । (ਘੰਟੀ) ਮੈਂ ਸਮਝਦਾ ਹਾਂ ਕਿ ਇਹ ਚੀਜ਼ ਸਰਕਾਰ ਦੀ ਕਮਜ਼ੋਰ ਨੀਤੀ ਦੇ ਕਾਰਨ ਹੋਈ ਹੈ । ਅਗਰ ਸਰਕਾਰ ਨੇ ਪੰਜਾਬ ਦੀ ਹਾਲਤ ਨੂੰ ਕਾਬੂ ਕਰਨ ਲਈ ਹੁਣ ਕਦਮ ਨਹੀਂ ਚੁੱਕੇ ਤਾਂ ਮੈਂ ਸਮਝਦਾ ਹਾਂ ਕਿ ਪੰਜਾਬ ਦੀ ਹਾਲਤ ਹੋਰ ਖਰਾਬ ਹੋ ਜਾਵੇਗੀ । (ਘੰਟੀ) ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ।

**ਸਰਦਾਰ ਲਛਮਣ ਸਿੰਘ ਗਿੱਲ** : ਡਿਪਟੀ ਸਪੀਕਰ ਸਾਹਿਬਾ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਆਪ ਦੇ ਆਉਣ ਤੋਂ ਪਹਿਲੋਂ ਸਪੀਕਰ ਸਾਹਿਬ ਨਾਲ ਇਹ ਫੈਸਲਾ ਹੋ ਚੁਕਿਆ ਹੈ । ਐਡਜਰਨਮੈਂਟ ਮੋਸ਼ਨਾਂ ਬਹੁਤ ਸਾਰੀਆਂ ਆਈਆਂ ਸਨ, ਉਨ੍ਹਾਂ ਨੇ ਕਿਹਾ ਸੀ ਕਿ ਐਡਜਰਨਮੈਂਟ ਮੋਸ਼ਨਾਂ ਨਾ ਲਉ । ਫੈਸਲਾ ਇਹ ਹੋਇਆ ਸੀ ਕਿ ਅਕਾਲੀ ਪਾਰਟੀ ਦੇ ਤਕਰੀਬਨ ਸਾਰ ਮੈਂਬਰਾਂ ਨੂੰ ਬੋਲਣ ਦਾ ਮੌਕਾ ਦਿੱਤਾ ਜਾਵੇਗਾ ।

**ਡਿਪਟੀ ਸਪੀਕਰ** : ਤੁਹਾਡਾ ਪੁਆਇੰਟ ਆਫ ਆਰਡਰ ਹੋ ਚੁੱਕਾ ਹੈ, ਤੁਸੀਂ ਬੈਠ ਜਾਉ । (The point of order of the hon. Member has come and he should resume his seat.)

(*Sardar Lachhman Singh Gill again tried to speak.*)

**ਡਿਪਟੀ ਸਪੀਕਰ** : ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਤੁਹਾਨੂੰ ਵਹਿਮ ਹੋ ਗਿਆ ਹੈ ਕਿ ਮੈਨੂੰ ਦਿਖਾਈ ਨਹੀਂ ਦਿੰਦਾ, ਮੈਨੂੰ ਸੁਣਾਈ ਨਹੀਂ ਦਿੰਦਾ । ਮੈਨੂੰ ਸਾਰਾ ਜਹਾਨ ਦਿਖਾਈ ਦਿੰਦਾ ਹੈ ਅਤੇ ਸਭ ਕੁਝ ਸੁਣਾਈ ਦਿੰਦਾ ਹੈ । ਮੈਂ ਤੁਹਾਡਾ ਪੁਆਇੰਟ ਆਫ ਆਰਡਰ ਸੁਣ ਲਿਆ ਹੈ । ਮੈਂ ਬਾਊਂਡ ਨਹੀਂ ਹਾਂ ਕਿ ਸਾਰੀ ਅਕਾਲੀ ਪਾਰਟੀ ਨੂੰ ਬੁਲਾਵਾਂ । (Regretfully I have to say that the hon. Member is under misconception that I cannot see and that I do not hear. I see the whole world and hear everything. I have heard his point of order. I am not bound to call upon the whole of the Akali Party.)

**ਚੌਧਰੀ ਦਰਸ਼ਨ ਸਿੰਘ** : On a point of order, Madam. ਅਰਜ਼ ਹੈ ਕਿ ਪਹਿਲੇ ਵੀ ਦੋ ਦਿਨ ਲਾ ਐਂਡ ਆਰਡਰ ਤੇ ਬਹਿਸ ਹੋ ਚੁੱਕੀ ਹੈ । ਬਹੁਤ ਸਾਰੇ ਮੈਂਬਰਾਂ ਨੇ ਹਿੱਸਾ ਲਿਆ ਸੀ । ਬਹੁਤ ਸਾਰੇ ਮੈਂਬਰ ਬਜਟ ਦੇ ਮੌਕੇ ਤੇ ਵੀ ਲਾ ਐਂਡ ਆਰਡਰ ਦੇ ਬਾਰੇ ਬੋਲ ਚੁੱਕੇ ਹਨ । ਜਿਹੜੇ ਮੈਂਬਰ ਬਜਟ ਤੇ ਨਹੀਂ ਬੋਲੇ ਉਨ੍ਹਾਂ ਨੂੰ ਹੁਣ ਬੋਲਣ ਦਾ ਮੌਕਾ ਮਿਲਣਾ ਚਾਹੀਦਾ ਹੈ ।

**शिक्षा मन्त्री** (श्री प्रबोध चन्द्र) : डिप्टी स्पीकर साहिबा, मुझे पिछले तीन चार दिन से तकरीर सुनने का मौका मिला है। मुझे गोब्लज की डिक्टम याद आ गई है कि झूठ बोलो, बार बार झूठ बोलो और इतना ज्यादा बोलो कि सुनने वाला गलत फहमी में पड़ जाए कि इतना ज़यादा झूठ तो हो नहीं सकता इसमें कुछ न कुछ सदाकत तो ज़रूर होगी। आपोजीशन वाले मेरे दोस्त भी इसी असूल पर अमल करते हैं। उनकी तरफ से बार बार वही बातें दुहराई गई, मैं हैरान हूँ कि बजट पर बोलने की बजाये उनको मीनिया सा हो गया है। कभी वे कहते हैं कि त्रिमूर्ति ने यह कहा, चीफ मिनिस्टर साहिब ने यह कहा, सरदार दरबारा सिंह ने यह कहा। इससे ज़यादा लग्व और गलत बयानी कोई नहीं हो सकती कि उनकी तरफ से यह इल्ज़ाम लगाया जाए कि जो कुछ सूबे में हुआ है वह गवर्नमेंट की तरफ से हुआ है। काश मैं यह कर सकता.........

**सरदार लछमन सिंह गिल** : काश मैं यह कर सकता। काश कि आपको किसी और जगह न भेज देते।

**श्री प्रबोध चन्द्र** : अगर आपके पंजाबी सूबे का यही नमूना है कि जो शख्स इख्तलाफ राए रखता है उसको बोलने की इजाजत भी नहीं ......(विघ्न)

(सरदार अजायब सिंह संधू की तरफ से विघ्न)

**उपाध्यक्षा** : सरदार अजायब सिंह संधू, मैं लास्ट वार्निंग देती हूँ। हर मैम्बर और मिनिस्टर को बोलने का हक है। (Addressing Sardar Ajaib Singh Sandhu: I give you last warning. Every member and Miniser has a right to speak.)

**सरदार लछमन सिंह गिल** : अगर यह प्रोवोकेशन करेंगे तो इन्ट्रप्शन होगी।

**उपाध्यक्षा** : आर्डर, आर्डर। (Order. Order.)

**शिक्षा मन्त्री** : यह जो कुछ कहते हैं इनका बुरा न मानिये। मुझे इनसे ज़यादा तवक्कोह नहीं है। मेरा तो ख्याल है कि यहां पर स्कूल खोलना पड़ेगा ताकि इनको बोलने की तमीज सिखाई जाये। चार दिन से यह कह रहे हैं कि गवर्नमैंट की तरफ़ से ज़यादती होती रही है। गवर्नमैंट पर इल्ज़ाम लगाया जाता है। मैं अर्ज़ करना चाहता हूँ कि इसमें रत्ती भर भी सदाकत नहीं है। ठीक है, हम में से कई आदमी इस बात में विश्वास रखते थे कि पंजाब की बेहतरी इसी में है कि एक ही सूबा रहे ताकि हिन्दू और सिख भाई सब मिल कर इसको चलायें। लेकिन 9 मार्च के बाद, जब यह फैसला हुआ कि ज़बान के आधार पर सूबे की बांट होगी, आप एक भ मौका बतायें जब मैंने कभी कहा हो कि हम यह फैसला मंज़ूर नहीं है या इस को हम पूरा नहीं करवायेंगे। इनकी तरफ से यह इल्ज़ाम लगाया गया कि जगत नारायण, यश और वीरेन्द्र फिरका-प्रस्त हैं........ (विघ्न).....जिनकी पगड़ी ही काली नहीं, दिल और मन भी काला है, वे इल्ज़ाम लगायें कि फिरका-प्रस्त... (शोर) . . . . (विघ्न) .....

**सरदार अजायब सिंह संधू** : जो लोग पंजाब में आग लगाना चाहते हैं........ (बहुत शोर) .............(विघ्न).........

**उपाध्यक्षा** : आर्डर, आर्डर। (Order. Order)

**सरदार लछमन सिंह गिल** : जो लोग खुद फिरका प्रस्त हों.........

**उपाध्यक्षा** : मैं खड़ी हूँ। चेयर का काम आनरेबल मैम्बर साहिबान क्यों करें ? उन्होंने यह शब्द कहे हैं आप मुझे भी तो सुन लें कि मैं क्या कहना चाहती हूँ। (I am cn

[Deputy Speaker]

my legs. Why should the hon. Members take over the functions of the Chair ? He has uttered these words, the hon. Member should listen to what I have to say.)

**ਬਾਬੂ ਬਚਨ ਸਿੰਘ** : On a point of order. ਕੀ ਕੋਈ ਮਨਿਸਟਰ ਜਾਂ ਕੋਈ ਮੈਂਬਰ ਇਸ ਹਾਊਸ ਵਿੱਚ ਇਹ ਕਹਿ ਸਕਦਾ ਹੈ ਕਿ ਫਲਾਣੇ ਦੀ ਪਗੜੀ ਹੀ ਫਲਾਣੇ ਰੰਗ ਦੀ ਨਹੀਂ ਹੈ ਬਲਕਿ ਦਿਲ ਵੀ ਕਾਲਾ ਹੈ ? ਕੀ ਇਹ ਗੱਲ ਕਹਿਣ ਲਈ ਤੁਸੀਂ ਅਲਾਊ ਕਰਦੇ ਹੋ ?

**उपाध्यक्षा** : बाबू जी, आपके प्वायंट आफ आर्डर रेज़ करने से पहले ही मैंने बात खत्म कर दी है कि किसी मैम्बर को यह बात कहने का हक नहीं है। लेकिन अगर एट ए टाईम बीस मैम्बर बोलना शुरु कर दें और चेयर की बात न सुनें तो क्या किया जाए। श्री प्रबोधचन्द्र जी आपने काली पगड़ी और काले दिल वाले जो शब्द कहे हैं उनको वापस ले लें। आप जिम्मेदार आदमी हैं। (Before the hon. Member Baboo Bachan Singh raised his point of order I gave my ruling that no hon. Member has a right to say this thing. But what can be done if twenty Members start speaking at a time and do not listen to the Chair. I would ask the hon. Member Shri Prabodh Chandra to withdraw his words about 'Kali pagri' and 'Kala Dil'. He is a reponsible person.)

**शिक्षा मन्त्री** : डिप्टी स्पीकर साहिबा, वैसे तो यह मुहावरा है, अन पार्लियामैंटरी नहीं है, फिर भी आपके हुक्म का एहतराम करते हुए मैं इन अल्फाज़ को वापस लेता हूँ। ........ (विघ्न)........(शोर)

(सरदार अजायब सिंह संधु की तरफ से विघ्न)

**एक आवाज़**: तुम डंडी मार हो।

(सरदार अजायब सिंह संधु की तरफ से बोलने की कोशिश) (विघ्न)

**Sardar Ajaib Singh Sandhu** : On a Point of Order, Madam.

**Deputy Speaker** : I will not allow that.

**Sardar Ajaib Singh Sandhu** : I should be allowed to raise a Point of Order.

**Deputy Speaker** : No please.

**Sardar Ajaib Singh Sandhu** : I must have my say. I should be allowed to raise a Point of Order.

**Deputy Speaker** : Please withdraw from the House. You are obstructing the proceedings of the House.

**सरदार अजायब सिंह संधू** : आई विल नाट विदड्रा। डिप्टी स्पीकर साहिबा, आप ऐसी बातें सुनते जाओ जो पंजाब में आग लगाने वाली हैं। यह हमें कहते हैं कि काली पगड़ियां और काले दिल हैं। लेकिन आप कुछ न कहें।

We will not allow this man to say like that and to set fire to Punjab.

**Deputy Speaker** : Please withdraw from the House.

**Sardar Ajaib Singh Sandhu** : I am not going to withdraw from the House. I cannot allow this man to set fire to Punjab and to say like that.

**Voices from the Treasury Benches** : He should withdraw from the House.

**Deputy Speaker :** Please obey the Chair and withdraw from the House.

**सरदार लछमन सिंह गिल** : मैडम, डिप्टी स्पीकर साहिबा, अगर आप रीकार्ड देखें तो इन्होंने यह फिकरा कहा था । उनका प्वायंट आफ आर्डर ठीक था .........

**उपाध्यक्षा** : मैं किसी मैम्बर का इस हाउस की कार्यवाही में बाधक नहीं होने दूंगी । मैंने बार बार सरदार अजायब सिंह को मना किया लेकिन वे माने नहीं । अब उनको विदड्रा करना चाहिए । मैं बाद में आपकी कोई बात सुनूंगी । (I will not allow any hon. Member to obstruct the proceedings of the House. I have repeatedly checked Sardar Ajaib Singh but he did not listen to me. Now he should withdraw from the House and only thereafter I would listen to the hon. Member.)

**ਸਰਦਾਰ ਅਜਾਇਬ ਸਿੰਘ ਸੰਧੂ** : ਅੱਛਾ ਜੀ, ਚੇਅਰ ਨੂੰ ਓਬੇ ਕਰਕੇ ਮੈਂ ਵਿਦਡਰਾ ਕਰ ਲੈਂਦਾ ਹਾਂ ਲੇਕਿਨ ਮੈਨੂੰ ਸੁਣਨਾ ਜ਼ਰੂਰ । ਮੈਂ ਇਨ੍ਹਾਂ ਨੂੰ ਸੁਣਾ ਕੇ ਰਹੂੰਗਾ ।

(*At this stage the hon. Member withdrew from the House.*)

**ਸਰਦਾਰ ਲਛਮਣ ਸਿੰਘ ਗਿੱਲ** : ਆਨ ਏ ਪੁਆਇੰਟ ਆਫ ਆਰਡਰ, ਮੈਡਮ......

**Deputy Speaker :** Sardar Lachhman Singh please.

**ਸਰਦਾਰ ਲਛਮਣ ਸਿੰਘ ਗਿੱਲ** : ਤੁਸੀਂ ਮੇਰੀ ਗੱਲ ਤਾਂ ਸੁਣ ਲਉ । ਮੇਰਾ ਰਾਈਟ ਹੈ ਪੁਆਇੰਟ ਆਫ ਆਰਡਰ ਕਰਨ ਦਾ । ਇਸ ਨੂੰ ਕੋਈ ਰੋਕ ਨਹੀਂ ਸਕਦਾ । ਮੈਨੂੰ ਡੇਢ ਲੱਖ ਆਦਮੀਆਂ ਨੇ ਇਹ ਹੱਕ ਦੇ ਕੇ ਇਥੇ ਭੇਜਿਆ ਹੈ । ਮੇਰਾ ਪੁਆਇੰਟ ਆਫ ਆਰਡਰ ਦਾ ਪੂਰਾ ਹੱਕ ਹੈ ।

**Deputy Speaker :** Sardar Lachhman Singh, you are not the only hon. Member in this House. There must be some limit of Points of Order. I am sorry, I will not listen any more Points of Order from you.

**ਸਰਦਾਰ ਲਛਮਣ ਸਿੰਘ ਗਿੱਲ** : ਮੈਨੂੰ ਐਸਾ ਕੋਈ ਰੂਲ ਵਿਖਾ ਦਿਉ ਜਿਸ ਵਿੱਚ ਕੋਈ ਲਿਮਿਟ ਇਨ੍ਹਾਂ ਪੁਆਇੰਟਸ ਆਫ ਆਰਡਰ ਬਾਰੇ ਮੁਕੱਰਰ ਕੀਤੀ ਗਈ ਹੋਵੇ । ਮੈਂ ਵੈਸੇ ਤੁਹਾਨੂੰ ਓਬੇ ਕਰਾਂਗਾ, ਹਮੇਸ਼ਾ ਓਬੇ ਕਰਦਾ ਰਿਹਾ ਹਾਂ, ਇਹ ਮੇਰੀ ਡਿਊਟੀ ਹੈ ਲੇਕਿਨ ਜਿਹੜਾ ਮੈਨੂੰ ਹੱਕ ਮਿਲਿਆ ਹੋਇਆ ਹੈ ਉਹ ਵੀ ਮੈਂ ਐਕਸਰਸਾਈਜ਼ ਕਰ ਸਕਦਾ ਹਾਂ ।

**ਡਿਪਟੀ ਸਪੀਕਰ** : ਸਰਦਾਰ ਲਛਮਣ ਸਿੰਘ ਜੀ, ਪਲੀਜ਼ ਆਪ ਬੈਠੀਏ । ਬੈਠ ਜਾਉ । (*Interruption*) ਤੁਸੀਂ ਵੀ ਪ੍ਰਬੋਧ ਚੰਦਰ ਜੀ, ਅਪਣੀ ਥੋੜ੍ਹੀ ਜਿਹੀ ਗਲ ਕਹਿ ਕੇ ਖਤਮ ਕਰੋ । (The hon. Member, Sardar Lachhman Singh Gill should please take his seat. (*Interruption*). I would also request the hon. Minister Shri Prabodh Chandra to wind up after saying briefly what he has to say.)

**Deputy Speaker** : The honourable Member is not in the Chair. He should please resume his seat. I would request the honourable Minister for Home and Development to control this honourable Member, otherwise I will be compelled to name him.

**ਬਾਬੂ ਬਚਨ ਸਿੰਘ** : ਦੂਸਰੀ ਗੱਲ ਮੈਡਮ, ਮੈਂ ਇਹ ਕਹਿਣੀ ਚਾਹੁੰਦਾ ਹਾਂ....

**ਡਿਪਟੀ ਸਪੀਕਰ** : ਬਾਬੂ ਬਚਨ ਸਿੰਘ ਜੀ, ਸਪੀਕਰ ਸਾਹਿਬ ਨੇ ਹਾਊਸ ਦੀ ਸੈਂਸ ਦੇ ਨਾਲ ਇਹ ਫੈਸਲਾ ਕੀਤਾ ਸੀ ਕਿ ਪੰਦਰਾਂ ਵੀਹ ਮਿੰਟਾਂ ਤੋਂ ਜ਼ਿਆਦਾ ਕੋਈ ਨਹੀਂ ਬੋਲੇਗਾ । ਕਿਉਂਕਿ ਤੁਹਾਨੂੰ ਇੰਟਰਪਟ ਵੀ ਇਧਰੋਂ ਉਧਰੋਂ ਕਾਫ਼ੀ ਕੀਤਾ ਗਿਆ ਹੈ, ਤੁਸੀਂ ਮਿਹਰਬਾਨੀ ਕਰਕੇ ਜਲਦੀ ਤਿੰਨ ਚਾਰ ਮਿੰਟਾਂ ਵਿੱਚ ਵਾਈਂਡ ਅਪ ਕਰਨ ਦੀ ਕੋਸ਼ਿਸ਼ ਕਰੋ ।(Babu Bachan Singh Ji, it was decided by the hon. Speaker after obtaining the sense of the House that no hon. Member would speak for more than 15, 20 minutes. Since the hon. Member was interrupted quite a lot, he should try to wind up within three to four minutes.)

**ਬਾਬੂ ਬਚਨ ਸਿੰਘ** : ਗੁਜ਼ਾਰਿਸ਼ ਇਹ ਹੈ ਕਿ ਮੈਂ ਤਾਂ ਬੋਲਿਆ ਹੀ ਅਜੇ ਦੋ ਹੀ ਮਿੰਟ ਹਾਂ । ਬਾਕੀ ਵਕਤ ਸਾਰਾ ਹੀ ਇਨ੍ਹਾਂ ਨੇ ਇੰਟਰਪਸ਼ੰਜ਼ ਵਿਚ ਲੈ ਲਿਆ ਹੈ ।

**ਡਿਪਟੀ ਸਪੀਕਰ** : ਮੈਂ ਇਸ ਦੀ ਜ਼ਿਮੇਵਾਰ ਨਹੀਂ । ਤੁਸੀਂ ਬੋਲਦੇ ਹੋ ਤਾਂ ਇਹ ਇੰਟਰਪਟ ਕਰਦੇ ਹਨ ਇਹ ਬੋਲਦੇ ਹਨ ਤਾਂ ਉਧਰੋਂ ਇੰਟਰਪਸ਼ਨਾਂ ਹੁੰਦੀਆਂ ਹਨ । (The Chair is not responsible for this. When the hon. Members from one side of the House speak, the hon. Members from the other side make interruptions and vice versa.)

**ਬਾਬੂ ਬਚਨ ਸਿੰਘ** : ਅਗਰ ਇੰਟਰਪਸ਼ਨਾਂ ਦਾ ਵਕਤ ਵੀ ਮੇਰੇ ਵਕਤ ਵਿੱਚ ਸ਼ਾਮਿਲ ਹੋ ਗਿਆ ਹੈ ਤਾਂ ਮੈਂ ਬੈਠ ਜਾਂਦਾ ਹਾਂ । ਰੀਪੋਰਟ ਤੁਸੀਂ ਵੇਖ ਲਉ, ਰੀਕਾਰਡ ਵੇਖ ਲਓ ਕਿ ਮੈਂ ਕਿਤਨਾ ਵਕਤ ਬੋਲਿਆ ਹਾਂ ਤੇ ਇੰਟਰਪਸ਼ਨਜ਼ ਕਿਤਨੀ ਦੇਰ ਤੋਂ ਹੋ ਰਹੀਆਂ ਹਨ । ਬਾਕੀ ਅਗਰ ਹੁਕਮ ਦਿੰਦੇ ਹੋ ਤਾਂ ਮੈਂ ਬੈਠ ਜਾਂਦਾ ਹਾਂ ।

**ਡਿਪਟੀ ਸਪੀਕਰ** ਤੁਸੀਂ ਵੀ ਇਕ ਪੁਰਾਣੇ ਪਾਰਲੀਮੈਂਟੇਰੀਅਨ ਹੋ । ਆਖਿਰ ਹਾਊਸ ਨੇ ਚਲਣਾ ਹੈ । ਕਦੇ ਕਦੇ ਤੁਸੀਂ ਵੀ ਇੰਟਰਪਸ਼ੰਜ਼ ਕਰ ਦਿੰਦੇ ਹੋ । ਮੈਂ ਬੇਨਤੀ ਕਰਾਂਗੀ ਕਿ ਇਸ ਤਰ੍ਹਾਂ ਦੀਆਂ ਇੰਟਰਪਸ਼ੰਜ਼ ਹੁਣ ਬੰਦ ਕਰੋ । (The hon. Member Baboo Bachan Singh is an old Parliamentarian Some times he too makes interruptions. After all, we have to run the House, I would therefore, request that these interruptions should be stopped)

**ਬਾਬੂ ਬਚਨ ਸਿੰਘ** : ਪੰਜਾਬ ਵਿੱਚ ਖੇਤੀ ਇਕ ਐਸੀ ਚੀਜ਼ ਹੈ ਜਿਸ ਵਿੱਚ ਪੰਜਾਬ ਮੁਮਤਾਜ਼ ਹੈ । ਪਰ ਇਥੇ ਇਸ ਨਾਲ ਇਕ ਹੋਰ ਇਮਤਿਆਜ਼ ਹੋ ਰਿਹਾ ਹੈ । ਉਹ ਇਮਤਿਆਜ਼ ਕੀ ਹੈ ? ਦੁਧ ਬਾਰੇ ਜਿਹੜਾ ਪਿਛਲੇ ਸਾਲਾਂ ਵਿੱਚ ਸਾਰੇ ਹਿੰਦੁਸਤਾਨ ਦਾ ਇੰਡੈਕਸ ਸੀ—ਦੁੱਧ ਦੀ ਪੈਦਾਵਾਰ ਦਾ ਇੰਡੈਕਸ

ਸਾਰੇ ਹਿੰਦੁਸਤਾਨ ਵਿੱਚ 4 8 ਔਂਸ ਸੀ ਉਥੇ ਪੰਜਾਬ ਵਿੱਚ 13.2 ਔਂਸ ਸੀ । ਹੁਣ ਇਸ ਸੂਬੇ ਦੇ ਅੰਦਰ ਜਿੱਥੋਂ ਦਾ ਆਦਮੀ ਮਿਹਨਤਕਸ਼ ਹੈ। ਜਿੱਥੋਂ ਦੀ ਤਣਤਰ ਚੰਗੀ ਹੈ, ਜਿੱਥੇ ਦੁਧ ਚੰਗਾ ਪੈਦਾ ਹੁੰਦਾ ਹੈ ਉਥੇ ਦੁਧ ਦੀ ਇੰਡਸਟਰੀ ਨੂੰ ਤਰੱਕੀ ਦੇਣ ਵਾਸਤੇ ਪੰਜਾਬ ਕਿਤਨਾ ਕਾਮਯਾਬ ਹੋਇਆ ਹੈ। ਇਸ ਸਿਲਸਿਲੇ ਵਿੱਚ ਜਿਹੜਾ ਮੇਰੇ ਪਾਸ ਗੌਰਮੈਂਟ ਦਾ ਮਿਲਕ ਸਰਵੇ ਹੈ ।ਇਸ ਵਿੱਚ ਇਤਨਾ ਲਿਖਿਆ ਹੋਇਆ ਹੈ ਕਿ ਫਲਾਣੇ ਫਲਾਣੇ ਸ਼ਹਿਰ ਵਿੱਚ ਕਰੀਮਰੀ ਖੋਲ੍ਹਣੀ ਹੈ ਔਰ ਫਲਾਣੇ ਫਲਾਣੇ

11.00 a.m.

ਸ਼ਹਿਰ ਵਿੱਚ ਮਿਲਕ ਪਲਾਂਟ ਖੋਲ੍ਹਣੇ ਹਨ । ਇਸ ਤਰ੍ਹਾਂ ਇਨ੍ਹਾਂ 50 ਦੇ ਕਰੀਬ ਮਿਲਕ ਪਲਾਂਟ ਔਰ ਕਰੀਮਰੀਆਂ ਖੋਲ੍ਹਣੀਆਂ ਹਨ । ਸਵਾਲ ਡਿਪਟੀ ਸਪੀਕਰ ਸਾਹਿਬਾ, ਇਹ ਹੈ ਕਿ ਆਇਆ ਇਨ੍ਹਾਂ ਦੇ ਇਹ ਜੋ ਪ੍ਰੋਗਰਾਮ ਹਨ, ਇਨ੍ਹਾਂ ਨੇ ਕੀ ਸਿਰਫ ਕਿਤਾਬਾਂ ਨੂੰ ਹੀ ਜ਼ੀਨਤ ਬਖਸ਼ਣੀ ਹੈ ਜਾਂ ਅਮਲ ਵਿੱਚ ਵੀ ਆਉਣਗੇ । ਅਸਲੀਅਤ ਇਹ ਹੈ ਕਿ ਇਹ ਜੋ ਸਰਕਾਰ ਹੈ ਇਹ ਸਿਰਫ ਕਿਤਾਬੀ ਗੱਲਾਂ ਵਿੱਚ ਹੀ ਯਕੀਨ ਰਖਦੀ ਹੈ ਲੇਕਿਨ ਅਮਲ ਕੁਝ ਨਹੀਂ ਕਰਦੀ ਔਰ ਇਸੇ ਲਈ ਮੈਂ ਸਮਝਦਾ ਹਾਂ ਕਿ ਅਸੀਂ ਹਿੰਦੁਸਤਾਨੀ ਬਦਨਾਮ ਹੋ ਗਏ ਹਾਂ। ਸਾਡੇ ਬਾਰੇ ਕਿਹਾ ਜਾਂਦਾ ਹੈ:—

That the Indian people are a talkative nation.

ਹਿੰਦੁਸਤਾਨ ਦੇ ਲੋਕ ਗੱਲਾਂ ਕਰਨੀਆਂ ਜਾਣਦੇ ਹਨ ਇਸ ਦੇ ਰਹੋਸਿਵਾਏ ਕੁਝ ਨਹੀਂ ਜਾਣਦੇ । ਮੇਰਾ ਖਿਆਲ ਹੈ ਕਿ ਇਹ ਗੱਲ ਕਿਸੇ ਹੋਰ ਤੇ ਭਾਵੇਂ ਲਾਗੂ ਹੋਵੇ ਨਾ ਹੋਵੇ ਪਰ ਸਾਡੇ ਪੰਜਾਬ ਦੇ ਚੀਫ ਮਨਿਸਟਰ ਤੇ ਜਿਨ੍ਹਾਂ ਨੇ ਬਾਹਵਾਂ ਤੇ ਕਮੀਜ਼ ਚੜ੍ਹਾ ਚੜ੍ਹਾ ਕੇ ਲੰਬੇ ਲੰਬੇ ਬਿਆਨ ਦੇਣ ਦਾ ਰੀਕਾਰਡ ਕਾਇਮ ਕਰ ਦਿੱਤਾ ਹੋਇਆ ਹੈ ਤੇ ਇਹ ਲਾਗੂ ਹੁੰਦਾ ਹੈ—

They are only talkative people. They do not know how to work out those programmes.

ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਅਰਜ਼ ਕਰਨੀ ਚਾਹੁੰਦਾ ਹਾਂ ਔਰ ਉਹ ਇਹ ਹੈ ਕਿ ਇਸੇ ਰੀਪੋਰਟ ਵਿੱਚ ਜ਼ਿਕਰ ਕੀਤਾ ਗਿਆ ਹੈ ਕਿ ਪੰਜਾਬ ਵਿੱਚ ਪੰਜ ਸਤਾਂ ਸਾਲਾਂ ਵਿੱਚ ਘਟੋ ਘਟ ਡੇਢ ਮਿਲੀਅਨ ਯਾਨੀ 15 ਲਖ ਏਕੜ ਜ਼ਮੀਨ ਟੀਊਬਵੈਲਾਂ ਰਾਹੀਂ ਕਾਸ਼ਤ ਹੋਣੀ ਚਹੀਦੀ ਹੈ ਔਰ 5 ਲਖ ਏਕੜ ਕੂਲ੍ਹਾਂ ਔਰ ਖੂਹਾਂ ਦੇ ਨਾਲ ਸੈਰਾਬ ਹੋਣੀ ਚਾਹੀਦੀ ਹੈ ਔਰ ਇਸ ਦੇ ਅਲਾਵਾ 10 ਲਖ ਏਕੜ ਜ਼ਮੀਨ ਰੀਕਲੇਮ ਹੋਣੀ ਚਾਹੀਦੀ ਹੈ । ਮੈਂ ਕਹਿੰਦਾਂ ਹਾਂ ਕਿ ਗੌਰਮਿੰਟ ਆਪਣੇ ਪਰੋਗਰਾਮ ਦਸੇ ਕਿ ਪਿਛਲੇ ਅਰਸੇ ਵਿੱਚ ਕਿਤਨੇ ਟੀਊਬਵੈਲ ਲਗਾਏ ਗਏ ਹਨ ਜਾਂ ਦੂਸਰੇ ਮਾਈਨਰ ਇਰੀਗੇਸ਼ਨ ਦੇ ਜ਼ਰਾਇਆਂ ਨਾਲ ਕਿਤਨੀ ਵਾਧੂ ਜ਼ਮੀਨ ਦੀ ਸਿੰਚਾਈ ਦੇ ਸਾਧਨ ਵਧੇ ਹਨ ਔਰ ਕਿਤਨੀ ਜ਼ਮੀਨ ਰੀਕਲੇਮ ਕੀਤੀ ਗਈ ਹੈ । ਜਿਸ ਤਰ੍ਹਾਂ ਚੌਥੇ ਪਲਾਨ ਦੀ ਇਨ੍ਹਾਂ ਦੀ ਡਰਾਫਟ ਆਊਟ ਲਾਈਨ ਦਿੱਤੀ ਹੋਈ ਹੈ ਇਸ ਵਿੱਚ ਦਸਿਆ ਹੋਇਆ ਹੈ ਕਿ ਮਾਈਨਰ ਇਰੀਗੇਸ਼ਨਜ਼ ਦੇ ਮੁਤਲਿਕ ਜਿਤਨੇ ਇਨ੍ਹਾਂ ਦੇ ਨਾਰਮਜ਼ ਸਨ ਉਹ ਸਾਰੇ ਦੇ ਸਾਰੇ ਗਲਤ ਨਿਕਲੇ ਹਨ ਇਸ ਲਈ ਇਹ ਹੁਣ ਇਕ ਨਵੇਂ ਤਰੀਕੇ ਨਾਲ ਦੇਖਣ ਲਗੇ ਹਨ । ਇਸ ਵਿੱਚ ਦਿੱਤਾ ਹੋਇਆ ਹੈ ਕਿ ਜਿਥੇ ਅਸੀਂ ਕਿਹਾ ਸੀ ਕਿ ਚਾਰ ਲਖ ਏਕੜ ਜ਼ਮੀਨ ਸਿਰਫ ਟੀਊਬ ਵੈਲਾਂ ਨਾਲ ਇਰੀਗੇਟ ਹੋਣ ਲਗੇਗੀ ਉਥੇ ਹੁਣ ਕਹਿੰਦੇ ਹਨ ਕਿ ਸਿਰਫ ਦੋ ਲਖ ਏਕੜ ਹੋਈ ਹੈ । ਇਸੇ ਤਰ੍ਹਾਂ ਬਾਕੀ ਚੀਜ਼ਾਂ ਦਾ ਹਾਲ ਹੈ ।

ਇਕ ਗੱਲ ਹੋਰ ਹੈ । ਡਿਪਟੀ ਸਪੀਕਰ ਸਾਹਿਬਾ, ਪੰਜਾਬ ਦੀ ਖੇਤੀ ਦੀ ਤਰੱਕੀ ਲਈ ਕੋਈ ਚੀਜ਼ ਅਗਰ ਕਾਰਗਰ ਹੈ, ਤਾਂ ਉਹ ਫਰਟੀਲਾਈਜ਼ਰ ਹੈ ਪਰ ਇਸ ਦੀ ਪਰੋਡਕਸ਼ਨ ਵਿੱਚ ਵੀ ਪੰਜਾਬ ਸਰਕਾਰ ਫੇਲ੍ਹ ਹੋਈ ਹੈ । ਨੰਗਲ ਦੀ ਫਰਟੀਲਾਈਜ਼ਰ ਫੈਕਟਰੀ ਦੀ ਜੋ ਇਸ ਨੇ ਐਕਸਪੈਨਸ਼ਨ

[ਬਾਬੂ ਬਚਨ ਸਿੰਘ]

ਕਰਨੀ ਸੀ ਔਰ ਐਕਸਪੈਨਸ਼ਨ ਕਰਕੇ ਉਥੇ ਯੂਰੀਆਂ ਤਿਆਰ ਕਰਨਾ ਸੀ, ਉਸ ਦੀ ਉਹ ਐਕਸ–ਪੈਨਸ਼ਨ ਨਹੀਂ ਕੀਤੀ ਗਈ। ਨਾ ਹੀ ਇਸ ਨੇ ਸੈਂਟਰਲ ਗੌਰਮਿੰਟ ਨੂੰ ਮਜਬੂਰ ਕੀਤਾ ਹੈ ਕਿ ਪੰਜਾਬ ਵਿੱਚ ਦੋ ਚਾਰ ਹੋਰ ਫੈਕਟਰੀਆਂ ਨਾਈਟਰੋਜੀਨਸ ਫਰਟੇਲਾਈਜ਼ਰ ਦੀਆਂ ਲਗਾਏ। ਹੁਮਾਈਊਂ ਕਬੀਰ ਜਿਹੜੇ ਕਮੀਕਲਜ਼ ਦੇ ਮੰਤ੍ਰੀ ਹਨ, ਉਨ੍ਹਾਂ ਨੇ ਤਾਂ ਕਹਿ ਦਿੱਤਾ ਸੀ ਕਿ ਪੰਜਾਬ ਵਿੱਚ ਕਿਉਂਕਿ ਰਾ ਮੈਟੀਰੀਅਲ ਹੀ ਨਹੀਂ ਇਸ ਕਰਕੇ ਨੰਗਲ ਫਰਟੇਲਾਈਜ਼ਰਰ ਫੈਕਟਰੀ ਦੀ ਐਕਸਪੈਨਸ਼ਨ ਨਹੀਂ ਸਕਦੀ ਡਿਪਟੀ ਸਪੀਕਰ ਸਾਹਿਬਾ, ਮੈਂ ਖੁਦ ਜਾ ਕੇ ਨੰਗਲ ਫਰਟੇਲਾਈਜ਼ਰ ਫੈਕਟਰੀ ਨੂੰ ਦੇਖਿਆ ਹੈ ਔਰ ਮੈਨੂੰ ਪਤਾ ਹੈ ਕਿ ਉਥੇ ਫਰਟੇਲਾਈਜ਼ਰ ਤਿਆਰ ਕਰਨ ਵਾਸਤੇ ਕਿਸੇ ਖਾਸ ਮੈਟੀਰੀਅਲ ਦੀ ਲੋੜ ਨਹੀਂ ਹੁੰਦੀ ਕਿਉਂਕਿ ਉਹ ਤਾਂ ਪਾਣੀ ਤੇ ਹਵਾ ਨੂੰ ਹੀ ਪਾੜ ਕੇ ਤਿਆਰ ਹੁੰਦਾ ਹੈ।

**ਗ੍ਰਹਿ ਮੰਤਰੀ** : ਜਿਪਸਮ ਦੀ ਲੋੜ ਹੁੰਦੀ ਹੈ ਜਿਹੜਾ ਪੰਜਾਬ ਵਿੱਚ ਨਹੀਂ ਹੈ।

**ਬਾਬੂ ਬਚਨ ਸਿੰਘ** : ਹੋਮ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਜਿਪਸਮ ਬਾਹਰੋਂ ਆਉਂਦਾ ਹੈ। ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਕੈਲਸ਼ੀਅਮ ਅਮੋਨੀਅਮ ਨਾਈਟਰੇਟ ਉਥੇ ਉਹ ਤਿਆਰ ਕਰਦੇ ਹਨ ਔਰ ਕੈਲਸ਼ੀਅਮ ਚੂਨੇ ਦਾ ਪਥਰ ਹੁੰਦਾ ਹੈ ਔਰ ਚੂਨੇ ਦਾ ਪਥਰ ਪੰਜਾਬ ਵਿੱਚ ਬਹੁਤ ਹੁੰਦਾ ਹੈ। ਇਹ ਪੱਥਰ ਧਰਮਸਾਲਾ ਵਿੱਚ ਬੇਅੰਤ ਹੈ ਔਰ ਕੀ ਇਹ ਬੀਕਾਨੇਰ ਤੋਂ ਨਹੀਂ ਮੰਗਾਇਆ ਜਾ ਸਕਦਾ ? ਫਿਰ ਤਹਿਸੀਲ ਊਨਾ ਵਿੱਚ ਵੀ ਜਿਹੜੀ ਜਗ੍ਹਾ ਬਿਲਕੁਲ ਉਸ ਫੈਕਟਰੀ ਦੇ ਨਾਲ ਹੈ, ਚੂਨੇ ਦਾ ਪੱਥਰ ਆਮ ਹੈ

**ਕੈਪਟਨ ਰਤਨ ਸਿੰਘ** : ਬਾਬੂ ਜੀ, ਲਗਾ ਰਹੇ ਹਾਂ। ਫਿਕਰ ਨਾ ਕਰੋ ।

**ਬਾਬੂ ਬਚਨ ਸਿੰਘ** : ਮੈਂ ਸੀਮਿੰਟ ਦੀ ਫੈਕਟਰੀ ਦੀ ਗੱਲ ਨਹੀਂ ਕਰ ਰਿਹਾ । ਮੈਂ ਤਾਂ ਫਰਟੇ–ਲਾਈਜ਼ਰ ਫੈਕਟਰੀ ਦੀ ਗੱਲ ਕਰ ਰਿਹਾ ਹਾਂ ਜਿਸ ਲਈ ਸਿਰਫ 500 ਟਨ ਚੂਨੇ ਦੀ ਰੋਜ਼ ਦੀ ਲੋੜ ਹੁੰਦੀ ਹੈ। ਅਗਰ ਗੌਰਮਿੰਟ ਇਤਨਾ ਚੂਨਾ ਵੀ ਇਸ ਫੈਕਟਰੀ ਵਾਸਤੇ ਦਸਤਯਾਬ ਨਹੀਂ ਕਰ ਸਕਦੀ ਤਾਂ ਮੈਨੂੰ ਮਜਬੂਰ ਹੋ ਕੇ ਇਸ ਗੌਰਮਿੰਟ ਵਾਸਤੇ ਸਖਤ ਲਫਜ਼ ਇਸਤੇਮਾਲ ਕਰਨੇ ਪੈਂਦੇ ਹਨ ਲੇਕਿਨ ਮੈਂ ਵਰਤਣਾ ਨਹੀਂ ਚਾਹੁੰਦਾ ।

ਹੁਣ ਸਵਾਲ ਖੇਤੀ ਵਾਸਤੇ ਪਾਣੀ ਦੇ ਇੰਤਜ਼ਾਮ ਕਰਨ ਦਾ ਹੈ ਜੋ ਇਹ ਕਰ ਨਹੀਂ ਸਕੇ । ਟੀਊਬਵੈਲਾਂ ਲਈ ਬਿਜਲੀ ਦੇਣ ਲਈ ਇਹ ਤਿਆਰ ਨਹੀਂ, ਮਿਲਕ ਪਰਡਕਸ਼ਨ ਇਹ ਨਹੀਂ ਵਧਾ ਸਕੇ, ਮਿਲਕ ਪਲਾਂਟ ਔਰ ਕਰੀਮਰੀਆਂ ਇਹ ਨਹੀਂ ਲਗਾ ਸਕੇ । ਫਰਟੇਲਾਈਜ਼ਰ ਫੈਕਟਰੀ ਦੀ ਐਕਸਪੈਨਸ਼ਨ ਇਹ ਨਹੀਂ ਕਰ ਸਕੇ ਔਰ ਨਾ ਹੀ ਕੋਈ ਨਵੀਂ ਫਰਟੇਲਾਈਜ਼ਰ ਫੈਕਟਰੀ ਲਾ ਸਕੇ ਹਨ, ਇਹ ਜਦ ਕੋਈ ਵੀ ਕੰਮ ਨਹੀਂ ਕਰ ਸਕਦੇ ਤਾਂ ਫਿਰ ਕੀ ਇਨ੍ਹਾਂ ਨੂੰ ਮਲੂਮ ਦੇ ਤੌਰ ਤੇ ਫੋੜੇ ਤੇ ਲਾਉਣਾ ਹੈ। ਡਿਪਟੀ ਸਪੀਕਰ ਸਾਹਿਬਾ, ਹਾਲਤ ਇਹ ਹੈ ਕਿ ਜੇ ਤਾਂ ਮੀਂਹ ਪੈ ਜਾਵੇ ਤਾਂ ਫਸਲਾਂ ਚੰਗੀਆਂ ਹੋ ਜਾਂਦੀਆਂ ਹਨ ਔਰ ਜਦੋਂ ਚੰਗਾ ਮੀਂਹ ਪੈ ਜਾਣ ਨਾਲ ਫਸਲਾਂ ਚੰਗੀਆਂ ਹੋ ਜਾਂਦੀਆਂ ਹਨ ਤਾ ਸਰਦਾਰ ਦਰਬਾਰਾ ਸਿੰਘ ਹੋਰੀਂ ਕਹਿੰਦੇ ਹਨ ਕਿ 21.6 ਫ਼ੀਸਦੀ ਪੈਦਾਵਾਰ ਪੰਜਾਬ ਵਿੱਚ ਅੱਗੇ ਨਾਲੋਂ ਵਧਾ ਦਿੱਤੀ ਹੈ ਔਰ ਇਤਨੀ ਵਧਾ ਦਿੱਤੀ ਹੈ ਜਿਤਨੀ ਕਿ ਸਰਦਾਰ ਪਰਤਾਪ ਸਿੰਘ ਦੇ ਪੰਜਾ ਸਾਲਾਂ ਵਿੱਚ ਵੀ ਨਹੀਂ ਸੀ ਵਧੀ ਔਰ ਜੇ ਮੀਂਹ ਘਟ ਪਏ ਤਾਂ ਕਹਿੰਦੇ ਹਨ ਕਿ ਮੀਂਹ ਨਹੀਂ ਪਿਆ, ਬਿਜਲੀ ਵੀ ਟਿਊਬਵੈਲਾਂ ਨੂੰ ਇਸ ਕਰਕੇ ਨਹੀਂ ਦੇ ਸਕੇ ਨਹਿਰਾਂ ਵਿੱਚ ਪਾਣੀ ਵੀ ਨਹੀਂ ਦੇ ਸਕੇ, ਇਸ ਕਰਕੇ ਫਸਲਾਂ ਘਟ ਹੋਈਆਂ ਹਨ। ਅਸਲ ਗੱਲ ਇਹ ਹੈ ਕਿ ਇਹ ਨਾ ਤਾਂ ਟੀਊਬਵੈਲਾਂ

ਲਈ ਬਿਜਲੀ ਹੀ ਦੇ ਸਕੇ ਹਨ, ਨਾ ਪਾਣੀ ਦੇਣ ਦਾ ਕਈ ਹੋਰ ਇੰਤਜ਼ਾਮ ਕਰ ਸਕੇ ਹਨ ਜਿਸ ਨਾਲ ਪੈਦਾਵਾਰ ਵਿੱਚ ਵਾਧਾ ਹੋ ਸਕੇ ਔਰ ਨਾ ਹੀ ਫਰਟੇਲਾਈਜ਼ਰ ਹੀ ਮੁਹੱਈਆ ਕਰ ਸਕੇ ਹਨ, ਔਰ ਇਸ ਚੀਜ਼ ਨੂੰ ਛਪਾਉਣ ਲਈ ਇਹ ਤਰ੍ਹਾਂ ਤਰ੍ਹਾਂ ਦੇ ਬਹਾਨੇ ਬਣਾਉਂਦੇ ਹਨ। ਵਿਚਾਰੇ ਊਨਾ ਤਹਿਸੀਲ ਵਾਲੇ ਤਾਂ ਕਹਿੰਦੇ ਹਨ ਕਿ ਸਰਕਾਰ ਨੇ ਲੁਧਿਆਣੇ ਵਾਲਿਆਂ ਵਾਸਤੇ ਤਾਂ ਹਰ ਤਰ੍ਹਾਂ ਦਾ ਇਤਜ਼ਾਮ ਕੀਤਾ ਹੈ ਪਰ ਊਨੇ ਵਾਲਿਆਂ ਨੂੰ ਤਾਂ ਕਿਹਾ ਜਾਂਦਾ ਹੈ ਕਿ ਤੁਹਾਡੇ ਵਾਸਤੇ ਬੋਰਿੰਗ ਰਿੰਗ ਵੀ ਨਹੀਂ ਮਿਲਦੀ ਹੈ ਔਰ ਜੇਕਰ ਰਿੰਗ ਮਿਲ ਵੀ ਜਾਏ ਤਾਂ ਕਿਹਾ ਜਾਂਦਾ ਹੈ ਕਿ ਉਹ ਫਲਾਣੀ ਥਾਂ ਤੇ ਗਈ ਹੋਈ ਹੈ ਜਾਂ ਖਰਾਬ ਹੋ ਗਈ ਹੈ ਔਰ ਉਥੇ ਬੋਰਿੰਗ ਨਹੀਂ ਕੀਤੀ ਜਾਂਦੀ। ਇਸ ਤਰ੍ਹਾਂ ਇਹ ਬਹਾਨੇ ਬਣਾਉਂਦੇ ਰਹਿੰਦੇ ਹਨ। ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਦੇ ਕਿਸਾਨ ਬੜੇ ਮਿਹਨਤੀ ਹਨ ਔਰ ਹਿੰਮਤੀ ਹਨ ਔਰ ਸਰਕਾਰ ਦੀ ਖੁਰਾਕ ਦੀ ਪੈਦਾਵਾਰ ਵਧਾਉਣ ਵਿੱਚ ਮਦਦ ਵੀ ਕਰਨਾ ਚਾਹੁੰਦੇ ਹਨ ਔਰ ਪੰਜਾਬ ਦੇ ਆਦਮੀ ਕੋਈ ਪਿੱਛੇ ਰਹੇ ਹੋਏ ਵੀ ਨਹੀਂ ਜੋ ਉਨ੍ਹਾਂ ਵਿੱਚ ਪਰਚਾਰ ਕਰਨ ਦੀ ਵੀ ਲੋੜ ਹੋਏ। ਪਜਾਬ ਦਾ ਕਿਸਾਨ ਇਸ ਮਤਲਬ ਲਈ ਤੁਹਾਥੋਂ ਪਾਣੀ ਮੰਗਦਾ ਹੈ, ਪੰਜਾਬ ਦਾ ਕਿਸਾਨ ਤੁਹਾਥੋਂ ਬਿਜਲੀ ਮੰਗਦਾ ਹੈ, ਫਰਟੇਲਾਈਜ਼ਰ ਮੰਗਦਾ ਹੈ ਔਰ ਤੁਹਾਨੂੰ ਯਕੀਨ ਦਿਲਾਉਂਦਾ ਹੈ ਕਿ ਤੁਸੀਂ ਉਸ ਨੂੰ ਪਾਣੀ ਦਿਓ, ਟੀਊਬਵੈਲਾਂ ਲਈ ਬਿਜਲੀ ਦਿਓ ਔਰ ਫਰਟੇਲਾਈਜ਼ਰ ਦਿਉ ਤਾਂ ਉਹ ਤੁਹਾਨੂੰ ਵੱਧ ਤੋਂ ਵੱਧ ਪੈਦਾ ਕਰਕੇ ਦਿਖਾਏਗਾ। ਤੁਸੀਂ ਲੁਧਿਆਣੇ ਵਿੱਚ ਜਾ ਕੇ ਦੇਖੋ ਉਥੇ ਕਿਸ ਤਰ੍ਹਾਂ ਕਣਕ ਪੈਦਾ ਕੀਤੀ ਜਾ ਰਹੀ ਹੈ ਔਰ ਕਿਸ ਤਰ੍ਹਾਂ ਮੱਕੀ ਪੈਦਾ ਕੀਤੀ ਜਾ ਰਹੀ ਹੈ। ਪਰ ਉਥੇ ਵੀ ਇਨ੍ਹਾਂ ਕਿਸਾਨ ਦੀ ਕੋਈ ਮਦਦ ਨਹੀਂ ਕੀਤੀ। ਉਥੇ ਉਨ੍ਹਾਂ ਦੀ ਮਦਦ ਤਾਂ ਕੀਤੀ ਹੈ ਫੋਰਡ ਫਾਊਂਡੇਸ਼ਨ ਵਾਲਿਆਂ ਨੇ ਪਰ ਇਸ ਦਾ ਕਰੈਡਿਟ ਇਹ ਲੈਣਾ ਚਾਹੁੰਦੇ ਹਨ। ਇਹ ਤਾਂ ਉਹੋ ਹੀ ਗੱਲ ਹੈ ਜਿਸ ਤਰ੍ਹਾਂ ਆਖਦੇ ਹਨ—

ਘੀ ਬਣਾਵੇ ਸੇਵੀਆਂ, ਬੜੀ ਬਹੂ ਦਾ ਨਾਂ।

ਤੁਸੀਂ ਉਥੇ ਜਾ ਕੇ ਦੇਖੋ ਕਿ ਕਿਸ ਤਰ੍ਹਾਂ ਲੋਕਾਂ ਨੇ ਟੀਊਬਵੈਲ ਲਾਏ ਹਨ। ਜੋ ਕੁਝ ਲੋਕ ਕਰ ਸਕਦੇ ਸੀ, ਉਨ੍ਹਾਂ ਉਹ ਕੀਤਾ ਹੈ ਔਰ ਉਹ ਹੋਰ ਵੀ ਕਰਨ ਨੂੰ ਤਿਆਰ ਹਨ, । ਗੌਰਮਿੰਟ ਨੂੰ ਉਨ੍ਹਾਂ ਲੋਕਾਂ ਦੀ ਮਦਦ ਕਰਨੀ ਚਾਹੀਦੀ ਹੈ ਔਰ ਕਮ ਅਜ਼ ਕਮ ਇਸ ਨੂੰ ਇਹ ਜ਼ਰੂਰ ਕਰਨਾ ਚਾਹੀਦਾ ਹੈ ਕਿ ਖੇਤੀ ਕਰਨ ਵਾਸਤੇ ਜਿੱਥੇ ਵੀ ਲੋਕ ਲੋਨ ਮੰਗਣ ਉਹ ਇਸ ਨੂੰ ਚੀਪ ਰੇਟ ਆਵ ਇਨਟਰੈਸਟ ਤੇ ਦੇਵੇ। ਜੇ ਇਹ ਦਿੱਤੇ ਜਾਣ ਤਾਂ ਦੇਖਣਾ ਕਿ ਕਿਸ ਤਰ੍ਹਾਂ ਖੇਤੀ ਵਿਚ ਤਰੱਕੀ ਹੁੰਦੀ ਹੈ। ਸਰਦਾਰ ਦਰਬਾਰਾ ਸਿੰਘ ਇਸ ਮਹਿਕਮੇ ਦੇ ਵਜ਼ੀਰ ਹਨ ਔਰ ਉਨ੍ਹਾਂ ਨੂੰ ਖੇਤੀ ਦਾ ਤਜਰਬਾ ਹੈ ਮੈਂ ਉਨ੍ਹਾਂ ਨੂੰ ਕਹਾਂਗਾ ਕਿ ਉਹ ਦੂਜਿਆਂ ਝਗੜਿਆਂ ਨੂੰ ਛਡ ਦੇਣ ਔਰ ਪੰਜਾਬ ਦੀ ਖੇਤੀ ਨੂੰ ਤਰਕੀ ਦੇਣ ਔਰ ਉਹ ਪਹਿਲੇ ਨਹੀਂ ਦੇ ਸਕੇ ਤਾਂ ਹੁਣ ਅਗੇ ਲਈ ਯਕੀਨ ਦਿਲਾਣ ਕਿ ਉਹ ਖੇਤੀ ਨੂੰ ਤਰੱਕੀ ਦਿਲਾਣਗੇ। ਅਗਰ ਇਹ ਇਸ ਤਰ੍ਹਾਂ ਕਰਨਗੇ ਤਾਂ ਪੰਜਾਬ ਦੇ 70 ਫੀਸਦੀ ਲੋਕ ਇਨ੍ਹਾਂ ਨੂੰ ਦੁਆਵਾਂ ਦੇਣਗੇ ਔਰ ਇਨ੍ਹਾਂ ਨੂੰ ਚਾਹੀਦਾ ਹੈ ਕਿ ਪੰਜਾਬ ਦੇ ਲੋਕਾਂ ਦੀਆਂ ਦੁਆਵਾਂ ਲੈਣ ਵਾਸਤੇ ਇਸ ਪਾਸੇ ਧਿਆਨ ਦੇਣ।

**ਸਰਦਾਰ ਪਿਆਰਾ ਸਿੰਘ** (ਪਿਹੋਵਾ) : ਡਿਪਟੀ ਸਪੀਕਰ ਸਾਹਿਬਾ, ਪੰਜਾਬ ਦੇ ਕਿਸਾਨ ਵਧ ਤੋਂ ਵਧ ਖੇਤੀ ਕਰਨਾ ਚਾਹੁੰਦੇ ਹਨ ਔਰ ਭਾਵੇਂ ਐਗਰੀਕਲਚਰ ਦਾ ਮਹਿਕਮਾ ਇਸ ਪਾਸੇ ਉਨ੍ਹਾਂ ਦੀ ਇਤਨੀ ਮਦਦ ਨਹੀਂ ਕਰ ਸਕਿਆ ਫਿਰ ਵੀ ਉਹ ਵਧ ਤੋਂ ਵਧ ਪੈਦਾਵਾਰ ਕਰਨ ਦੀ ਕੋਸ਼ਿਸ਼ ਕਰਦੇ ਹਨ। ਡਿਪਟੀ ਸਪੀਕਰ ਸਾਹਿਬਾ, ਮੈਂ ਇਹ ਗੱਲ ਕਹਿਣ ਤੋਂ ਗੁਰੇਜ਼ ਨਹੀਂ ਕਰਾਂਗਾ ਕਿ ਮਰਜ਼ ਬੜ੍ਹਤਾ ਗਿਆ ਜੂੰ ਜੂੰ ਦਵਾ ਕੀ" ਵਾਲੀ ਗੱਲ ਹੋ ਰਹੀ ਹੈ। ਜਿਉਂ ਜਿਉਂ ਸਰਕਾਰ ਐਗਰੀਕਲਚਰ ਦੇ ਇਨਸਪੈਕਟਰਾਂ ਦੀ ਗਿਣਤੀ ਵਧਾਈ ਜਾ ਰਹੀ ਹੈ ਤਿਉਂ ਤਿਉਂ ਖੇਤੀ ਦੀ ਹਾਲਤ ਮਾੜੀ ਹੁੰਦੀ ਜਾ

[ਸਰਦਾਰ ਪਿਆਰਾ ਸਿੰਘ]
ਰਹੀ ਹੈ । ਡਿਪਟੀ ਸਪੀਕਰ ਸਾਹਿਬਾ, ਪਹਿਲੇ ਇਕੋ ਐਗਰੀਕਲਚਰ ਇਨਸਪੈਕਟਰ ਸਿਰਫ ਤਹਿਸੀਲ ਹੈਡ ਕੁਆਰਟਰ ਤੇ ਹੀ ਹੁੰਦਾ ਸੀ ਪਰ ਅੱਜ ਕਲ ਹਾਲਤ ਇਹ ਹੋ ਗਈ ਹੈ ਕਿ ਹਰ ਬਲਾਕ ਵਿੱਚ ਇਕ ਇਕ ਇਨਸਪੈਕਟਰ ਬਿਠਾ ਦਿੱਤਾ ਗਿਆ ਹੈ—

ਜਿਉਂ ਜਿਉਂ ਇਨਸਪੈਕਟਰਾਂ ਦੀ ਤਾਦਾਦ ਵਧਦੀ ਗਈ ਤਿਉਂ ਤਿਉਂ ਖੇਤੀਬਾੜੀ ਵਲੋਂ ਧਿਆਨ ਘਟਦਾ ਗਿਆ । ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿਸਾਨ ਖੇਤੀ ਬਾੜੀ ਪੂਰਾ ਜ਼ੋਰ ਲਾ ਕੇ ਕਰਨ ਨੂੰ ਤਿਆਰ ਹੈ । ਤੁਸੀਂ ਦੇਖਿਆ ਪੰਜਾਬੀ ਜਵਾਨਾਂ ਨੇ ਜੰਗ ਵਿੱਚ ਕਿਸ ਦਲੇਰੀ ਨਾਲ ਕੰਮ ਕੀਤਾ ਇਸ ਤਰ੍ਹਾਂ ਅੱਜ ਪੰਜਾਬੀ ਕਿਸਾਨ ਵੀ ਪੂਰੀ ਮਿਹਨਤ ਕਰਨ ਲਈ ਤਿਆਰ ਹੈ । ਮਗਰ ਉਸ ਨੂੰ ਸਰਕਾਰ ਪੂਰੇ ਸਾਧਨ ਨਹੀਂ ਮੁਹੈਯਾ ਕਰ ਰਹੀ । ਜਾਂ ਤਾਂ ਇਹ ਪੈਦਾਵਾਰ ਵਧਾਉਣਾ ਨਹੀਂ ਚਾਹੁੰਦੀ ਤੇ ਜਾਂ ਫਿਰ ਇਹ ਬੇਬਸ ਹੈ । ਜ਼ਰਾ ਟ੍ਰੈਕਟਰਜ਼ ਦੀ ਹਾਲਤ ਦੇਖੋ । ਅੱਜ ਪੰਜਾਬ ਦੇ ਕਿਸਾਨ ਨੂੰ ਜ਼ਿਮੀਂਦਾਰ ਨੂੰ 3000-4000 ਹਜ਼ਾਰ ਰੁਪਿਆ ਬਲੈਕ ਤੋਂ ਘਟ ਤੇ ਟੈਕਟਰ ਨਹੀਂ ਮਿਲਦਾ । 3-3 ਸਾਲ ਨਾਮ ਬੁਕ ਹੋਇਆ ਰਹਿੰਦਾ ਹੈ । ਡੀਲਰ ਸਰਕਾਰੀ ਕਰਮਚਾਰੀਆਂ ਨਾਲ ਮਿਲਿਆ ਹੋਇਆ ਹੁੰਦਾ ਹੈ ਜਾਂ ਪਤਾ ਨਹੀਂ ਕੀ ਗੱਲ ਹੈ । ਅੱਜ ਕੋਈ ਆਦਮੀ ਯੂ. ਪੀ. ਵਿੱਚ ਜਾ ਕੇ 2000 ਰੁਪਏ ਫਾਲਤੂ ਦੇ ਕੇ ਰੂਸੀ ਟ੍ਰੈਕਟਰ ਲੈ ਸਕਦਾ ਹੈ, ਮਗਰ ਪੰਜਾਬ ਵਿੱਚ ਟ੍ਰੈਕਟਰਾਂ ਦਾ ਨਾਮੋਨਿਸ਼ਾਂ ਨਹੀਂ ਹੈ । ਏਜੰਸੀ ਵਾਲਾ ਕਹਿੰਦਾ ਹੈ ਦੋ ਸਾਲ ਤੋਂ ਟ੍ਰੈਕਟਰ ਨਹੀਂ ਆਏ । ਇਸ ਪਾਸੇ ਖਾਸ ਧਿਆਨ ਦੇਣ ਦੀ ਲੋੜ ਹੈ । ਮੇਰੀ ਰਾਏ ਹੈ ਕਿ ਸਰਕਾਰ ਖੁਦ ਟ੍ਰੈਕਟਰ ਖਰੀਦੇ ਅਤੇ ਲੋਕਾਂ ਨੂੰ ਸਪਲਾਈ ਕਰੇ, ਵਿੱਚੋਂ ਮਿਡਲਮੈਨ, ਸਰਮਾਇਆਦਾਰ ਨੂੰ ਕਢਿਆ ਜਾਵੇ, ਉਹ ਬਹੁਤ ਰੁਪਿਆ ਖਾ ਜਾਂਦਾ ਹੈ ।

ਫਿਰ ਡਿਪਟੀ ਸਪੀਕਰ ਸਾਹਿਬਾ, ਖਾਦ ਦੀ ਗੱਲ ਹੈ । ਇਹ ਖੇਤੀਬਾੜੀ ਲਈ ਬਹੁਤ ਜ਼ਰੂਰੀ ਹੈ । ਮਗਰ ਸਰਕਾਰ ਪਾਸ ਖਾਦ ਨਹੀਂ ਹੈ । ਕੁਝ ਤਾਂ ਬਿਜਲੀ ਦੀ ਥੁੜ ਕਰਕੇ ਖਾਦ ਘਟ ਪੈਦਾ ਹੋਈ ਮਗਰ ਮੈਂ ਇਹ ਕਹਿਣ ਤੋਂ ਗੁਰੇਜ਼ ਨਹੀਂ ਕਰ ਸਕਦਾ ਕਿ ਕਰਨਾਲ ਜ਼ਿਲੇ ਨੂੰ ਬਾਕੀ ਜ਼ਿਲਿਆਂ ਨਾਲੋਂ ਘਟ ਖਾਦ allot ਹੋਈ । ਕਰਨਾਲ ਅਤੇ ਖਾਸ ਕਰਕੇ ਮੇਰੀ ਕਨਸਟੀਚੂਐਂਸੀ ਪੰਜਾਬ ਵਿੱਚ ਸਭ ਤੋਂ ਵਧ ਚਾਵਲ ਪੈਦਾ ਕਰਨ ਵਾਲਾ ਇਲਾਕਾ ਹੈ । ਸਰਕਾਰ ਨੇ ਖਾਦ ਸਾਡੇ ਜ਼ਿਲੇ ਨੂੰ ਘਟ ਦਿੱਤੀ ਹੈ । ਤੁਸੀਂ ਜਾਕੇ ਅਕੜੇ ਦੇਖ ਸਕਦੇ ਹੋ ।

ਫਿਰ ਨਹਿਰ ਦੇ ਪਾਣੀ ਵਲ ਆਓ । ਖੇਤੀਬਾੜੀ ਲਈ ਇਸ ਦੀ ਬਹੁਤ ਲੋੜ ਹੈ । ਇਸ ਬਾਰ ਬਾਰਿਸ਼ਾਂ ਘਟ ਹੋਈਆਂ, ਨਹਿਰਾਂ ਵਿੱਚ ਪਾਣੀ ਘਟਿਆ ਅਤੇ ਸਰਕਾਰੀ ਮੁਲਾਜ਼ਮਾਂ ਨੇ ਕੋਸ਼ਿਸ਼ ਕੀਤੀ ਕਿ ਕਿਸਾਨ ਨੂੰ ਕੁਝ ਨਾ ਕੁਝ ਪਾਣੀ ਵਕਤ ਤੇ ਮਿਲੇ ਮਗਰ ਮੈਂ ਮਹਿਸੂਸ ਕਰਦਾ ਹਾਂ ਕਿ ਇਸ ਵੰਡ ਕਰਕੇ, ਇਸ ਪਾਣੀ ਦੀ ਕਮੀ ਕਰਕੇ ਸਰਕਾਰੀ ਕਰਮਚਾਰੀਆਂ ਦੇ ਹੱਥੋਂ ਲੋਕਾਂ ਨੂੰ ਬੜੀ ਤਕਲੀਫ ਹੋਈ । ਲੋਕਾਂ ਦੀਆਂ ਸ਼ਿਕਾਇਤਾਂ ਵੀ ਆਈਆਂ ਕਿ ਟੇਲ ਤੇ ਪਾਣੀ ਨਹੀਂ ਪਹੁੰਚਿਆ, ਬੜੀ ਦਿੱਕਤ ਹੋਈ ਲੋਕਾਂ ਨੂੰ । ਮਗਰ ਮੈਂ ਸਮਝਦਾ ਹਾਂ ਕਿ ਇਸ ਵਿੱਚ ਸਰਕਾਰ ਦਾ ਕਸੂਰ ਨਹੀਂ ਸੀ, ਇਹ ਗੱਲ ਪਾਣੀ ਦੀ ਕਮੀ ਕਰਕੇ ਹੋਈ । ਸਰਕਾਰ ਇਹ ਚਾਹੁੰਦੀ ਸੀ ਕਿ ਪਾਣੀ ਹਰ ਕਿਸਾਨ ਨੂੰ ਪਹੁੰਚੇ । ਬਿਜਲੀ ਦਾ ਇਹ ਹਾਲ ਹੈ ਕਿ ਦਰਖਾਸਤ ਦਿੱਤੀ ਨੂੰ ਦੋ, ਦੋ ਸਾਲ ਹੋ ਜਾਂਦੇ ਹਨ ਪਰ ਕੁਨੈਕਸ਼ਨ ਨਹੀਂ ਮਿਲਦਾ । ਢਾਈ ਸਾਲ ਮਗਰੋਂ ਮੇਰਾ ਨਾਮ ਕਟ ਦਿੱਤਾ ਗਿਆ । ਇਹ ਹਾਲ ਹੈ ਬਿਜਲੀ ਬਾਰੇ । ਢਾਈ 2 ਸਾਲ ਕੁਨੈਕਸ਼ਨ ਨਹੀਂ ਮਿਲਦਾ । ਸਰਕਾਰ ਦਾਅਵੇ ਕਰਦੀ ਹੈ ਕਿ 11,000 ਟਿਊਬਵੈਲ ਚਾਲੂ ਕਰ ਦਿੱਤੇ । ਮੇਰਾ ਖਿਆਲ ਹੈ ਇਹ ਸਾਰੀ ਕਾਗਜ਼ੀ ਕਾਰਵਾਈ ਹੀ ਹੈ, ਅਮਲ ਦਰਾਮਦ ਠੀਕ ਨਹੀਂ ਹੁੰਦਾ । ਲੋਕ ਸਾਥੋਂ ਪੁਛਦੇ ਹਨ ਕਿ ਕੀ ਬਣਿਆ ਸਰਕਾਰ ਦੇ ਵਾਦਿਆਂ ਦਾ ਅਸੀਂ ਕੀ ਜਵਾਬ ਦੇਈਏ । ਕਿਸਾਨ ਨੂੰ ਅਗਰ ਇਹ ਸਾਰੇ ਸਾਧਨ ਮਿਲਣ ਤਾਂ ਉਹ ਅੰਨ ਦੀ ਪੈਦਾਵਾਰ ਵਧਾਉਣ ਨੂੰ ਤਿਆਰ ਹਨ ।

ਮੈਨੂੰ ਡਿਪਟੀ ਸਪੀਕਰ ਸਾਹਿਬਾ, ਇਕ ਹੋਰ ਗੱਲ ਯਾਦ ਆਗਈ ਹੈ । ਕਿਸਾਨਾਂ ਨੂੰ ਇਕ ਤਕਲੀਫ ਹੋਰ ਵੀ ਹੈ ਜੋ ਮੈਂ ਸਰਕਾਰ ਤਕ ਪਹੁੰਚਾਉਣਾ ਚਾਹੁੰਦਾ ਹਾਂ । ਪਟਵਾਰੀ ਨਹਿਰਾਂ ਦਾ ਪਾਣੀ ਬੁਕ ਕਰਦੇ ਸਮੇਂ ਬੜੀਆਂ ਜ਼ਿਆਦਤੀਆਂ ਕਰਦੇ ਹਨ । ਅਗਰ ਕੋਈ ਕਿਸਾਨ ਉਸ ਦੀ ਨਾਜਾਇਜ਼ ਸੇਵਾ ਕਰਦਾ ਹੈ ਤਾਂ ਉਸ ਦੀ ਸਹੀ ਬੁਕਿੰਗ ਹੋ ਜਾਂਦੀ ਹੈ ਵਰਨਾ ਪਿਹੋਵਾ ਕਨਸਟੀਚੂਐਂਸੀ ਵਿਚ ਜਿਨ੍ਹਾਂ ਲੋਕਾਂ ਨੇ ਪਾਣੀ ਦਾ ਕਤਰਾ ਨਹੀਂ ਲਿਆ ਉਨ੍ਹਾਂ ਦੇ ਨਾਮ ਪਟਵਾਰੀ ਨੇ ਖੇਤਾਂ ਦੇ ਖੇਤ ਪਾ ਦਿੱਤੇ । ਅਪੀਲ ਹੁੰਦੀ ਹੈ, XEN ਸਾਹਿਬ ਪਾਸ ਉਹ ਉਹੀ ਠੀਕ ਕਹਿੰਦੇ ਹਨ ਜੋ ਪਟਵਾਰੀ ਜਾਂ S.D.O ਕਹੇ। ਇਹ ਬਹੁਤ ਵੱਡੀ ਤਕਲੀਫ ਹੈ ਲੋਕਾਂ ਨੂੰ, ਇਸ ਦਾ ਸਰਕਾਰ ਇਲਾਜ ਕਰੇ । ਇਸ ਦੇ ਨਾਲ ਹੀ ਇਕ ਹੋਰ ਵੀ ਕਿਸਾਨਾਂ ਦੀ ਤਕਲੀਫ ਹੈ ਵਢ ਵਤਰ ਬਾਰੇ । ਇਸ ਬਾਰੇ ਇਹ ਹੁੰਦਾ ਹੈ ਕਿ ਲੋਕ ਪਾਣੀ ਨਹੀਂ ਲੈਂਦੇ, ਵੱਤਰ ਤੋਂ ਹੀ ਕੰਮ ਲੈਂਦੇ ਹਨ । ਮਗਰ ਫਿਰ ਵੀ ਉਨ੍ਹਾਂ ਦੀ ਬੁਕਿੰਗ ਕਰ ਦਿੱਤੀ ਜਾਂਦੀ ਹੈ । ਇਸ ਤਰ੍ਹਾਂ ਦੇ ਹਜ਼ਾਰਾਂ ਕੇਸ ਮੇਰੇ ਹਲਕੇ ਵਿੱਚ ਹਨ । ਇਸ ਬਾਰੇ ਵੀ ਸਰਕਾਰ ਨੂੰ ਕੋਈ ਠੋਸ ਕੰਮ ਕਰਨਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬਾ, ਸਰਕਾਰ ਮਹਿਕਮਾ ਨਹਿਰ ਵਿੱਚ ਛਾਂਟੀ ਕਰ ਰਹੀ ਹੈ, ਡਰਾਫਟਮੈਨ, ਓਵਰਸੀਅਰ, ਚਪੜਾਸੀ ਵਗੈਰਾ ਕਢੇ ਜਾ ਰਹੇ ਹਨ । ਪਰ ਇਹ ਕਿਤੇ ਨਹੀਂ ਸੁਣਿਆ ਕਿ ਕਿਸੇ ਚੀਫ ਇੰਜਨੀਅਰ ਜਾਂ ਹੋਰ ਵੱਡੇ ਅਫਸਰ ਨੂੰ ਵੀ ਕਢਿਆ ਗਿਆ ਹੋਵੇ । ਮੈਨੂੰ ਇਕ ਦੋਸਤ ਦੀ ਚਿਠੀ ਆਈ ਹੈ ਕਿ ਇਕ ਚੀਫ ਇੰਜਨੀਅਰ ਸ੍ਰੀ ਗੋਇਲ ਜਿਸ ਨੇ ਰੀਟਾਇਰ ਹੋਣਾ ਹੈ, ਬਾਰੇ ਕੋਸ਼ਿਸ਼ ਹੋ ਰਹੀ ਹੈ ਕਿ 3-4 ਸਾਲ ਲਈ ਹੋਰ ਉਸ ਨੂੰ ਐਕਸਟੈਨਸ਼ਨ ਦੇ ਦਿੱਤੀ ਜਾਵੇ ਤਾਕਿ ਉਹ ਪਹਿਲੇ ਦੀ ਤਰ੍ਹਾਂ ਹੀ ਹਜ਼ਾਰਾਂ ਰੁਪਿਆ ਮਹੀਨਾ ਕਮਾਕੇ ਹਲਵੇ ਮਾਂਡੇ ਖਾਂਦਾ ਰਹੇ । ਇਹ ਕਿਉਂ ਹੋ ਰਿਹਾ ਹੈ ਜਦ ਕਿ ਛੋਟੇ ਮੁਲਾਜ਼ਮਾਂ ਨੂੰ ਕਢਿਆ ਜਾ ਰਿਹਾ ਹੈ । ਉਸ ਦੀ ਉਮਰ ਪੂਰੀ ਹੋ ਗਈ ਹੈ ਉਸ ਨੂੰ ਹਟਾ ਕੇ ਸੈਂਕੜੇ ਛੋਟੇ ਮੁਲਾਜ਼ਮਾਂ ਨੂੰ ਬਚਾਇਆ ਜਾ ਸਕਦਾ ਹੈ । ਸਰਕਾਰ ਵੱਡੇ ਅਫਸਰਾਂ, ਇਨਚਾਰਜ ਅਫਸਰਾਂ ਨੂੰ ਜਾਂ ਆਪਣੇ ਦੋਸਤਾਂ ਨੂੰ ਬਚਾਉਣਾ ਚਾਹੁੰਦੀ ਹੈ ਤੇ ਥੋੜ੍ਹੀ ਥੋੜ੍ਹੀ ਤਨਖਾਹ ਲੈਣ ਵਾਲੇ ਕਰਮਚਾਰੀਆਂ ਨੂੰ ਕਢਣਾ ਚਾਹੁੰਦੀ ਹੈ । ਇਹ ਠੀਕ ਨਹੀਂ ।

ਇਕ ਅਰਜ਼ ਮੈਂ ਥੂਰ ਸੇਮ ਬਾਰੇ ਵੀ ਕਰਨੀ ਹੈ । ਮੇਰੀ ਕੰਸਟੀਚੀਊਐਂਸੀ ਵਿੱਚ ਡਿਪਟੀ ਸਪੀਕਰ ਸਾਹਿਬਾ, ਬੜੀ ਥੂਰ ਤੇ ਸੇਮ ਸੀ । ਮੈਂ ਸਰਕਾਰ ਅਤੇ ਇਸ ਦੇ ਕਰਮਚਾਰੀਆਂ ਦਾ ਮਸ਼ਕੂਰ ਹਾਂ ਕਿ ਉਨ੍ਹਾਂ ਇਸ ਏਰੀਏ ਨੂੰ ਰੀਕਲੇਮ ਕਰਨ ਲਈ ਬੜਾ ਕਮ ਕੀਤਾ ਹੈ ਅਤੇ ਹਜ਼ਾਰਾਂ ਏਕੜ ਜ਼ਮੀਨ ਬਚਾਈ ਹੈ, ਲੋਕਾਂ ਨੂੰ ਬਚਾਇਆ ਹੈ । ਡਿਪਟੀ ਸਪੀਕਰ ਸਾਹਿਬਾ, ਮਾਰਕੰਡਾ ਬਾਰੇ ਵੀ ਇਕ ਸਕੀਮ ਹੈ ਜੋ ਸਰਕਾਰ ਨੇ ਚਲਾਈ ਹੈ । ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਇਸ ਨੂੰ ਮੁਕੰਮਲ ਕਰੋ ਵਰਨਾ ਜੋ ਲਖਾਂ ਰੁਪਿਆ ਇਸ ਤੇ ਲਗਾ ਹੈ ਉਹ ਜ਼ਾਇਆ ਜਾਵੇਗਾ । ਅਗਰ ਇਹ ਸਕੀਮ ਮੁਕੰਮਲ ਹੋ ਜਾਵੇ ਤਾਂ ਇਥੇ ਚਾਵਲ ਦੀ ਪੈਦਾਵਾਰ ਜੋ ਸਭ ਤੋਂ ਵਧ ਹੈ, ਉਹ ਇਸ ਤੋਂ ਵੀ ਦੁਗਨੀ ਹੋ ਜਾਵੇਗੀ। ਡਿਪਟੀ ਸਪੀਕਰ ਸਾਹਿਬਾ, ਤੁਸੀਂ ਮੈਨੂੰ ਵਕਤ ਦਿੱਤਾ ਤੁਹਾਡਾ ਧੰਨਵਾਦ । ਜੈ ਹਿੰਦ ।

**ਸਰਦਾਰ ਤਾਰਾ ਸਿੰਘ ਲਾਇਲਪੁਰੀ** (ਨਾਗੋਕੇ, ਐਸ. ਸੀ) : ਸਤਿਕਾਰ ਯੋਗ ਡਿਪਟੀ ਸਪੀਕਰ ਸਾਹਿਬਾ, ਅੱਜ ਹਾਊਸ ਵਿੱਚ ਖੇਤੀਬਾੜੀ ਤੇ ਬਹਿਸ ਹੋ ਰਹੀ ਹੈ । ਅਜੇ ਇਹ ਦੇਸ਼ ਇਕ ਜ਼ਰਾਇਤੀ ਦੇਸ਼ ਹੈ ਅਤੇ ਇਸ ਦੇ ਨਾਤੇ ਹੀ ਇਸ ਨੂੰ ਸੋਨੇ ਦੀ ਚਿੜੀਆ ਕਿਹਾ ਜਾਂਦਾ ਰਿਹਾ ਹੈ । ਇਸੇ ਗੱਲ ਨੂੰ ਮੁਖ ਰਖਕੇ ਆਰੀਆ ਲੋਕ ਇਥੇ ਆਕੇ ਵਸੇ ਅਤੇ ਅੱਜ ਇਸ ਦੇਸ਼ ਤੇ ਰਾਜ ਕਰ ਰਹੇ ਹਨ । ਜਦੋਂ ਇਥੇ ਬਦੇਸ਼ੀਆਂ ਦਾ ਰਾਜ ਸੀ ਤਾਂ ਕਿਹਾ ਜਾਂ ਸਕਦਾ ਸੀ ਕਿ ਇਹ ਮੁਲਕ ਅੰਨ ਦੇ ਮਾਮਲੇ ਵਿੱਚ ਖੁਦ ਕਫੈਲ ਨਹੀਂ ਹੋ ਸਕਦਾ ਮਗਰ ਇਹ ਬੜੀ ਹੈਰਾਨੀ ਦੀ ਗੱਲ ਹੈ ਕਿ ਅੱਜ 18 ਸਾਲ ਹੋ ਗਏ ਹਨ ਮੁਲਕ ਨੂੰ ਆਜ਼ਾਦ ਹੋਏ ਮਗਰ ਅੰਨ ਵਲੋਂ ਹਾਲੇ ਵੀ ਅਸੀਂ ਖੁਦ ਕਫੈਲ ਨਹੀਂ ਹੋ ਸਕੇ ਅਤੇ ਕਰੋੜਾਂ ਮਣ ਅਨਾਜ ਬਾਹਰੋਂ ਆ ਰਿਹਾ ਹੈ ਜਿਸ ਕਰਕੇ ਇਹ ਜ਼ਰਾਇਤੀ ਮੁਲਕ ਹੁੰਦੇ ਹੋਏ ਵੀ

[ਸਰਦਾਰ ਤਾਰਾ ਸਿੰਘ ਲਾਇਲਪੁਰੀ]
ਸਾਡਾ ਸਿਰ ਦੂਜੇ ਮੁਲਕਾਂ ਸਾਹਮਣੇ ਝੁਕਦਾ ਹੈ ਅਤੇ ਹਿੰਦੁਸਤਾਨ ਦਾ ਇਕਤਸਾਦੀ ਢਾਂਚਾ ਬੜਾ ਨਿਵਾਣ ਵਲ ਜਾ ਰਿਹਾ ਹੈ ।

ਤਾਂ ਮੈਂ ਸਮਝਦਾ ਹਾਂ ਕਿ ਇਕਤਸਾਦੀ ਢਾਂਚਾ ਸੁਧਰ ਨਹੀਂ ਸਕਿਆ ਅਤੇ ਇਹ ਸਵਾਲ ਅੱਜ ਵੀ ਉਥੇ ਹੀ ਖੜਾ ਹੈ ਜਿੱਥੇ ਕਿ ਪਹਿਲਾਂ ਸੀ । ਇਸੇ ਲਈ ਹੀ ਦੇਸ਼ ਦੀ ਖੇਤੀ ਬਾੜੀ ਦਾ ਮਸਲਾ ਇਸ ਸਰਕਾਰ ਪਾਸੋਂ ਹਲ ਨਹੀਂ ਹੋ ਸਕਿਆ । ਜਿਹੜਾ ਇਹ ਨਾਹਰਾ ਸੋਸ਼ਲਿਜ਼ਮ ਦਾ ਦਿਦੇ ਹਨ ਉਹ ਕੇਵਲ ਨਾਹਰਾ ਹੀ ਰਹਿ ਗਿਆ ਹੈ ਅਤੇ ਉਸ ਵਲ ਇਸ ਸਰਕਾਰ ਨੇ ਕੋਈ ਕਦਮ ਨਹੀਂ ਚੁਕਿਆ । ਅੱਜ ਦੇਸ਼ ਵਿੱਚ ਇਸ ਚੀਜ਼ ਦੀ ਲੋੜ ਹੈ ਕਿ ਹਰ ਪਹਿਲੂ ਤੋਂ ਉੱਨਤੀ ਅਤੇ ਤਰੱਕੀ ਹੋਵੇ । ਪਰ ਇਥੇ ਇਕ ਕਦਮ ਵੀ ਅੱਗੇ ਜਾਣ ਦੀ ਕੋਸ਼ਿਸ਼ ਨਹੀਂ ਕੀਤੀ ਗਈ । ਮੈਂ ਇਹ ਸਮਝਦਾ ਹਾਂ ਕਿ ਇਹ ਮਸਲਾ ਇਸ ਤਰ੍ਹਾਂ ਹਲ ਹੋ ਸਕਦਾ ਹੈ ਕਿ ਸਾਡੇ ਲੇਟ ਪ੍ਰਾਈਮ ਮਨਿਸਟਰ ਸ੍ਰੀ ਲਾਲ ਬਹਾਦੁਰ ਸ਼ਾਸਤਰੀ ਨੇ ਜਿਹੜਾ ਨਾਹਰਾ ਦਿੱਤਾ ਸੀ ਉਸ ਤੇ ਸਹੀ ਅਰਥਾਂ ਵਿੱਚ ਅਮਲ ਕੀਤਾ ਜਾਵੇ । ਸ੍ਰੀ ਸ਼ਾਸਤਰੀ ਜੀ ਨੇ ਇਹ ਨਾਹਰਾ ਦਿੱਤਾ ਸੀ "ਜੈ ਕਿਸਾਨ ਜੈ ਜਵਾਨ" । ਇਹ ਬਹੁਤ ਪੁਰਾਣਾ ਨਾਹਰਾ ਸੀ ਪਰ ਇਸ ਤੇ ਅਮਲ ਨਹੀਂ ਕੀਤਾ ਗਿਆ ਇਸ ਦੇ ਲਫਜ਼ਾਂ ਨੂੰ ਹੀ ਵੇਖਿਆ ਗਿਆ ਇਸ ਦੇ ਡੂੰਘੇ ਭਾਵ ਨੂੰ ਨਹੀਂ ਸਮਝਿਆ ਗਿਆ । ਇਸ ਨੂੰ ਪ੍ਰੈਕਟੀਕਲ ਸ਼ੇਪ ਜੇਕਰ ਦਿੱਤੀ ਜਾਂਦੀ ਤਾਂ ਅਵਸ਼ ਅੱਜ ਦੇਸ਼ ਤਰਕੀ ਕਰਦਾ ਅਤੇ ਸਾਡਾ ਸੂਬਾ ਖੇਤੀ ਬਾੜੀ ਵਿੱਚ ਬਹੁਤ ਅੱਗੇ ਵਧ ਜਾਂਦਾ । ਇਸ ਨਾਹਰੇ ਦਾ ਅਰਥ ਹੈ ਕਿਸਾਨ ਦੀ ਜੈ । ਕਿਸਾਨ ਦੀ ਜੈ ਤਾਂ ਹੀ ਹੋ ਸਕਦੀ ਹੈ ਜੇਕਰ ਉਹ ਖੇਤੀ ਬਾੜੀ ਵਿੱਚ ਉੱਨਤੀ ਕਰੇ । ਅਤੇ ਅਨਾਜ ਦੀ ਉਪਜ ਇਸ ਹਦ ਤਕ ਪਹੁੰਚ ਜਾਵੇ ਕਿ ਹਿੰਦੁਸਤਾਨ ਦੇ ਖੁਰਾਕ ਮੰਤਰੀ ਨੂੰ ਠੂਠਾ ਫੜ ਕੇ ਬਾਹਰਲੇ ਦੇਸ਼ਾਂ ਪਾਸ ਅਨਾਜ ਦੀ ਭਿਖਿਆ ਲਈ ਨਾ ਜਾਣਾ ਪਏ । ਅਤੇ ਜਿਹੜੀਆਂ ਚਿੱਠੀਆਂ ਤੇ ਮਰਾਸਲੇ ਉਹ ਬਾਹਰਲੇ ਦੇਸ਼ਾਂ ਨੂੰ ਘਲਦੇ ਹਨ ਉਹ ਸਾਨੂੰ ਭੇਜਣਾ ਸ਼ੁਰੂ ਕਰ ਦੇਣ ਕਿ ਅਨਾਜ ਦਿਉ ਅਤੇ ਪੰਜਾਬ ਇਸ ਕਾਬਲ ਹੋਵੇ ਕਿ ਉਹ ਸਾਥੋਂ ਆਪਣੇ ਅਨਾਜ ਦੀ ਕਮੀ ਨੂੰ ਸਾਡੇ ਪਾਸੋਂ ਪੂਰਾ ਕਰ ਸਕਣ । ਮੈਂ ਸਮਝਦਾ ਹਾਂ ਕਿ ਸਰਕਾਰ ਨੇ ਇਸ ਮਸਲੇ ਵਲ ਬਿਲਕੁਲ ਧਿਆਨ ਨਹੀਂ ਦਿੱਤਾ । ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਸਾਨੂੰ ਅਨਾਜ ਵਿੱਚ ਖੁਦ ਕਫਾਇਲ ਹੋਣ ਲਈ ਕਾਰਵਾਈ ਕਰਨੀ ਚਾਹੀਦੀ ਹੈ । ਹਿੰਦੁਸਤਾਨ ਨੂੰ ਸੋਨੇ ਦੀ ਚਿੜੀਆ ਜੇਕਰ ਕਿਹਾ ਜਾਂਦਾ ਹੈ ਤਾਂ ਪੰਜਾਬ ਉਸ ਸੋਨੇ ਦੀ ਚਿੜੀ ਦਾ ਸਿਰ ਹੈ ਇਸ ਲਈ ਜ਼ਰੂਰੀ ਹੈ ਕਿ ਸਰਕਾਰ ਖੇਤੀ ਬਾੜੀ ਦੀ ਉੱਨਤੀ ਵਲ ਧਿਆਨ ਦੇਵੇ ਤਾਂ ਕਿ ਅਨਾਜ ਪੈਦਾ ਹੋ ਸਕੇ । ਮੈਂ ਇਸ ਸਬੰਧ ਵਿੱਚ ਦਲੀਲਾਂ ਦੇਕੇ ਸਰਕਾਰ ਨੂੰ ਕਨਵਿਨਸ ਕਰਵਾ ਸਕਦਾ ਹਾਂ ਤਾਂ ਜੋ ਸਰਕਾਰ ਮੰਨਣ ਲਈ ਤਿਆਰ ਹੋ ਜਾਵੇ ।

ਇਸ ਸਬੰਧ ਵਿੱਚ ਪਹਿਲੀ ਗੱਲ ਤਾਂ ਮੈਂ ਇਹ ਕਹਾਂਗਾ ਕਿ ਸਰਕਾਰ ਉਸ ਲਖਾਂ ਏਕੜ ਜ਼ਮੀਨ ਵਿੱਚ ਜਿਹੜੀ ਕਿ ਪਜਾਬ ਵਿੱਚ ਬਰਾਨੀ ਪਈ ਹੈ ਆਰਜ਼ੀ ਕਲਟੀਵੇਸ਼ਨ ਕਰਾਏ ਤਾਂ ਜੋ ਫ਼ਸਲ ਪੈਦਾ ਕਰਕੇ ਅਸੀਂ ਦੇਸ਼ ਦਾ ਭਲਾ ਕਰ ਸਕੀਏ ਅਤੇ ਜਿਹੜਾ ਅੰਨ ਸੰਕਟ ਸਾਡੇ ਦੇਸ਼ ਤੇ ਹੈ ਇਸ ਨੂੰ ਦੂਰ ਕੀਤਾ ਜਾ ਸਕੇ । ਇਹ ਕਦਮ ਦੇਸ਼ ਵਿੱਚ ਲੋਕਾਂ ਨੂੰ ਉਚਿਆਂ ਚੁਕਣ ਲਈ ਬਹੁਤ ਗੁਣਕਾਰੀ ਸਿਧ ਹੋਵੇਗਾ । ਹਜ਼ਾਰਾਂ ਏਕੜ ਜ਼ਮੀਨ ਬਰਾਨੀ ਪਈ ਹੈ ਇਸ ਨੂੰ ਫੌਰੀ ਤੌਰ ਤੇ ਪਾਣੀ ਦੇ ਕੇ ਫਸਲ ਦੇ ਕਾਬਿਲ ਬਨਾਣ ਵਲ ਕਾਰਵਾਈ ਸਰਕਾਰ ਨੂੰ ਕਰਨੀ ਚਾਹੀਦੀ ਹੈ ।

ਦੂਜੀ ਗੱਲ ਇਹ ਹੈ ਕਿ ਐਗਰੀਕਲਚਰ ਪ੍ਰੋਡਕਸ਼ਨ ਲਈ ਸਾਨੂੰ ਬਿਜਲੀ ਦੀ ਜ਼ਰੂਰਤ ਹੈ । ਨਹਿਰਾਂ ਭਾਵੇਂ ਹਨ ਫਿਰ ਵੀ ਬਿਜਲੀ ਦੀ ਬਹੁਤ ਲੋੜ ਹੈ ਅਤੇ ਇਸ ਰਾਹੀਂ ਐਗਰੀਕਲਚਰ ਪ੍ਰੋਡਕਸ਼ਨ ਨੂੰ ਵਧਾਇਆ ਜਾ ਸਕਦਾ ਹੈ । ਪਰ ਹੈਰਾਨੀ ਦੀ ਗੱਲ ਹੈ ਅਤੇ ਹਾਲਤ ਵੇਖ ਕੇ ਦੁਖ

ਹੁੰਦਾ, ਹੈ ਕਿ ਦੋ ਦੋ ਸਾਲ ਹੋ ਗਏ ਹਨ, ਟੈਸਟ ਰਿਪੋਰਟਾਂ ਨੂੰ ਦਾਖਲ ਕੀਤੇ ਹੋਏ ਫਿਰ ਵੀ ਅਫਸਰਾਂ ਦੇ ਸਾਹਮਣੇ ਜਾ ਜਾ ਕੇ ਲੋਕੀਂ ਥਕ ਗਏ ਹਨ ਪਰ ਕੁਨੈਕਸ਼ਨ ਨਹੀਂ ਦਿੱਤਾ ਗਿਆ । ਕੁਨੈਕਸ਼ਨ ਦੇਣ ਵਿੱਚ ਸਰਕਾਰ ਦਾ ਰਵਈਆ ਬਹੁਤ ਇਨਡਿਫਰੈਂਟ ਹੈ ਕਾਸ਼ਤਕਾਰਾਂ ਵਲ । ਫਿਰ ਇਕ ਹੋਰ ਵਧੀਕੀ ਐਗਰੀਕਲਚਰਿਸਟ ਨਾਲ ਕੀਤੀ ਜਾ ਰਹੀ ਹੈ ਕਿ ਇਨ੍ਹਾਂ ਪਾਸੋਂ ਗਰੰਟੀ ਲਈ ਜਾਂਦੀ ਹੈ ਹਾਲਾਂ ਕਿ ਇੰਡਸਟਰੀਅਲ ਪ੍ਰੋਡਕਸ਼ਨ ਵਿੱਚ ਇਸ ਕਿਸਮ ਦੀ ਕੋਈ ਗਰੰਟੀ ਨਹੀਂ ਲਈ ਜਾਂਦੀ । ਪਰ ਟਿਊਬ ਵੈਲ ਲਗਾਣ ਲਈ ਇਹ ਇਕ ਰੂਲ ਬਣਾ ਦਿੱਤਾ ਗਿਆ ਹੈ ਕਿ ਗਰੰਟੀ ਦਿੱਤੀ ਜਾਵੇ ਜਿਹੜਾ ਬਿਜਲੀ ਲੈਣਾ ਚਾਹੇ ਉਹ ਇਹ ਗਰੰਟੀ ਦੇਵੇ ਕਿ ਉਹ ਇਤਨੀ ਬਿਜਲੀ ਜਿਹੜੀ ਕਿ ਮੁਕੱਰਰ ਹੈ ਖਰਚ ਕਰੇਗਾ। ਇਸ ਤਰ੍ਹਾਂ ਇਕ ਹੋਰ ਮੁਸ਼ਕਲ ਐਗਰੀਕਲਚਰ ਪ੍ਰੋਡਕਸ਼ਨ ਲਈ ਖੜੀ ਕਰ ਦਿੱਤੀ ਗਈ ਹੈ । ਬਿਜਲੀ ਦਾ ਕੁਨੈਕਸ਼ਨ ਲੈਣ ਲਈ ਦੋ ਦੋ ਸਾਲ ਲੱਗ ਜਾਂਦੇ ਹਨ । ਇਸ ਲਈ ਮੈਂ ਸਰਕਾਰ ਪਾਸ ਕਹਾਂਗਾ ਕਿ ਇਹ ਹੁਕਮ ਜਾਰੀ ਕਰ ਦੇਣ ਕਿ ਵਿਦਿਨ ਸਿਕਸ ਮਨਥਜ਼ ਕੁਨੈਕਸ਼ਨ ਜ਼ਰੂਰ ਦਿੱਤਾ ਜਾਵੇਗਾ ਅਤੇ ਇਸ ਸਬਧ ਵਿੱਚ ਇਕ ਸਪੈਸ਼ਲ ਅਫਸਰ ਸਰਕਾਰ ਮੁਕਰਰ ਕਰ ਦੇਵੇ ਜਿਹੜਾ ਕਿ ਇਸ ਕਿਸਮ ਦੀਆਂ ਸ਼ਿਕਾਇਤਾਂ ਦੀ ਪੜਤਾਲ ਕਰੇ ਕਿ ਕਿੱਥੇ ਬਿਜਲੀ ਛੇ ਮਹੀਨਿਆਂ ਦੇ ਅੰਦਰ ਅੰਦਰ ਨਹੀਂ ਦਿੱਤੀ ਗਈ । ਇਸ ਦੇ ਨਾਲ ਹੀ ਮੈਂ ਸਰਕਾਰ ਨੂੰ ਇਹ ਵੀ ਕਹਾਂਗਾ ਕਿ ਗਰੰਟੀ ਦੀ ਜਿਹੜੀ ਸ਼ਰਤ ਐਗਰੀਕਲਚਰ ਪ੍ਰੋਡਕਸ਼ਨ ਲਈ ਮੁਕੱਰਰ ਕੀਤੀ ਗਈ ਹੈ ਇਸ ਨੂੰ ਦੂਰ ਕਰ ਦਿੱਤਾ ਜਾਵੇ ਅਤੇ ਇਸ ਵਿਤਕਰੇ ਨੂੰ ਖਤਮ ਕਰ ਦਿੱਤਾ ਜਾਵੇ ।

ਸਰਕਾਰ ਨੂੰ ਪਤਾ ਹੈ ਕਿ ਪਾਣੀ ਦੀ ਪੰਜਾਬ ਵਿੱਚ ਕਿੰਨੀ ਕਿੱਲਤ ਹੈ ਅਤੇ ਪਾਣੀ ਤੋਂ ਬਿਨਾਂ ਖੇਤੀ ਕਿਸ ਤਰ੍ਹਾਂ ਹੋ ਸਕਦੀ ਹੈ । ਇੰਨੀ ਕਿੱਲਤ ਦੇ ਬਾਵਜੂਦ ਵੀ ਪਾਕਿਸਤਾਨ ਨਾਲ ਜਿਹੜਾ ਮੁਆਇਦਾ ਹੈ ਉਸ ਅਨੁਸਾਰ ਪਾਣੀ ਦਿੱਤਾ ਜਾ ਰਿਹਾ ਹੈ । ਪਾਣੀ ਪਾਕਿਸਤਾਨ ਨੂੰ ਕਿਉਂਕਿ ਇਟਰਨੈਸ਼ਨਲ ਮੁਆਇਦੇ ਅਨੁਸਾਰ ਦਿੱਤਾ ਜਾ ਰਿਹਾ ਹੈ ਇਸ ਲਈ ਇਸ ਬਾਰੇ ਮੈਂ ਇਥੇ ਕੋਈ ਵਿਚਾਰ ਨਹੀਂ ਰਖਣਾ ਚਾਹੁੰਦਾ ਪਰ ਇੰਨਾ ਜ਼ਰੂਰ ਕਹਾਂਗਾ ਕਿ ਇੰਟਰਨੈਸ਼ਨਲ ਮੁਆਇਦੇ ਤੇ ਕਾਇਮ ਰਹਿ ਕੇ ਵੀ ਪੰਜਾਬ ਦੀ ਪਾਣੀ ਦੀ ਕਿੱਲਤ ਨੂੰ ਦੂਰ ਕਰਨ ਲਈ ਫੌਰੀ ਹਲ ਸਰਕਾਰ ਨੂੰ ਲੱਭਣਾ ਚਾਹੀਦਾ ਹੈ । ਪਾਕਿਸਤਾਨ ਤੇ ਜਦ ਅਟੈਕ ਹੋਇਆ ਤਾਂ ਉਨ੍ਹਾਂ ਦਾ ਇਲਾਕਾ ਜਿਹੜਾ ਸਾਡੇ ਕਬਜ਼ੇ ਵਿੱਚ ਆ ਗਿਆ ਸੀ ਉਥੇ ਅਸੀਂ ਜਾ ਕੇ ਵੇਖਿਆ ਕਿ ਉਨ੍ਹਾਂ ਨੇ ਨਹਿਰਾਂ ਤੇ ਅਤੇ ਛੋਟੇ ਛੋਟੇ ਸੂਇਆਂ ਤੇ ਟਿਊਬਵੈਲ ਲਗਾ ਕੇ ਪਾਣੀ ਹਾਸਿਲ ਕਰਨ ਦਾ ਯਤਨ ਕੀਤਾ ਸੀ । ਇਸੇ ਤਰ੍ਹਾਂ ਅਸੀਂ ਵੀ ਸਰਕਾਰ ਨੂੰ ਕਹਾਂਗੇ ਕਿ ਇਸ ਤਰ੍ਹਾਂ ਦਾ ਕੋਈ ਪ੍ਰਬੰਧ ਫੌਰੀ ਤੌਰ ਤੇ ਪਾਣੀ ਦੀ ਕਿੱਲਤ ਨੂੰ ਦੂਰ ਕਰਨ ਲਈ ਕਰਨਾ ਚਾਹੀਦਾ ਹੈ । ਕਾਲ ਸੰਕਟ ਨੂੰ ਦੂਰ ਕਰਨ ਲਈ ਇਸ ਤਰ੍ਹਾਂ ਦੇ ਸਾਧਨ ਮੁਹੱਈਆ ਕੀਤੇ ਜਾਣ ਕਿ ਜਿਨ੍ਹਾਂ ਨਾਲ ਪਾਣੀ ਮਿਲ ਸਕੇ । ਭਾਵੇਂ ਟਿਊਬਵੈਲ ਲਗਾਏ ਜਾਣ । ਫਿਰ ਜਿੱਥੇ ਪਾਣੀ ਛੇ ਮਹੀਨੇ ਮਿਲਦਾ ਹੈ ਉਥੇ ਪਾਣੀ ਪੂਰਾ ਦਿੱਤਾ ਜਾਣਾ ਚਾਹੀਦਾ ਹੈ ਤਾਂ ਜੋ ਕਿਸਾਨ ਆਪਣੀਆਂ ਪੂਰੀਆਂ ਦੋ ਫਸਲਾਂ ਤਾਂ ਜ਼ਮੀਨ ਵਿੱਚੋਂ ਕਢ ਸਕੇ । ਇਸੇ ਤਰ੍ਹਾਂ ਹੀ ਅੰਨ ਸੰਕਟ ਦੂਰ ਕੀਤਾ ਜਾ ਸਕਦਾ ਹੈ । ਜਿਹੜੇ ਐਗਰੀਕਲਚਰ ਕਰਨ ਵਾਲੇ ਲੋਕ ਹਨ ਖੇਤੀ ਬਾੜੀ ਵਿੱਚ ਲਗੇ ਹੋਏ ਹਨ ਉਨ੍ਹਾਂ ਨੂੰ ਪੂਰਾ ਪਾਣੀ ਦਿੱਤਾ ਜਾਵੇ ਤਾਂ ਜੋ ਉਹ ਆਪ ਸੁਖੀ ਹੋਣ ਅਤੇ ਉਨ੍ਹਾਂ ਦੇ ਖਾਨਦਾਨ ਸੁਖੀ ਵਸ ਸਕਣ ।

ਇਸ ਤੋਂ ਅੱਗੇ ਗੌਰਮੈਂਟ ਨੇ ਪਿੱਛੇ ਜਿਹੇ ਫੈਸਲਾ ਕੀਤਾ ਸੀ ਕਿ ਡੀਜ਼ਲ ਇੰਜਨ ਦਿੱਤੇ ਜਾਣਗੇ । ਪਰ ਸਰਕਾਰ ਨੇ ਇਸ ਪਾਸੇ ਧਿਆਨ ਨਹੀਂ ਦਿੱਤਾ ਅਤੇ ਨਾ ਹੀ ਇੰਜਨ ਦਿੱਤੇ ਹਨ । ਜੇਕਰ ਸਰਕਾਰ ਆਪ ਇਨ੍ਹਾਂ ਨੂੰ ਦੇਣ ਦਾ ਪ੍ਰਬੰਧ ਕਰੇ ਤਾਂ ਖੇਤੀ ਬਾੜੀ ਦੇ ਕੰਮ ਵਿੱਚ ਇਨ੍ਹਾਂ ਨੂੰ ਲਗਾਇਆ ਜਾ ਸਕਦਾ ਹੈ ਅਤੇ ਕਿਸਾਨ ਨੂੰ ਲਾਭ ਹੋ ਸਕਦਾ ਹੈ ਜਿਸ ਨਾਲ ਉਹ ਅਨਾਜ ਵਧ ਪੈਦਾ ਕਰ ਸਕਦਾ ਹੈ । ਹੁਣ ਹਾਲਤ ਇਹ ਹੈ ਕਿ ਪ੍ਰਾਈਵੇਟ ਇੰਜਨ ਲੈਣਾ ਪੈਂਦਾ ਹੈ ਜਿਸ ਦੀ ਬਹੁਤ ਭਾਰੀ ਕੀਮਤ

[ਸਰਦਾਰ ਤਾਰਾ ਸਿੰਘ ਲਾਇਲਪੁਰੀ]

ਕਿਸਾਨ ਨੂੰ ਦੇਣੀ ਪੈਂਦੀ ਹੈ । ਇਸ ਵਿੱਚ ਪ੍ਰਾਈਵੇਟ ਜਾਂ ਕਿਸੇ ਪਬਲਿਕ ਸੈਕਟਰ ਦੀ ਗਲ ਨਹੀਂ ਇਹ ਤਾਂ ਸਰਕਾਰ ਦੇ ਸਾਹਮਣੇ ਸਵਾਲ ਹੈ ਕਿ ਕਿਸਾਨ ਨੂੰ ਕਿਸ ਤਰੀਕੇ ਨਾਲ ਜ਼ਿਆਦਾ ਤੋਂ ਜ਼ਿਆਦਾ ਸਹੂਲਤਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ । ਅਤੇ ਖੇਤੀ ਬਾੜੀ ਵਲ ਜਿੰਨੇ ਵੀ ਕਦਮ ਸਰਕਾਰ ਨੇ ਚੁਕਣੇ ਹਨ ਉਹ ਵਾਰ ਲੈਵਲ ਤੇ ਚੁਕੇ ਜਾਣੇ ਚਾਹੀਦੇ ਹਨ । ਇਹ ਆਪ ਇੰਜਨ ਖਰੀਦ ਕੇ ਕਿਸਾਨ ਨੂੰ ਸਸਤੀ ਕੀਮਤ ਤੇ ਦੇਣ ਤਾਂ ਜੋ ਕਿਸਾਨ ਆਪ ਇਸ ਨੂੰ ਵਰਤ ਕੇ ਅਨਾਜ ਵਧ ਪੈਦਾ ਕਰ ਸਕੇ ਅਤੇ ਦੇਸ਼ ਦੇ ਅੰਨ ਸਕਟ ਨੂੰ ਦੂਰ ਕਰ ਸਕੇ ।

ਇਸ ਤੋਂ ਅੱਗੇ ਜਿੱਥੇ ਪਾਣੀ ਦੀ ਕਿੱਲਤ ਹੈ ਉਥੇ ਖਾਦ ਦੀ ਵੀ ਕਮੀ ਮਹਿਸੂਸ ਕੀਤੀ ਜਾ ਰਹੀ ਹੈ । ਕਿਸਾਨ ਨੂੰ ਤਾਂ ਦੋ ਚੀਜ਼ਾਂ ਦੀ ਬਹੁਤ ਜ਼ਿਆਦਾ ਲੋੜ ਰਹਿੰਦੀ ਹੈ ਇਕ ਪਾਣੀ ਦੀ ਦੂਜੀ ਖਾਦ ਦੀ । ਜਕਰ ਇਹ ਦੋਵੇਂ ਚੀਜ਼ਾਂ ਦਿੱਤੀਆਂ ਜਾਣ ਤਾਂ ਅਨਾਜ ਦੀ ਵਧ ਪ੍ਰੋਡਕਸ਼ਨ ਹੋ ਸਕਦੀ ਹੈ । ਇਹ ਦੋਵੇਂ ਚੀਜ਼ਾਂ ਲਾਜ਼ਮ ਅਤੇ ਮਜ਼ਲੂਮ ਹਨ । ਇਕ ਦਾ ਦੂਜੇ ਤੇ ਨਿਰਭਰ ਹੈ ਅਤੇ ਇਨ੍ਹਾਂ ਨੂੰ ਨਿਖੇੜਿਆ ਨਹੀਂ ਜਾ ਸਕਦਾ । ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਜਿੱਥੇ ਸਰਕਾਰ ਪਾਣੀ ਪੂਰਾ ਦੇਣ ਦਾ ਪ੍ਰਬੰਧ ਕਰੇ ਉਥੇ ਖਾਦ ਜ਼ਿਆਦਾ ਦਿੱਤੀ ਜਾਵੇ ਤਾਂ ਕਿ ਕਿਸਾਨ ਦੀ ਖੇਤੀ ਦੀ ਉਪਜ ਵਧਾਈ ਜਾ ਸਕੇ । ਅਤੇ ਖਾਦ ਲੈਣ ਲਈ ਉਸ ਨੂੰ 50 ਪਰਸੈਂਟ ਸਬਸਿਡੀ ਦਿੱਦੀ ਜਾਵੇ । ਤਾਂ ਜੋ ਕਿਸਾਨ ਪੂਰੇ ਜੋਸ਼ ਤੇ ਦਿਲਸਫੀ ਨਾਲ ਆਪਣੀ ਫ਼ਸਲ ਨੂੰ ਉਗਾਏ ।

ਇਸ ਤੋਂ ਅੱਗੇ ਦੋ ਤਿੰਨ ਚੀਜ਼ਾਂ ਹੋਰ ਹਨ ਜਿਨ੍ਹਾਂ ਵਲ ਸਰਕਾਰ ਦਾ ਮੈਂ ਧਿਆਨ ਦਿਵਾਣਾ ਚਾਹੁੰਦਾ ਹਾਂ । ਜਿਨ੍ਹਾਂ ਨਾਲ ਦੇਸ਼ ਵਿੱਚ ਅਨਾਜ ਦੀ ਉਪਜ ਨੂੰ ਵਧਾਇਆ ਜਾ ਸਕਦਾ ਹੈ ਅਤੇ ਪਜਾਬ ਦੀ ਸਮੁੱਚੇ ਤੌਰ ਤੇ ਤਰੱਕੀ ਕੀਤੀ ਜਾ ਸਕਦੀ ਹੈ । ਇਕ ਤਾਂ ਇਹ ਹੈ ਕਿ ਜਿਹੜਾ ਕਰਜਾ ਦਿੱਤਾ ਜਾਂਦਾ ਹੈ ਉਸ ਦੇ ਸੂਦ ਘਟ ਕੀਤਾ ਜਾਵੇ । ਹੁਣ ਹਾਲਤ ਇਹ ਹੈ ਕਿ ਐਗਰੀਕਲਚਰ ਪ੍ਰੋਡਕਸ਼ਨ ਲਈ ਅਤੇ ਇੰਡਸਟਰੀਅਲ ਪ੍ਰੋਡਕਸ਼ਨ ਲਈ ਸਰਕਾਰ ਕਰਜ਼ੇ ਦਿੰਦੀ ਹੈ ਪਰ ਜਿੱਥੇ ਐਗਰੀਕਲਚਰ ਪ੍ਰੋਡਕਸ਼ਨ ਲਈ ਕਰਜ਼ੇ ਤੇ ਸੂਦ 9 ਪਰਸੈਂਟ ਹੈ ਉਥੇ ਇੰਡਸਟਰੀਅਲ ਪ੍ਰੋਡਕਸ਼ਨ ਕਰਜ਼ੇ ਤੇ ਸੂਦ 3 ਪਰਸੈਂਟ ਹੈ । ਐਗਰੀਕਲਚਰ ਹੀ ਤਾਂ ਇੰਡਸਟਰੀ ਲਈ ਰਾ ਮੈਟੀਰੀਅਲ ਤਿਆਰ ਕਰਦੀ ਹੈ ਅਤੇ ਇੰਡਸਟਰੀ ਦੀ ਇਕ ਬੈਕ ਬੋਨ ਹੈ ਪਰ ਉਸ ਲਈ ਜਿਹੜਾ ਕਰਜ਼ਾ ਦਿੱਤਾ ਜਾਂਦਾ ਹੈ ਉਸ ਤੇ ਸੂਦ 9 ਪਰਸੈਂਟ ਲਿਆ ਜਾਂਦਾ ਹੈ । ਅਤੇ ਇੰਡਸਟਰੀ ਲਈ ਦਿੱਤੇ ਕਰਜ਼ੇ ਤੇ ਸੂਦ 3 ਪਰਸੈਂਟ ਲਿਆ ਜਾਂਦਾ ਹੈ ਇਸ ਤਰ੍ਹਾਂ ਦੋਹਾਂ ਵਿੱਚ ਇਕ ਡਿਸਕ੍ਰਿਮੀਨੇਸ਼ਨ ਕੀਤੀ ਜਾ ਰਹੀ ਹੈ, ਇਸ ਨੂੰ ਫੌਰੀ ਰੂਪ ਵਿੱਚ ਤੋੜ ਦੇਣਾ ਚਾਹੀਦਾ ਹੈ ਤਾਂ ਜੋ ਖੇਤੀ ਬਾੜੀ ਵਿੱਚ ਤਰੱਕੀ ਹੋ ਸਕੇ ।

ਫਿਰ ਸਰਕਾਰ ਨੇ ਕੋਆਪਰੇਟਿਵ ਬੈਂਕ ਬਣਾਏ ਹਨ । ਬੜੀ ਚੰਗੀ ਗਲ ਹੈ ਪਰ ਇਹ ਬੈਂਕ ਜ਼ਿਮੀਦਾਰ ਨੰ ਇਤਨਾ ਰੁਪਿਆ ਨਹੀਂ ਦੇ ਸਕਦੇ ਜਿੰਨੇ ਦੀ ਉਨ੍ਹਾਂ ਨੂੰ ਲੋੜ ਹੁੰਦੀ ਹੈ । ਇਸ ਦਾ ਹੱਲ ਸਰਕਾਰ ਨੂੰ ਕਰਨਾ ਚਾਹੀਦਾ ਹੈ । ਇਸ ਸਬੰਧ ਵਿੱਚ ਮੈਂ ਅਰਜ਼ ਕਰਾਂਗਾ ਕਿ ਜਿੰਨੇ ਵੀ ਕਮਰਸ਼ਲ ਬੈਂਕ ਹਿੰਦੁਸਤਾਨ ਵਿੱਚ ਹਨ ਉਨ੍ਹਾਂ ਨੂੰ ਨੈਸ਼ਨਲਾਈਜ਼ ਕਰਨ ਵਲ ਕਦਮ ਚੁਕਣਾ ਚਾਹੀਦਾ ਹੈ । ਜੇਕਰ ਇਨ੍ਹਾਂ ਬੈਂਕਾਂ ਨੂੰ ਨੈਸ਼ਨੇਲਾਈਜ਼ ਕਰ ਦਿੱਤਾ ਜਾਵੇ ਤਾਂ ਸਰਕਾਰ ਪਾਸ ਕਾਫੀ ਰੁਪਿਆ ਹੋ ਸਕਦਾ ਹੈ ਜਿਹੜਾ ਕਿ ਸਸਤੇ ਸੂਦ ਤੇ ਕਿਸਾਨ ਨੂੰ ਦਿੱਤਾ ਜਾ ਸਕਦਾ ਹੈ ਤਾਂ ਜੋ ਉਹ ਆਪਣੇ ਲਈ ਚੰਗਾ ਬੀਜ, ਹਥਿਆਰ ਅਤੇ ਬਾਕੀ ਦੀਆਂ ਚੀਜ਼ਾਂ ਖਰੀਦ ਕਰ ਸਕਣ ਜਿਨ੍ਹਾਂ ਨਾਲ ਖੇਤੀ ਬਾੜੀ ਦੀ ਤਰੱਕੀ ਕੀਤੀ ਜਾ ਸਕੇ ।

ਇਕ ਗੱਲ ਮੈਂ ਟ੍ਰੈਕਟਰਾਂ ਦੇ ਬਾਰੇ ਵਿੱਚ ਕਹਿਣੀ ਚਾਹੁੰਦਾ ਹਾਂ ਕਿ ਸਰਕਾਰ ਨੇ ਕਰਜ਼ਾ ਦਿਤਾ ਹੈ ਟ੍ਰੈਕਟਰ ਖਰੀਦ ਕਰਨ ਲਈ ਅਤੇ ਇਸ ਦੇ ਨਾਲ ਹੀ ਪਰਮਿਟ ਵੀ ਦਿੱਤੇ ਹਨ । ਇਕ ਇਕ ਟ੍ਰੈਕਟਰ ਨਾਲ ਇਕ ਹਜ਼ਾਰ ਏਕੜ ਜ਼ਮੀਨ ਤਿਆਰ ਕੀਤੀ ਜਾਂਦੀ ਹੈ । ਪਰ ਕਿੰਨੇ ਅਫਸੋਸ ਦੀ ਗੱਲ ਹੈ ਕਿ ਇਸ ਦਾ ਜੇਕਰ ਇਕ ਪੁਰਜ਼ਾ ਲੋੜ ਪਏ ਤਾਂ ਉਸ ਲਈ ਦਿੱਲੀ ਨੂੰ ਭਜਣਾ ਪੈਂਦਾ ਹੈ । ਤੇ ਜੇਕਰ ਪੁਰਜ਼ਾ ਨੇੜਿਓਂ ਨਾ ਮਿਲੇ ਤਾ ਟ੍ਰੈਕਟਰ ਹੀ ਬੇਮਹਿਨੇ ਹੋ ਜਾਂਦਾ ਹੈ । ਇਸ ਲਈ ਮੈਂ ਸਰਕਾਰ ਪਾਸ ਕਹਾਂਗਾ ਕਿ ਇਨ੍ਹਾਂ ਟ੍ਰੈਕਟਰ ਦੇ ਐਕਸਟਰਾ ਪੁਰਜ਼ਿਆਂ ਨੂੰ ਪੰਜਾਬ ਵਿੱਚ ਸੈਂਟਰਲ ਥਾਵਾਂ ਤੇ ਮੁਹੱਈਆ ਕਰਨ ਤਾਂ ਜੋ ਕਿਸਾਨ ਆਪਣੀ ਲੋੜ ਪੈਣ ਤੇ ਨੇੜਿਓਂ ਹੀ ਅਤੇ ਸਸਤੇ ਭਾ ਤੇ ਪੁਰਜ਼ਾ ਖਰੀਦ ਕਰ ਸਕਣ ਅਤੇ ਖੇਤੀ ਬਾੜੀ ਦੇ ਕੰਮ ਵਿੱਚ ਕਿਸੇ ਕਿਸਮ ਦੀ ਰੋਕ ਨਾ ਪਏ ।

ਮੈਂ ਇਹ ਸਮਝਦਾ ਹਾਂ ਕਿ ਸਰਕਾਰ ਕਿਸਾਨ ਨੂੰ ਹੌਸਲਾ ਦੇਣ ਦੀ ਥਾਂ ਤੇ ਬੇਹੌਂਸਲਾ ਕਰਦੀ ਹੈ ਤਾਂ ਜੋ ਐਗਰੀਕਲਚਰ ਪ੍ਰੋਡਕਸ਼ਨ ਨਾ ਵਧੇ । ਉਹ ਇਸ ਤਰ੍ਹਾਂ ਕਿ ਟੈਕਸ ਬਹੁਤ ਜ਼ਿਆਦਾ ਅਤੇ ਨਾਜਾਇਜ਼ ਤੌਰ ਤੇ ਲਗਾਏ ਜਾਂਦੇ ਹਨ । ਐਗਰੀਕਲਚਰ ਪ੍ਰੋਡਕਸ਼ਨ ਦੇਸ਼ ਦੀ ਇਕਾਨੋਮੀ ਦੀ ਰੀੜ੍ਹ ਦੀ ਹਡੀ ਹੈ ਪਰ ਇਸ ਨੂੰ ਐਨਕਰਜ ਨਹੀਂ ਕੀਤਾ ਜਾਂਦਾ ਅਤੇ ਇਸ ਦੇ ਮੁਕਾਬਲੇ ਵਿੱਚ ਟੈਕਸ ਵਸੂਲ ਕੀਤਾ ਜਾਂਦਾ ਹੈ । ਮੈਂ ਸਮਝਦਾ ਹਾਂ ਕਿ ਜਿਹੜਾ ਜ਼ਿਮੀਂਦਾਰ ਕਪਾਹ ਜਾਂ ਕਮਾਦ ਬੀਜਦਾ ਹੈ ਉਸ ਤੇ ਕਮਰਸ਼ਲ ਕਰਾਪ ਸੈੱਸ ਲਗਦਾ ਹੈ । ਜਿਥੇ ਇਹ ਸੈੱਸ ਲਾਜ਼ਮੀ ਹੈ ਉਥੇ ਮਾਲੀਆ ਵੀ ਲਾਜ਼ਮੀ ਹੈ ਅਤੇ ਇਸ ਗੱਲ ਦੀ ਕੋਈ ਗਰੰਟੀ ਨਹੀਂ ਦਿੱਤੀ ਜਾਂਦੀ ਕਿ ਪਾਣੀ ਕਿਸ ਨੂੰ ਕਿੰਨਾ ਦਿਤਾ ਗਿਆ ਹੈ । ਮਾਲੀਆ ਮੁਕਰਰ ਕਰਨ ਵੇਲੇ ਇਸ ਗੱਲ ਦਾ ਧਿਆਨ ਨਹੀਂ ਰਖਿਆ ਜਾਂਦਾ । ਇਹ ਨਹੀਂ ਕੀਤਾ ਜਾਂਦਾ ਕਿ ਮਾਲੀਆ ਦਿੱਤੇ ਗਏ ਪਾਣੀ ਦੇ ਮੁਕਾਬਲੇ ਵਿਚ ਲਗਾਇਆ ਜਾਵੇ । ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਜਿਥੇ ਪਾਣੀ ਘਟ ਹੈ ਉਥੇ ਮਾਲੀਆ ਘਟ ਤੇ ਜਿਥੇ ਪਾਣੀ ਜ਼ਿਆਦਾ ਦਿੱਤਾ ਜਾਵੇ ਉਥੇ ਮਾਲੀਆ ਜ਼ਿਆਦਾ ਲਗਾਇਆ ਜਾਵੇ । ਇਸ ਨਾਲ ਸਰਕਾਰ ਨੂੰ ਵੀ ਫਾਇਦਾ ਪਹੁੰਚੇਗਾ । ਜਿਥੇ ਪਾਣੀ ਨਹਿਰਾਂ ਰਾਹੀਂ ਇਕ ਜਾਂ ਦੋ ਵੇਰ ਦਿੱਤਾ ਗਿਆ ਉਸੇ ਰੇਸ਼ੋ ਨਾਲ ਮਾਲੀਆ ਲਿਆ ਜਾਵੇ ।

ਦੂਸਰੀ ਗਲ ਮੈਂ ਇਹ ਵੀ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਜ਼ਿਮੀਂਦਾਰ ਤਬਕੇ ਦੇ ਬਾਲ ਬੱਚੇ ਨੂੰ ਵੀ ਜ਼ਿਮੀਂਦਾਰੀ ਦੇ ਕੰਮ ਵਿੱਚ ਲੱਗਣਾ ਪੈਂਦਾ ਹੈ ਅਤੇ ਆਮ ਤੌਰ ਤੇ ਵੇਖਿਆ ਗਿਆ ਹੈ ਬਹੁਤ ਜ਼ਿਮੀਂਦਾਰ ਪਰਵਾਰ ਤਾਲੀਮ ਤੋਂ ਵਾਂਝੇ ਹੀ ਰਹਿ ਜਾਂਦੇ ਹਨ । ਇਨ੍ਹਾਂ ਨੂੰ ਤਾਲੀਮ ਵਿੱਚ ਖਾਸ ਰਿਆਇਤ ਮਿਲਣੀ ਚਾਹੀਦੀ ਹੈ । ਇਸ ਤੋਂ ਇਲਾਵਾ ਜਿਨ੍ਹਾਂ ਲੋਕਾਂ ਦੀਆਂ ਜ਼ਮੀਨਾਂ ਘਟ ਹਨ ਉਨ੍ਹਾਂ ਦੇ ਮਾਲੀਏ ਦੇ ਵਿੱਚ ਵੀ ਛੋਟ ਹੋਣੀ ਚਾਹੀਦੀ ਹੈ । ਜਿਹੜੇ ਜ਼ਿਮੀਂਦਾਰ 5 ਏਕੜ ਦੇ ਮਾਲਕ ਹਨ । ਉਨ੍ਹਾਂ ਨੂੰ ਮਾਲੀਆ ਬਿਲਕੁਲ ਹੀ ਮੁਆਫ ਹੋਣਾ ਚਾਹੀਦਾ ਹੈ । ਜ਼ਿਮੀਂਦਾਰ ਨੂੰ ਖੇਤੀ ਵਿੱਚ ਉਪਜ ਵਧਾਉਣ ਵਾਸਤੇ ਪੂਰੇ ਜ਼ਰਾਏ ਮੁਹੱਈਆ ਹੋਣੇ ਚਾਹੀਦੇ ਹਨ । ਜ਼ਿਮੀਂਦਾਰ ਜੋ ਉਪਜ ਕਰੇ ਉਸ ਨੂੰ ਉਸ ਦਾ ਪੂਰਾ ਮੁਲ ਵੀ ਮਿਲਣਾ ਚਾਹੀਦਾ ਹੈ ਤਾਂ ਜੋ ਉਹ ਆਪਣੇ ਖਰਚ ਨੂੰ ਸੰਭਾਲ ਸਕੇ । ਅਤੇ ਇਹ ਮੁੱਲ ਤਦ ਹੀ ਉਸ ਨੂੰ ਮਿਲ ਸਕਦਾ ਹੈ ਜੇ ਸਰਕਾਰ ਸਟੇਟ ਟਰੇਡਿੰਗ ਕਰੇ ।

ਇਕ ਪਾਸੇ ਜ਼ੋਨਾਂ ਬਣਾਈਆਂ ਜਾਂਦੀਆਂ ਹਨ ਕਿ ਫਲਾਣੀ ਪੈਦਾਵਾਰ ਫਲਾਂ ਜਗ੍ਹਾਂ ਨਹੀਂ ਜਾ ਸਕਦੀ ਦੂਸਰੇ ਪਾਸੇ ਕਿਸਾਨ ਦੀ ਪੈਦਾਵਾਰ ਦਾ ਕੋਈ ਲਿਹਾਜ਼ ਨਹੀਂ ਕੀਤਾ ਜਾਂਦਾ । ਏਥੇ ਖੰਡ ਦਾ ਭਾਓ ਤੇਜ਼ ਹੈ ਅਤੇ ਯੂ. ਪੀ. ਤੋਂ ਗੁੜ ਮੰਗਵਾਇਆ ਜਾਂਦਾ ਹੈ ਪਰ ਇਸ ਤਰ੍ਹਾਂ ਹੋ ਜਾਣ ਨਾਲ ਜ਼ਿਮੀਂਦਾਰ ਜੋ ਗੰਨਾ ਪੀੜਦਾ ਹੈ ਉਸ ਦੀ ਮਿਹਨਤ ਦਾ ਮੁਲ ਵੀ ਉਸ ਨੂੰ ਨਹੀਂ ਮਿਲਦਾ । ਦੂਸਰੇ ਪਾਸੇ ਪੰਜਾਬ ਦੀ ਕਣਕ ਜਦੋਂ ਬਾਹਰ ਜਾਂਦੀ ਹੈ ਤਾਂ ਇਸ ਨੂੰ ਪੂਰੇ ਦਾਮ ਵੀ ਨਹੀਂ ਮਿਲਦੇ ।

**ਡਿਪਟੀ ਸਪੀਕਰ**: ਸਰਦਾਰਾ ਤਾਰਾ ਸਿੰਘ ਜਾ, ਹੁਣ ਵਾਈਂਡ ਅਪ ਕਰੋ ।(The hon: Member Sardar Tara Singh should now wind up his speech.)

**ਸਰਦਾਰ ਤਾਰਾ ਸਿੰਘ** (ਲਾਇਲਪੁਰੀ) : ਬਾਕੀ ਇਕ ਗੱਲ ਮੈਂ ਹੋਰ ਇਹ ਕਹਿਣੀ ਚਾਹੁੰਦਾ ਹਾਂ ਕਿ ਸਾਰਾ ਪੰਜਾਬ ਬੰਜਰ ਜ਼ਮੀਨਾਂ ਦਾ ਭਰਿਆ ਹੋਇਆ ਹੈ। ਇਸ ਦੇ ਨਾਲ ਹੀ ਸਰਕਾਰ ਦੇ ਕੁਝ ਐਸੇ ਕਾਨੂੰਨ ਹਨ ਕਿ ਇਹ ਜ਼ਮੀਨਾਂ ਜੇ ਜ਼ਿਮੀਂਦਾਰਾਂ ਤੋਂ ਤਿਆਰ ਨਾ ਹੋ ਸਕਣ ਤਾਂ ਇਹ ਹਰੀਜਨਾਂ ਨੂੰ ਦਿੱਤੀਆਂ ਜਾਣ । ਪਰ ਅਜੇ ਤਕ ਇਸ ਦੇ ਕੋਈ ਅਮਲ ਨਹੀਂ ਹੋਇਆ । ਨਾ ਇਹ ਬੜੇ ਬੜੇ ਜ਼ਿਮੀਂਦਾਰਾਂ ਤੋਂ ਕਲਟੀਵੇਟ ਹੀ ਹੋ ਸਕੀਆਂ ਹਨ ਅਤੇ ਨਾ ਹੀ ਇਹ ਹਰੀਜਨਾਂ ਜਾਂ ਛੋਟੇ ਜ਼ਿਮੀਂਦਾਰਾਂ ਨੂੰ ਦਿੱਤੀਆਂ ਗਈਆਂ ਹਨ । ਇਨ੍ਹਾਂ ਦਾ ਲਾਭ ਉਠਾਉਣਾ ਚਾਹੀਦਾ ਹੈ ਅਤੇ ਇਹ ਛੋਟੇ ਛੋਟੇ ਜ਼ਿਮੀਂਦਾਰਾਂ ਨੂੰ ਦੇ ਕੇ ਉਪਜ ਵਿੱਚ ਵਾਧਾ ਕਰਨਾ ਚਾਹੀਦਾ ਹੈ। ਐਸਟੀਮੇਟ ਕਮੇਟੀ ਦੀ ਰਿਪੋਰਟ ਵਿੱਚ ਵੀ ਇਹ ਜਿਹੜੇ ਵੱਡੇ ਵੱਡੇ ਮੈਕੇਨਾਈਜ਼ਡ ਫਾਰਮ ਹਨ ਉਨ੍ਹਾਂ ਨੂੰ ਰੀਜੈਕਟ ਕੀਤਾ ਗਿਆ ਹੈ ।

ਇਕ ਗੱਲ ਮੈਂ ਅੰਨ ਸੰਕਟ ਦੇ ਸਬੰਧ ਵਿੱਚ ਵੀ ਅਰਜ਼ ਕਰ ਦੇਵਾਂ । ਉਹ ਇਹ ਕਿ ਸਾਡੇ ਪਿਛਲੇ ਪ੍ਰਾਈਮ ਮਨਿਸਟਰ ਸ੍ਰੀ ਲਾਲ ਬਹਾਦਰ ਜੀ ਸ਼ਾਸਤਰੀ ਨੇ ਹਰ ਸੋਮਵਾਰ ਨੂੰ ਭੁਖ ਹੜਤਾਲ ਕਰਨ ਦਾ ਐਲਾਨ ਕੀਤਾ ਸੀ ਪਰ ਇਸ ਦੀ ਉਲੰਘਣਾ ਇਨ੍ਹਾਂ ਕਾਂਗਰਸੀਆਂ ਵਲੋਂ ਹੀ ਕੀਤੀ ਜਾਂਦੀ ਹੈ ਜਦੋਂ ਕਿ ਢੇਬਰ ਭਾਈ ਜੀ ਦੇ ਆਉਣ ਤੇ ਸੋਮਵਾਰ ਨੂੰ ਹੀ ਦੋ ਸੌ ਆਦਮੀਆਂ ਨੂੰ ਦਾਵਤਾਂ ਤਕ ਦਿੱਤੀਆਂ ਜਾਂਦੀਆਂ ਹਨ। ਇਸ ਦੇ ਨਾਲ ਅੰਨ ਸੰਕਟ ਪੈਦਾ ਹੁੰਦਾ ਹੈ ਅਤੇ ਇਹ ਇਕ ਤਰ੍ਹਾਂ ਨਾਲ ਸਾਡੇ ਪ੍ਰਾਈਮ ਮਨਿਸਟਰ ਸਾਹਿਬ ਦੇ ਆਸ਼ੇ ਦੀ ਖਿਲਾਫ ਵਰਜ਼ੀ ਹੈ । ਅੰਤ ਵਿੱਚ ਮੈਂ ਕਾਂਗਰਸ ਪਾਰਟੀ ਨੂੰ ਇਹੋ ਕਹਾਂਗਾ ਕਿ ਅਸੀਂ ਤੁਹਾਨੂੰ ਬਿਨਾ ਪੈਸੇ ਦੇ ਵਕੀਲ ਮਿਲੇ ਹੋਏ ਹਾਂ, ਜੇ ਤੁਸੀਂ ਸੁਖੀ ਰਹਿਣਾ ਹੈ ਤਾਂ ਸਾਡੀਆਂ ਗੱਲਾਂ ਮੰਨਦੇ ਹੋਏ ਉਨ੍ਹਾਂ ਤੇ ਅਮਲ ਕਰੀ ਜਾਓ । ਅੰਤ ਵਿੱਚ, ਡਿਪਟੀ ਸਪੀਕਰ ਸਾਹਿਬਾ, ਮੈਂ ਆਪਦਾ ਧੰਨਵਾਦ ਕਰਦਾ ਹਾਂ ।

**ਸਰਦਾਰ ਹਰਚੰਦ ਸਿੰਘ** (ਸਮਾਨਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬਾ, ਪਿਛਲੇ 50 ਸਾਲ ਤੋਂ ਨਹਿਰ ਘੱਗਰ ਬਰਾਂਚ ਇਨ੍ਹਾਂ ਰਿਆਸਤਾਂ ਵਿੱਚੋਂ ਦੀ ਚਲਦੀ ਆ ਰਹੀ ਹੈ। ਅਗਰੇਜ਼ਾਂ ਵੇਲੇ ਇਨ੍ਹਾਂ ਪੰਜਾਬ ਦੀਆਂ ਰਿਆਸਤਾਂ ਨਾਲ ਇਹ ਸਮਝੌਤਾ ਸੀ ਕਿ 8 ਪਰਸੈਂਟ ਕਿਊਸਿਕਸ ਪਾਣੀ ਇਸ ਵਿੱਚੋਂ ਇਨ੍ਹਾਂ ਰਿਆਸਤਾਂ ਦੀਆਂ ਜ਼ਮੀਨਾਂ ਨੂੰ ਦਿੱਤਾ ਜਾਵੇਗਾ । ਇਹ ਨਹਿਰਾਂ ਜਦੋਂ ਬਣਾਈਆਂ ਗਈਆਂ ਤਾਂ ਸਾਡੇ ਰਿਆਸਤੀ ਬਜ਼ੁਰਗਾਂ ਨੇ ਆਪ ਸ਼ਾਮਲ ਹੋ ਕੇ ਇਨ੍ਹਾਂ ਨਿਹਰਾਂ ਦੀ ਮਿੱਟੀ ਢੋਈ । ਇਸ ਲਈ ਕਿ ਇਨ੍ਹਾਂ ਦੀਆਂ ਜ਼ਮੀਨਾਂ ਨੂੰ ਅੱਗੋਂ ਲਈ ਕੋਈ ਫਾਇਦਾ ਹੋਵੇਗਾ । ਪਰ ਇਸ ਨਹਿਰ ਵਿੱਚੋਂ ਜੋ ਇਨ੍ਹਾਂ ਜ਼ਮੀਨਾਂ ਨੂੰ ਪਾਣੀ ਦਿੱਤਾ ਜਾਂਦਾ ਹੈ ਉਹ ਸਵਾ ਦੋ ਪਰਸੈਂਟ ਕਿਊਸਿਕਸ ਰਹਿ ਗਿਆ ਹੈ। 50 ਸਾਲ ਤੋਂ ਬਾਅਦ ਇਸ ਤਰ੍ਹਾਂ ਕੀਤਾ ਜਾਣਾ ਅਤੇ ਜਿਹੜੇ ਪਹਿਲੇ ਪੱਕੇ ਮੋਘੇ ਸੀ ਉਹ ਬੰਦ ਕਰ ਦਿੱਤੇ ਗਏ ਹਨ ਅਤੇ ਨਵੇਂ ਲਾ ਦਿੱਤੇ ਗਏ ਹਨ । ਇਹ ਇਸ ਇਲਾਕੇ ਦੇ ਲੋਕਾਂ ਨਾਲ ਇਕ ਬੜਾ ਭਾਰੀ ਧੱਕਾ ਹੈ । ਇਸ ਇਲਾਕੇ ਦੇ ਮੁਤਾਲਿਕ ਗਰੀਅਰਸਨ ਨੇ ਆਪਣੀ ਰਿਪੋਰਟ ਦੇ ਵਿੱਚ ਇਹ ਲਿਖਿਆ ਹੈ ਕਿ ਰਿਆਸਤ ਨਾਭਾ, ਪਟਿਆਲਾ ਅਤੇ ਜੀਂਦ ਦੀਆਂ ਜ਼ਮੀਨਾਂ ਪੈਦਾਵਾਰ ਦੇ ਲਿਹਾਜ਼ ਨਾਲ ਬੜੀਆਂ ਉਪਜਾਊ ਹਨ, ਏਥੋਂ ਦੇ ਲੋਕ ਬੜੇ ਖੁਸ਼ਹਾਲ ਹਨ, ਦਿੱਲੀ ਤਕ ਦੇ ਲੋਕ ਏਥੇ ਆਕੇ ਵਸਦੇ ਹਨ । ਏਥੇ ਅਨਾਜ ਦੀ ਉਪਜ ਬਹੁਤ ਹੁੰਦੀ ਹੈ। ਪਰ ਇਸ ਪਰਕਾਰ ਨੇ ਕੀ ਕੀਤਾ ਹੈ ? 50 ਸਾਲ ਤੋਂ ਬਾਅਦ ਪਿਛਲੇ ਲੱਗੇ ਹੋਏ ਮੋਘੇ ਪੁਟ ਦਿੱਤੇ ਅਤੇ ਨਵੇਂ ਲਗਾ ਦਿੱਤੇ । ਜਿਹੜੇ ਪਹਿਲਿਆਂ ਨਾਲੋਂ ਵੀ 2-4 ਇੰਚ ਉੱਚੇ ਲਾਏ ਹਨ । ਲੋਕ ਰੌਲਾ ਪਾਉਂਦੇ ਹਨ। ਮੈਂ ਪੁਛਦਾ ਹਾਂ ਜੇ ਲੋਕ ਕੋਈ ਗੱਲ ਨਹੀਂ ਚਾਹੁੰਦੇ ਤਾਂ ਤੁਸੀਂ ਕਿਉਂ ਉਨ੍ਹਾਂ ਲਈ ਮਜਬੂਰਨ ਕੋਈ ਕੰਮ ਕਰਦੇ ਹੋ ਜਦੋਂ ਉਹ ਪਹਿਲੇ ਮੋਘਿਆਂ ਤੇ ਖੁਸ਼ ਸਨ ਉਨ੍ਹਾਂ ਦੀ ਮਰਜ਼ੀ ਦੇ ਖਿਲਾਫ ਹੁਣ ਕਿਉਂ ਨਵੇਂ ਲਗਾਏ

ਗਏ ਹਨ। ਐਸਾ ਅੰਧੇਰ ਦੁਨੀਆ ਦੇ ਤਖਤੇ ਤੇ ਕਿਤੇ ਨਹੀਂ ਕਿ ਇਕ ਪਾਸੇ ਤਾਂ ਇਹ ਕਹਿੰਦੇ ਹਨ ਕਿ ਅਨਾਜ ਦੀ ਉਪਜ ਨੂੰ ਵਧਾਓ ਅਤੇ ਦੂਸਰੇ ਪਾਸੇ, ਚੰਗੇ ਭਲੇ ਵਸੇ ਹੋਏ ਲੋਕਾਂ ਨੂੰ ਉਜਾੜਨ ਦੇ ਕੰਮ ਕਰਦੇ ਹਨ। ਜੇ ਮੇਰੀ ਗੱਲ ਤੇ ਨਹੀਂ ਯਕੀਨ ਤਾਂ ਇਥੇ ਇਰੀਗੇਸ਼ਨ ਮਨਿਸਟਰ ਸਾਹਿਬ ਬੈਠੇ ਹਨ, ਉਹ ਆਪਣੇ ਬੰਦੇ ਨੂੰ ਭੇਜ ਕੇ ਉਥੇ ਤਸੱਲੀ ਕਰਵਾ ਲੈਣ ਕਿ ਲੋਕ ਕਿਹੜੇ ਮੋਘੇ ਪਸੰਦ ਕਰਦੇ ਹਨ। ਇਸ ਤਰ੍ਹਾਂ ਦੇ ਚੀਫ ਇੰਜੀਨੀਅਰ ਨੇ ਉਥੇ ਮੋਘੇ ਲਗਾਏ ਹਨ ਜਿਸ ਨੂੰ ਕੋਈ ਪਤਾ ਹੀ ਨਹੀਂ ਕਿ ਜ਼ਿਮੀਂਦਾਰਾਂ ਦਾ ਲਾਭ ਕਿਸ ਗੱਲ ਦੇ ਵਿੱਚ ਹੈ। ਪਤਾ ਨਹੀਂ 50 ਸਾਲ ਦੇ ਪੁਰਾਣੇ ਮੋਘੇ ਲਗਿਆਂ ਨੂੰ ਇਸ ਤਰ੍ਹਾਂ ਅਪ ਸੈਟ ਕਰਨ ਵਿੱਚ ਇਨ੍ਹਾਂ ਨੂੰ ਕੀ ਲਾਭ ਪਹੁੰਚਿਆ ਹੈ। ਫੇਰ ਇਹ ਕਹਿੰਦੇ ਹਨ ਕਿ ਪੈਦਾਵਾਰ ਕੋਈ ਵਧਦੀ ਨਹੀਂ। ਅਸੀਂ ਕਹਿੰਦੇ ਹਾਂ ਕਿ ਜੇ ਤੁਸੀਂ ਆਬਪਾਸ਼ੀ ਲਈ ਪਾਣੀ ਵਧਾ ਨਹੀਂ ਸਕਦੇ ਤਾਂ ਜਿਸ ਤਰ੍ਹਾਂ ਪਹਿਲਾਂ ਚਲਦਾ ਸੀ ਉਸੇ ਤਰ੍ਹਾਂ ਹੀ ਚਲਣ ਦਿਉ। 50 ਸਾਲ ਦੇ ਅਰਸੇ ਵਿੱਚ ਜੇ ਕਿਸੇ ਇਕ ਆਦਮੀ ਨੇ ਵੀ ਦਰਖਾਸਤ ਦਿੱਤੀ ਹੋਵੇ ਤਾਂ ਜੋ ਮਰਜੀ ਮੈਨੂੰ ਕਹੋ। ਜਦੋਂ ਕਿਸੇ ਨੂੰ ਕੋਈ ਸ਼ਿਕਾਇਤ ਨਹੀਂ ਬਾਹਰਲੇ ਅੰਗਰੇਜ਼ ਤਕ ਆਕੇ ਇਸ ਧਰਤੀ ਦੀ ਤਾਰੀਫ ਕਰਦੇ ਹਨ, ਫੇਰ ਇਹ ਤਕਲੀਫ ਕਿਉਂ ਪੈਦਾ ਕੀਤੀ ਗਈ। ਜਦੋਂ ਇਸ ਇਲਾਕੇ ਵਿੱਚ ਦੀ ਭਾਖੜਾ ਦੀ ਨਹਿਰ ਨਿਕਲਣ ਲੱਗੀ ਤਾਂ ਲੋਕ ਬੜੇ ਖੁਸ਼ ਹੋਏ ਕਿ ਹੁਣ ਤਕ ਪਾਣੀ ਤਾਂ ਮਿਲਣ ਲੱਗ ਜਾਵੇਗਾ ਇਸ ਤਰ੍ਹਾਂ ਉਨ੍ਹਾਂ ਨੇ ਕੁਝ ਸੁਖ ਦਾ ਸਾਹ ਲਿਆ ਸੀ। ਪਰ ਪਾਣੀ ਤਾਂ ਅਗੇ ਨਾਲੋਂ ਵੀ ਘਟ ਕਰ ਦਿੱਤਾ ਗਿਆ। ਨਹਿਰ ਨੂੰ ਜ਼ਰੂਰ ਦੋਹਾਂ ਪਾਸਿਆਂ ਤੋਂ ਟੇਮ ਦਿੱਤਾ ਗਿਆ ਜਿਸ ਦਾ ਨਤੀਜਾ ਇਹ ਹੋਇਆ ਕਿ ਇਸ ਇਲਾਕੇ ਵਿੱਚ ਸੇਮ ਦੀ ਇਕ ਹੋਰ ਬਿਮਾਰੀ ਆ ਪਈ। ਇਹ ਹੁਣ ਸਰਕਾਰ ਦਾ ਹੀ ਫਰਜ਼ ਹੈ ਕਿ ਇਸ ਇਲਾਕੇ ਵਿੱਚ ਜਿੱਥੇ ਸੇਮ ਨਾਲ ਤਬਾਹੀ ਆਈ ਹੈ ਉਥੇ ਟੀਊਬਵੈੱਲ ਲਗਵਾ ਕੇ ਸੇਮ ਦੂਰ ਕਰੇ। ਤੁਸੀਂ ਜੇ ਉਨ੍ਹਾਂ ਲੋਕਾਂ ਦੇ ਫਾਇਦੇ ਲਈ ਕੋਈ ਪ੍ਰੋਗਰਾਮ ਨਹੀਂ ਦੇ ਸਕਦੇ ਤਾਂ ਕਮ ਅਜ਼ ਕਮ ਉਨ੍ਹਾਂ ਲਈ ਤਕਲੀਫ ਦਾ ਕਾਰਨ ਤਾਂ ਨਾ ਬਣੋ। ਅੱਜ ਜਾਕੇ ਦੇਖੋ ਜਿਸ ਇਲਾਕੇ ਦੇ ਮੁਤਲਿਕ ਕਿਸ ਤਰ੍ਹਾਂ ਲਿਖਿਆ ਸੀ ਉਸ ਦੀ ਹਾਲਤ ਕੀ ਹੋ ਗਈ ਹੈ।

ਇਸ ਕਰਕੇ ਮੇਰੀ ਬੇਨਤੀ ਹੈ, ਚੌਧਰੀ ਸਾਹਿਬ, ਬਹੁਤੀ ਗਈ, ਥੋੜੀ ਰਹਿ ਗਈ, ਮਿਹਰਬਾਨੀ ਕਰਕੇ ਜੋ ਕੁਛ ਹੋ ਰਿਹਾ ਹੈ ਸਾਨੂੰ ਸਾਡੇ ਹਾਲ ਤੇ ਛੋਡ। ਜਿਹੜੇ ਮੋਘੇ ਲਗੇ ਹੋਏ ਸੀ ਉਹ ਰਹਿਣ ਦਿਓ। ਤੁਹਾਡਾ ਮਹਿਕਮਾ ਚੰਗਾ ਹੈ। ਤੁਹਾਡੇ ਇੰਜਨੀਅਰ ਸਿਆਣੇ ਹਨ, ਤੁਹਾਡੇ ਅਹਿਲਕਾਰ ਸਿਆਣੇ ਨੇ। ਜਿੱਥੇ ਤੁਸੀਂ ਵਿੱਚ ਫਸ ਜਾਂਦੇ ਹੋ ਕਿ ਫਲਾਣੇ ਨੂੰ ਪਟਿਆਲੇ ਲਾਉਣਾ ਹੈ, ਫਲਾਣੇ ਨੂੰ ਏਥੇ ਲਾਉਣਾ ਹੈ ਉਥੇ ਕੰਮ ਖਰਾਬ ਹੋ ਜਾਂਦਾ ਹੈ। ਜਿਸ ਅਹਿਲਕਾਰ ਨੂੰ ਜ਼ਰਾ ਕੁ ਪੁਲੀਟੀਕਲ ਤਾਕਤ ਮਿਲ ਜਾਵੇ ਉਹ ਪਰਵਾਹ ਨਹੀਂ ਕਰਦਾ। ਮੈਂ ਪਰਸੋਂ ਇਕ ਹੈਡ ਆਫ ਦੀ ਡਿਪਾਰਟਮੈਂਟ ਨੂੰ ਟੈਲੀਫੋਨ ਕੀਤਾ ਤੇ ਪੁਛਿਆ ਕਿ ਕੀ ਹਾਲ ਹੈ। ਉਹ ਕਹਿਣ ਲੱਗਾ ਕਿ ਹਾਲ ਚੰਗਾ ਹੈ, ਸਿਖ ਤਾਂ ਕਹਿੰਦੇ ਨੇ ਕਿ ਸਾਡਾ ਰਾਜ ਹੋ ਗਿਆ ਤੇ ਹੁਣ ਸਾਨੂੰ ਪੁਛਣ ਵਾਲਾ ਕੋਈ ਨਹੀਂ ਤੇ ਹਿੰਦੂ ਕਹਿੰਦੇ ਨੇ ਕਿ ਸਾਡੇ ਪੱਲੇ ਰਿਹਾ ਕੁਝ ਨਹੀਂ, ਦੋਵੇਂ ਹੀ ਕੰਮ ਕਰਨ ਤੋਂ ਹਟ ਗਏ ਹਨ। ਜਿਸ ਅਹਿਲਕਾਰ ਨੂੰ ਮਾੜੀ ਜਿਹੀ ਪੁਲੀਟੀਕਲ ਸ਼ਹਿ ਹੋ ਜਾਵੇ ਉਹ ਕੰਮ ਨਹੀਂ ਕਰਦਾ। ਤੁਹਾਡੇ ਅਹਿਲਕਾਰ ਸਿਆਣੇ ਹਨ। ਪਰ ਹੁਣ ਗੜਬੜ ਹੋ ਜਾਏਗੀ। ਪੁਲੀਟੀਕਲ ਆਦਮੀਆਂ ਤੇ ਲੋਕਾਂ ਦਾ ਫਾਇਦਾ ਹੋ ਜਾਏਗਾ। ਡੀਵੈਲਪਮੈਂਟ ਵਧੇਗੀ। ਛੋਟੇ-ਛੋਟੇ ਸੂਬੇ ਹੋ ਜਾਣਗੇ। ਹੈਡ ਆਫ ਦੀ ਡੀਪਾਰਟਮੈਂਟ ਚੰਗਾ ਕੰਟਰੋਲ ਕਰ ਸਕੇਗਾ। ਪਰ ਤੁਹਾਡੇ ਡੀਪਾਰਟਮੈਂਟ ਦਾ ਬੜਾ ਭਿਆਨਕ ਮੁਸਤਕਬਿਲ ਨਜ਼ਰ ਆ ਰਿਹਾ ਹੈ ਕਿ ਇਹ ਕੀ ਕਰਨਗੇ, ਇਨ੍ਹਾਂ ਦਾ ਕੀ ਬਣੇਗਾ। ਇਨ੍ਹਾਂ ਵੱਡੇ ਵੱਡੇ ਸਿਆਣੇ ਚੀਫ ਇੰਜਨੀਅਰਾਂ ਦਾ ਕੀ ਬਣੇਗਾ, ਉਨ੍ਹਾਂ ਐਕਸ. ਈ. ਐਨਾਂ ਦਾ ਕੀ ਬਣੇਗਾ। ਕੁਛ ਵੰਡੇ ਜਾਣਗੇ ਕੁਛ ਤਬਦੀਲ ਹੋਣਗੇ, ਬੁਰਾ ਹਾਲ ਹੋਏਗਾ। ਹਿੰਦ ਸਰਕਾਰ ਨੂੰ, ਖਾਸ ਕਰ ਤੁਹਾਨੂੰ ਖਿਆਲ ਕਰਨਾ

[ਸਰਦਾਰ ਹਰਚੰਦ ਸਿੰਘ]

ਚਾਹੀਦਾ ਹੈ । ਬਿਜਲੀ ਬੋਰਡ ਦੀ ਤਰ੍ਹਾਂ ਇਰੀਗੇਸ਼ਨ ਬੋਰਡ ਬਣਾਇਆ ਜਾਵੇ ਤਾਕਿ ਉਹ ਆਪਣਾ ਇਕੱਠ ਕਾਇਮ ਰਖ ਸਕਣ ਯਾ ਇਹੋ ਜਿਹਾ ਹਾਲ ਕੀਤਾ ਜਾਵੇ ਕਿ ਇਹ ਵੰਡੇ ਨਾ ਜਾਣ । ਇਹ ਨਾ ਹੋਵੇ ਕਿ ਲਤ ਕਿਸੇ ਪਾਸੇ ਆ ਜਾਵੇ, ਧੜ ਕਿਸੇ ਪਾਸੇ ਆ ਜਾਵੇ ।

**ਡਿਪਟੀ ਸਪੀਕਰ** : ਸਰਦਾਰ ਹਰਚੰਦ ਸਿੰਘ, ਹਾਲ ਕਹਿ ਰਹੇ ਹੋ ਯਾ ਹਲ ਕਹਿ ਰਹੇ ਹੋ ? (Is the hon. Member stating the actual state of affairs or is he suggesting some solution.)

**ਸਰਦਾਰ ਹਰਚੰਦ ਸਿੰਘ** : ਹੁਣ ਇਹੋ ਜਿਹੀ ਹੀ ਪੰਜਾਬੀ ਚਲੂ ।

**ਸਰਦਾਰ ਗੁਰਚਰਨ ਸਿੰਘ** : ਆਨ ਏ ਪੁਆਇਟ ਆਫ ਆਰਡਰ, ਮੈਡਮ । ਇਹ ਲਫ਼ਜ਼ ਵਾਪਸ ਕਰਾਏ ਜਾਣ ।

**ਸਰਦਾਰ ਹਰਚੰਦ ਸਿੰਘ** : ਇਹ ਪੰਜਾਬੀ ਦੇ ਬਹੁਤੇ ਠੇਕੇਦਾਰ ਹੋ ਗਏ । ਭਾਵੇਂ ਪਿਉ ਦਾਦੇ ਨੂੰ ਪੰਜਾਬੀ ਦਾ ਪਤਾ ਨਾ ਹੋਵੇ । ਇਹ ਇਸ ਦੀ ਠੇਕੇਦਾਰੀ ਕਰਦੇ ਹਨ । ਮੇਰੇ ਕਹਿਣ ਦਾ ਭਾਵ ਇਹ ਹੈ ਕਿ ਨਹਿਰਾਂ ਦਾ ਧੜ ਕਿਸੇ ਸੂਬੇ ਵਿੱਚ, ਲਤਾਂ ਕਿਸੇ ਸੂਬੇ ਵਿੱਚ ਤੇ ਸਿਰ ਕਿਸੇ ਸੂਬੇ ਵਿੱਚ ਹੋਏਗਾ । ਇਸ ਮਹਿਕਮੇ ਨੇ ਡਰੇਨਾਂ ਬਣਾਈਆਂ, ਬੜਾ ਸੁਹਣਾ ਕੰਮ ਕੀਤਾ । ਸਾਡੇ ਫਲੱਡ ਆਉਂਦੇ ਸੀ, ਕਾਫੀ ਰੁਕਾਵਟ ਹੋ ਗਈ । ਕੁਝ ਡਰੇਨਾਂ ਬਣੀਆਂ ਪਈਆਂ ਹਨ। ਅਾਧੀ ਆਧੀ ਖੋਦੀ ਪੜੀ ਹੈਂ। ਮਿਹਰਬਾਨੀ ਕਰਕੇ, ਰੁਪਿਆ ਲਗਾ ਕੇ ਮੁਕੰਮਲ ਕਰੋ । ੩ ਹਿੱਸੇ ਖੋਦੀਆਂ ਹੋਈਆਂ ਨੇ, ਚੌਥਾ ਹਿੱਸਾ ਰਹਿ ਗਿਆ ਹੈ । ਇਨ੍ਹਾਂ ਨੂੰ ਜ਼ਰੂਰ ਠੀਕ ਕਰਨਾ ਚਾਹੀਦਾ ਹੈ, ਨਹੀਂ ਤਾਂ ਗੌਰਮੈਂਟ ਦਾ ਲਗਿਆ ਲਗਾਇਆ ਰੁਪਿਆ ਜ਼ਾਇਆ ਹੋਏਗਾ । ਬਾਰਸ਼ਾਂ ਨਾਲ ਹੜ੍ਹ ਆ ਕੇ ਉਥੇ ਜ਼ਿਆਦਾ ਨੁਕਸਾਨ ਹੋਏਗਾ । ਪਾਣੀ ਲੰਘਣ ਲਈ ਜਗਾਹ ਨਹੀਂ ਮਿਲੇਗੀ । ਇਸ ਦਾ ਹਲ ਕਰਨਾ ਚਾਹੀਦਾ ਹੈ ।

ਦੂਸਰੇ ਮੈਂ ਖੇਤੀ ਬਾੜੀ ਬਾਰੇ ਕੁਛ ਗੱਲਾਂ ਅਰਜ਼ ਕਰਨਾ ਚਾਹੁੰਦਾ ਹਾਂ। ਖੇਤੀ ਬਾੜੀ ਵਲ ਸਰਕਾਰ ਨੇ ਕਾਫੀ ਧਿਆਨ ਦਿੱਤਾ ਹੈ ਤੇ ਸੁਹਣੇ ਚੰਗੇ ਬੀਜ ਲਿਆ ਕੇ ਕਿਸਾਨ ਨੂੰ ਦਿੱਤੇ । ਇਨ੍ਹਾਂ ਦੀ ਬੜੀ ਕਾਮਯਾਬੀ ਨਜ਼ਰ ਆ ਰਹੀ ਹੈ । ਮੈਕਸੀਕਨ ਵੀਟ ਪੀ. ਵੀ. 18 ਦਾ ਬੀਜ ਬਹੁਤ ਵਧੀਆ ਹੈ । ਉਹ ਕਣਕ ਮੈਂ ਕਲ ਦੇਖ ਕੇ ਆਇਆ ਹਾਂ । ਮੈਂ ਜ਼ਿਮੀਂਦਾਰਾਂ ਦੇ ਖੇਤ ਚਾਰ ਚਾਰ ਪੰਜ ਪੰਜ ਵਾਰ ਦੇਖੇ ਹਨ। ਬੜੇ ਅੱਛੇ ਹਨ। ਜਿਹੜਾ ਸਾਡੇ ਦੇਸ਼ ਵਿੱਚ ਅਨਾਜ ਦਾ ਤੋਟਾ ਹੈ, ਹਿੰਦੁਸਤਾਨ ਭਰ ਵਿੱਚ ਪੰਜਾਬ ਸਾਰੇ ਦਾ ਸਾਰਾ ਅਨਾਜ ਦੇ ਸਕਦਾ ਹੈ । ਪੰਜਾਬ ਹੀ ਇਹੋ ਜਿਹਾ ਸੂਬਾ ਹੋਵੇਗਾ ਜਿਹੜਾ ਆਪ ਅਨਾਜ ਖਾ ਕੇ, ਬਚਦਾ ਅਨਾਜ ਹਿੰਦੁਸਤਾਨ ਭਰ ਨੂੰ ਦੇਵੇਗਾ । ਦੂਸਰੀ ਗੱਲ ਇਹ ਹੈ ਕਿ ਐਗਰੀਕਲਚਰ ਯੂਨੀਵਰਸਿਟੀ ਵਾਲੇ ਕੋਸ਼ਿਸ਼ ਕਰ ਰਹੇ ਹਨ ਉਨ੍ਹਾਂ ਨੇ ਚੰਗੇ ਬੀਜ ਲਿਆਂਦੇ ਹਨ। ਬੀਜਾਂ ਦੀ ਦੇਖ ਭਾਲ ਚੰਗੀ ਹੋ ਗਈ ਹੈ । ਏਥੇ ਜ਼ਿਆਦਾ ਕਣਕ ਪੈਦਾ ਕਰਨੀ ਹੈ ਵਧ ਅਨਾਜ ਪੈਦਾ ਕਰਨਾ ਹੈ । ਪਰ ਬੰਗਾਲ ਅਤੇ ਕੇਰਾਲਾ ਵਿਚ ਕਾਲ ਪਿਆ ਹੋਇਆ ਹੈ ਤੇ ਉਥੇ ਲੋਕ ਮਰ ਰਹੇ ਹਨ । ਕੇਰਾਲਾ ਵਿੱਚ ਚੌਲਾਂ ਦਾ ਰਾਸ਼ਨ ਹੈ ਤੇ ਦੁਹਾਈ ਪੈ ਰਹੀ ਹੈ, ਪਰ ਸਾਡੇ ਅਨਾਜ ਸੜ ਰਿਹਾ ਹੈ। ਸਮਾਣੇ ਵਿੱਚ ਚੌਲਾਂ ਦੀ ਕਣੀ ਡੇਢ ਦੋ ਸਾਲ ਤੋਂ ਸ਼ੈਲਰਾਂ ਤੇ ਪਈ ਹੈ, ਕੋਈ ਨਹੀਂ ਖਰੀਦਦਾ । ਰੋਜ਼ ਜਾ ਕੇ ਦੇਖਦੇ ਹਾਂ ਕਣਕ ਨੂੰ ਢੋਰਾ ਖਾ ਰਿਹਾ ਹੈ। ਏਥੇ ਅਨਾਜ ਦੇ ਜ਼ੋਨ ਬਣਾ ਦਿੱਤੇ । ਅਨਾਜ ਅਮਰੀਕਾ ਤੋਂ ਮੰਗਾ ਕੇ ਦਿੱਤਾ ਜਾ ਰਿਹਾ ਹੈ । ਪਰ ਪੰਜਾਬ ਦਾ ਅਨਾਜ ਬੰਦ ਕਰਕੇ ਰਖਿਆ ਜਾਂਦਾ ਹੈ। ਜਦੋਂ ਇਕ ਪਾਰਟੀ ਹੈ, ਇਕ ਸਰਕਾਰ ਹੈ, ਇਕ ਮੁਲਕ ਦੇ ਬਾਸ਼ਿੰਦੇ ਹਨ ਤਾਂ ਇਕ ਜਗਾਹ ਤਾਂ ਜ਼ੋਨ ਬਣਾ ਦਿੱਤੇ ਗਏ ਹਨ, ਇਕ ਜਗਾਹ ਅਨਾਜ ਨੂੰ ਇਕੱਠਾ ਕਰ ਦਿੱਤਾ ਤੇ ਇਕ ਜਗਾਹ ਲੋਕ ਭੁਖੇ ਮਰ ਰਹੇ ਨੇ । ਸਾਨੂੰ ਇਹ ਪਾਲਿਸੀ ਸਮਝ ਨਹੀਂ ਆਉਂਦੀ। ਅਸੀਂ ਕਾਂਗਰਸ ਸਰਕਾਰ ਦੀ ਇਹ ਪਾਲਸੀ ਮੰਨਦੇ ਤਾਂ ਹਾਂ ਪਰ ਇਸ ਦੀ ਇੱਜ਼ਤ ਨਹੀਂ ਕਰਦੇ । ਇਕ ਸੂਬੇ ਦਾ

ਨੁਕਸਾਨ ਹੋਵੇ ਤੇ ਦੂਜਾ ਭੁਖ ਨਾਲ ਮਰੇ ਇਹ ਠੀਕ ਨਹੀਂ । ਜ਼ਿਮੀਂਦਾਰ ਉਹ ਫਸਲ ਬੀਜਦਾ ਹੈ ਜਿਹੜੀ ਮੰਡੀ ਵਿੱਚ ਵਿਕੇ । ਜਿਹੜੀ ਫਸਲ ਦਾ ਮੰਡੀ ਵਿੱਚ ਚੰਗਾ ਭਾ ਨਾ ਹੋਵੇ ਉਹ ਨਹੀਂ ਬੀਜਦਾ। ਚਾਰ ਪੰਜ ਸਾਲ ਵਿੱਚ ਪਜਾਬ ਵਿੱਚ ਕਣਕ ਦੇ ਢੇਰ ਲੱਗ ਜਾਣਗੇ । ਪੀ. ਵੀ. 18 ਮੈਕਸੀਕਨ ਬੀਜ ਆ ਗਿਆ ਹੈ । ਇਤਨਾ ਅਨਾਜ ਹੋਏਗਾ ਕਿ ਅਨਾਜ ਦੀ ਸੰਭਾਲ ਨਹੀਂ ਹੋਏਗੀ। ਬੀਜਣ ਵਾਲੇ ਕੌਣ ਹੋਣਗੇ । (ਘੰਟੀ) ਬੀਬੀ ਜੀ, ਮੈਂ ਅਰਜ਼ ਕਰਾਂ ਕਿ ਜਿਉਂ ਜਿਉ ਅਨਾਜ ਵਧ ਹੁੰਦਾ ਹੈ ਸਰਕਾਰ ਫਰਟੇਲਾਈਜ਼ਰ ਦੀ ਕੀਮਤ ਵਧਾਉਂਦੀ ਜਾਂਦੀ ਹੈ । ਫਰਟੇਲਾਈਜ਼ਰ ਮਿਲਦਾ ਨਹੀਂ । ਜੇ ਇਹ ਮਿਲੇ ਤਾਂ ਕਿਸਾਨ ਤਰੱਕੀ ਕਰਨ । ਸਰਕਾਰ ਨੇ 15 ਰੁਪਏ ਥੈਲੇ ਤੋਂ ਸਾਢੇ 20 ਰੁਪਏ ਥੈਲਾ ਕਰ ਦਿੱਤਾ ਹੈ । ਇਹ ਕਹਿੰਦੇ ਹਨ ਕਿ ਇਹ ਮਹਿੰਗਾ ਕਰ ਦਿੰਦੇ ਹਾਂ ਤੇ ਲੋਕ ਆਪੇ ਖਰੀਦਣ ਤੋਂ ਹਟ ਜਾਣਗੇ । ਕੈਪਟਨ ਸਾਹਿਬ, ਇਹ ਸਰਕਾਰ ਦੀ ਅਨਾਜ ਵਧਾਉਣ ਦੀ ਪਾਲਿਸੀ ਹੈ ਯਾ ਘਟਾਉਣ ਦੀ ? (ਘੰਟੀ) ਕੈਪਟਨ ਸਾਹਿਬ ਦਾ ਮਹਿਕਮਾ ਐਨੀਮਲ ਹਸਬੈਂਡਰੀ ਹੈ । ਇਨ੍ਹਾਂ ਨੇ ਪਾਲਮਪੁਰ ਵਿੱਚ ਜਰਸੀ ਬੂਲ ਲਿਆਂਦੇ, ਗਊਆਂ ਦਾ ਦੁਧ ਵਧਾਉਣ ਦਾ ਕਾਰੋਬਾਰ ਹੈ । ਗਊਆਂ ਤਾਂ ਥੱਲੇ ਹਨ ਤੇ ਇਹ ਚੜ੍ਹਦੇ ਹਨ ਪਹਾੜਾਂ ਤੇ । ਜਿੱਥੇ ਕੋਈ ਚੀਜ਼ ਨਹੀਂ, ਜਿੱਥੇ ਕਿਸੇ ਚੀਜ਼ ਦੀ ਜ਼ਰੂਰਤ ਨਹੀਂ ਉਥੇ ਦਿੰਦੇ ਹਨ। ਇਹ ਨੀਚੇ ਨੂੰ ਲਿਆਉ । ਏਥੇ ਦਿਉ ਤੇ ਕੋਈ ਤਜਰਬਾ, ਕਰਕੇ ਵੇਖੋ । ਕੋਈ ਅਕਲ ਨੂੰ ਹੱਥ ਮਾਰੋ । ਜਿੱਥੇ ਗਾਂ ਨਹੀਂ ਉਥੇ ਤਾਂ ਜਰਸੀ ਬੂਲ ਲੈ ਜਾਂਦੇ ਹੋ ਜਿੱਥੇ ਗਊਆਂ ਹਨ ਉਥੇ ਲਿਆਉਂਦੇ ਨਹੀਂ । ਮਿਹਰਬਾਨੀ ਕਰੋ ਤੁਸੀਂ ਇਸ ਪੰਜਾਬ ਤੇ, ਪਜਾਬ ਦੇ ਅਹਿਲਕਾਰ, ਪਜਾਬ ਦੇ ਪਾਲੀਟੀਸ਼ਨ ਰਲ ਕੇ। ਇਹ ਸੋਨੇ ਦੀ ਚਿੜੀਆ ਹੈ, ਇਸ ਨੂੰ ਚੰਗੀ ਤਰ੍ਹਾਂ ਬਣਾ ਦਿਉ । ਚੌਧਰੀ ਸਾਹਿਬ, ਬਿਜਲੀ ਦਿਉ, ਜਾਂਦੇ ਜਾਂਦੇ ਇਹ ਕੰਮ ਕਰ ਜਾਉ, ਅਸੀਂ ਯਾਦ ਰਖਾਂਗੇ । ਚੌਧਰੀ ਰਿਜ਼ਕ ਰਾਮ ਜੀ, ਇਹ ਕੰਮ ਕਰ ਜਾਉ । ਇਨ੍ਹਾਂ ਨੇ ਤਾਂ ਕਿਸੇ ਨੇ ਕੋਈ ਗੱਲ ਨਹੀਂ ਸੁਣਨੀ । ਰਿਜ਼ਕ ਤੁਸੀਂ ਦੇ ਜਾਉ । ਤੁਹਾਡੇ ਵਾਲਦੈਨ ਨੇ ਤੁਹਾਡਾ ਨਾਉਂ ਵੀ ਇਹੋ ਜਿਹਾ ਰਖਿਆ ਹੈ। ਪੰਜਾਬ ਦੇ ਲੋਕ ਪਸੰਦ ਕਰਦੇ ਹਨ ਕਿ ਜੋ ਪਾਣੀ ਸਾਡਾ ਚਲਦਾ ਸੀ, ਉਸੇ ਤਰ੍ਹਾਂ ਕਰ ਦਿਉ। ਬਾਕੀ ਸਰਕਾਰ ਨੂੰ ਮੈਂ ਇਕ ਅਪੀਲ ਕਰਾਂਗਾ, ਉਹ ਮਨਿਸਟਰ ਸਾਹਿਬ ਤਾਂ ਪਤਾ ਨਹੀਂ ਕਿਧਰ ਚਲੇ ਗਏ ਚਲੋ ਸਟੇਟ ਮਨਿਸਟਰ ਸਾਹਿਬ ਹੀ ਬੈਠੇ ਹਨ, ਅਨਾਜ ਦੇ ਫੂਡ ਜ਼ੋਨ ਤੋੜੋ । ਜਿਹੜੇ ਲੋਕ ਭੁਖੇ ਨੇ ਉਨ੍ਹਾਂ ਕੋਲ ਅਨਾਜ ਪਹੁੰਚਾਉ । ਲੋਕਾਂ ਨੂੰ ਅਨਾਜ ਖਾਣ ਲਈ ਦਿਉ । ਸਾਡੇ ਅਨਾਜ ਦੀ ਕੋਈ ਡਿਫੀਕਲਟੀ ਨਹੀਂ । ਇਹ ਅਨਾਜ ਉਥੇ ਪਹੁੰਚਾਉ ।

**श्री बनवारी लाल** (कनीना एस.सी.): डिप्टी स्पीकर साहिबा, आज हाउस में एग्रीकलचर तथा सिंचाई के बारे में बहस चल रही है । यह बहस बहुत जरूरी है। आप जानती हैं कि पंजाब की 80 या 85 फीसदी लोगों का रोजगार खेती पर डिपेंड करता है। लेकिन, डिप्टी स्पीकर साहिबा, आप जानती हैं कि खेती बाड़ी का नाम लेने से खेती बाड़ी नहीं हुआ करती । खेती बाड़ी को बनाने के लिये कुछ सुविधाओं की जरूरत पड़ा करती है, ज्यादा साधन की ज़रूरत पड़ती है। मतलब यह है कि काफी दूसरी चीजों की ज़रूरत रह जाती है। पानी का इंतजाम अति आवश्यक है। जिस इलाके में पानी के कोई साधन न हों उस इलाके में खेतीबाड़ी की बढ़ोती नहीं हो सकती ।

यह कोई नई बात नहीं है, यह पुरानी बात है। डिप्टी स्पीकर साहिबा, जिला महेन्द्रगड़ की पोजीशन यह है कि वहां के लिये स्कीम्ज़ बन जाती है और बजट में भी आ जाती है लेकिन पता नहीं चलता कि बाद में वह गायब कहां हो जाती है । दूसरे हमारे चीफ इन्जीनियर साहिब भी इस वक्त हाउस में बैठे हुए हैं, वह भी इस चीज़

[श्री बनवारी लाल]

की तरफ ध्यान देंगे । हमारे महेन्द्रगढ़ के ज़िला में नारनौल, महेन्द्रगढ़ और दादरी में कुछ बांध बांधने की स्कीमें थीं, एक देहान नदी पर बांध बांधने की स्कीम थी जिसके लिये पिछले साल के बजट में पांच लाख रुपया रखा गया था। लेकिन यह पता नहीं कि वह स्कीम कैसे आई और कहां चली गई । वहां पर एक पैसा भी नहीं लगाया और न ही कोई काम शुरू हुआ । यह पता नहीं कि वह पैसा कहां गया है। मिनिस्टर साहिब इस बात की तरफ ध्यान दें । हमीरपुर का जो बांध बनाया गया है वह दो बार टूट चुका है और तीसरी बार फिर बनाया जा रहा है । इस तरीके से पबलिक का रुपया वेस्ट नहीं किया जाना चाहिए और ऐसी जगह पर बांध बनाए जाने चाहिएं, जहां ज्यादा लाभ पहुँच सके । इस के इलावा हमारे इलाका में हालुवास लिफ्ट स्कीम और एक मानहस लिफ्ट स्कीम है। इनके बारे में Department के नोटिस में लाया गया है कि इन स्कीमों को एक्सटेंड किया जाय, जहां पर खारा पानी है वहां तक एक्सटेंड किया जाए ताकि वहां पर खेती ज्यादा हो सके और पैदावार में इज़ाफा हो। हमारी सरकार कहती है कि देश की रक्षा के लिये 6, 6 फुट के जवान दो लेकिन मैं पूछना चाहता हूँ कि अगर खाने को नहीं मिलेगा तो क्या रेत खा खा कर 6' के जवान पैदा होंगे । जब तक खाने के लिये अच्छा इन्तज़ाम नहीं करेंगे तब तक देश की रक्षा के लिये अच्छे जवान नहीं मिल सकते और न ही डीफेंस अच्छी हो सकती है । डिप्टी स्पीकर साहिबा, हालुवास स्कीम दो-तीन गांव के लिये चालू की गई है उसके आगे कुछ ऐसे गांव हैं जहां पर ज़मीन बहुत उपजाऊ है उसमें चावल, गन्ना और गेहूं सब लगाए जा सकते हैं। इसलिये उस स्कीम को भी एक्सटेंड किया जाए ताकि पैदावार बढ़े और अन्न संकट दूर हो। इसके इलावा मैं इलैक्ट्रिसिटी के प्रोजक्टस का ज़िक्र करना चाहता हूँ। सन् 1963 में चौधरी रणबीर सिंह जी के वक्त में यह प्रोजैक्ट सैंक्शन हुए थे । जैसे सतनाली पराजैक्ट बवानिया वगैरा हैं। 20 गांव को बिजली देने के लिये सैंक्शन मिली थी कि उनको बिजली दी जाएगी । लेकिन पहले तो रोहतक हिसार में ही पूरी बिजली नहीं दे पाए और जब हमारा नम्बर आया तो स्कीम चेंज कर दी । वहां पर सिर्फ अब तक एक गांव ही इलैक्ट्रीफाई हुआ है और किसी और गांव को बिजली नहीं मिली। डिप्टी स्पीकर साहिबा, बैकवर्ड एरिया वह होता है जहां पर दूर दूर गांव हों और पैदावार बढ़ाने के साधन न हों । वहां पर दो-दो मील पर एक-एक गांव है। पिछली बार कुएं खोदने के लिये लोन के सिलसिले में जब हमारी बातचीत आफीसर्ज से हुई तो हमें यह कहा गया कि हम ब्लाक से अपने ऐस्टीमेट्स भेजो कि कितना लोन चाहिए। हमने हर ब्लाक और ज़िला परिषद से इन्फर्मेशन इकट्ठी करके उनको कहा कि हमारी इतनी एपलीकेशन्ज़ पड़ी हैं उनको जल्दी लोन दिया जाए ताकि वह कुएं लगा कर अनाज की पैदावार बढ़ाएं । लेकिन अफसोस से कहना पड़ता है कि इनकी वही चाल बेढंगी जो पहले थी वह अब भी है। लोन उसी तरह से सैंक्शन होते हैं जैसे पहले होते थे । इससे साफ ज़ाहिर है कि पँजाब के मौजूदा अफसर उस इलाके को डीवैल्प नहीं करना चाहते हमारी खुशकिस्मती है कि अब हरियाणा प्रान्त अलहदा बन रहा है। अब हमारी डीवैल्पमेंट सही मानों में होगी। यहां पर हमें सबज़ बाग दिखायें जाते थे मगर करने कराने को कुछ नहीं होता

था। कुएँ लगाने के लिये मुख्य मन्त्री साहिब ने 10 लाख रुपए की अनाऊँसमेंट की थी और महकमे ने विश्वास दिलाया था कि जितना आप चाहेंगे उतना ही लोन देंगे। मगर एक-एक ब्लाक में पांच-पांच सौ एप्लीकेशन्ज पड़ी हैं। उनको दो दो साल तक लोन नहीं मिलता। यहां के आफीसर्ज कहते, कुछ और हैं करते कुछ और हैं। इसी लिये ही दो सूबे की मांग खड़ी हुई थी वर्ना जरूरत नहीं थी हमें अलहदा सूबा बनाने की। बजट में एलोकेशन भी हो जाती है लेकिन हमें मिलता कुछ नहीं। हम सिर्फ लोन ही मांगते हैं मगर आप लोन भी नहीं दे सकते। (Dr. Parkash Kaur, a member of the Panel of Chairmen, occupied the Chair) चेयरमैन साहिबा, मैं गुजारिश करूँगा कि जिन की एप्लीकेशन्ज पड़ी हुई हैं उनको जल्दी से जल्दी लोन दिया जाए। अब मैं इलैक्ट्रीसिटी की तरफ आता हूँ। कुएं लगाने के लिये आप लोन नहीं देते न वहां पर कोई बिजली का साधन है न नाला है और न नदी है तो फिर डोवैल्पमैंट वहां पर किस चीज से होगी। महेन्द्रगढ़ में अगर एक कोने में बारिश हो जाए और दूसरी जगह अगर न हो तो वहां कहत हो जाता है। हर साल कहीं न कहीं कहत रहता है। इस चीज़ का परमानैंट सौल्यूशन करने के लिये गवर्नमैंट वहां पर 20/30 गांव को बिजली देने के लिए बजट में रुपया की स्पेशल एलोकेशन करे और बाकायदा प्लैन बनाए कि फलां फलां गांव में बिजली दी जाएगी। ऐसा करने से उस इलाके की उपज बढ़ेगी। पीछे जब चीन और पाकिस्तान के साथ लड़ाई हुई तो हमें अनाज के लिये दूसरे मुलकों की तरफ देखना पड़ा इस तरह से हम कब तक भीख मांगते रहेंगे। हम को खुद अपने पांव पर खड़ा होना चाहिए। इसलिये यह लाज़मी है कि बिजली और दूसरे पैदावार बढ़ाने के साधन मुहैया किए जाएं। हरियाणा डीवैल्पमैंट कमेटी की रिपोर्ट में पेज 15 पर लिखा हुआ है कि डबल क्राप के लिये Mohindergarh is the best district. जब डबल क्राप के लिये महेन्द्रगढ़ को अच्छा माना गया है तो आप साधन वहां पर क्यों नहीं देते ताकि लोगों की भूखमरी दूर हो और इलाका डोवैल्प हो। तीसरी बात मैं डीज़ल इन्जन के बारे में कहना चाहता हूँ जिसके बारे में गवर्नमैंट दो साल से बराबर एलान पर एलान करती आ रही है कि डीज़ल इंजन मँगा रहे हैं और किसानों को पैदावार बढ़ाने के लिये देंगे लेकिन पता नहीं वह डीज़ल इन्जन कहां हैं? किसी को अभी मिले तो हैं नहीं। पता नहीं यह देना भी चाहते हैं या यह महिज़ कागजी कार्यवाही है। अगर यह वाकई दिए जाने हैं तो फिर सरकार हर जिला के लिये कोटा मुकर्रर करे कि फलां फलां ज़िला को इतने मिलेंगे। इस अलाटमेंट को करते वक्त यह भी देखना पड़ेगा कि किस इलाका को कितनी ज़रूरत है। यह न हो कि अमृतसर लुध्याना जहां पहले ही बिजली पानी की कमी नहीं वहां लगा दिये जाएँ और महिन्द्रगढ़ जैसे बैकवर्ड इलाके जहां बिजली पानी के साधन नहीं हैं उनकी तरफ ध्यान ही न दिया जाए। फिर इन्होंने इसके लिये 25 फीसदी या 750 रुपये सबसिडी रखी है। इसमें देखने वाली बात यह है कि महेन्द्रगढ़ जैसे बैकवर्ड इलाके जहां गुरबत है भुखमरी है वहां के लिये भी 750 रुपए और अमृतसर लुध्याना जैसे अमीर इलाकों के लिए भी 750 रुपये सबसिडी रखी है। यह अमीर गरीब को एक ही लाठी से हांक रहे हैं। सारी जगहों के लिये चाहे कोई बैकवर्ड हो या फारवर्ड हो सब को 750 रुपये देते हैं। 750 रुपये के साथ बैकवर्ड एरिया वालों की कैसे तरक्की हो सकती है। जब

12.00 noon

[श्री बनवारी लाल]

सरकार को ज़रूरत पड़ती है तो महेन्द्रगढ़ के लोग सब से आगे आते हैं लेकिन जब देने की बारी आती है तो सरकार की नज़र दूसरी तरफ चली जाती है। चीन के एग्रेशन के वक्त 10 लाख का टारगेट महेन्द्रगढ़ के लिये रखा था लेकिन लोगों ने $12\frac{1}{2}$ लाख रुपया दिया और अब की दफा भी 10 लाख की बजाए 15 लाख दिया है। इसलिये मैं कहना चाहता हूं कि सरकार को भी उनकी बैकवर्डनैस का ख्याल रखना चाहिए। तो मैं अर्ज़ करता हूं कि वहां पर यह सबसिडी 50 फीसदी दी जाए। फिर यह जो पुराने खेतीबाड़ी के ढंग हैं अगर पैदावार बढ़ानी है तो उन्हें बदलना पड़ेगा। इसके लिये वहां इम्प्रूवड इम्पलीमैंट्स दिये गए लेकिन यह किसी ने नहीं देखा कि कौन से इम्पलीमैंटस वहां कामयाब हो सकते हैं। अमृतसर के हल उठा कर महेन्द्रगढ़ को भेज दिये जिस अलाके की जैसी ज़मीन हो उसके मुताबिक ही यह इम्पलीमैंटस इस्तेमाल हो सकते हैं और कामयाब भी नहीं हो सकते हैं। इसके लिये मैं कहना चाहता हूं कि ऐसे इम्पलीमेंटस वहां भेज कर जो वहां की ज़मीन में कामयाब नहीं हो सकते पैसे जाया करने की बजाए वहां के इलाके के लोगों को मदद दें कि वह खुद अपनी जरूरत के मुताबिक इम्पलीमैंटस बनाएँ। वहां ऐसा कारखाना बनाएँ जिसमें वहां के लोग वहां की ज़मीन के मुताबिक इम्पलीमैंट्स बनाएँ और फिर किसानों को सप्लाई करें (घँटी) खाद के बारे में अर्ज़ करना चाहता हूं कि जहां पानी मिलता है वहां अगर खाद की कीमत एक दो रुपए बढ़ा भी देंगे तो कोई फर्क नहीं पड़ता क्योंकि वहां लोगों को पानी की वजह से शुअरटी होती है कि फसल हो जाएगी लेकिन महेन्द्रगढ़ जैसे खुशक इलाकों में पानी है नहीं और बारिश भी नहीं होती जिससे पैदावार कम होती है और कभी होती ही नहीं। वहां जो तकावी दी जाती है वह वैसे ही सिर पर खड़ी रहती है। ऐसे खुश्क अलाकों में लोगों को प्रोत्साहन देने के लिए खाद में 50 फीसदी सबसिडी दी जाए ताकि लोग पैदावार बढ़ा सकें। सरकार ने हरिजनों को evacuee इन्फीरियर लैंड नीलाम की थी। सरकार ने खुद वह 445 रुपए एकड़ के हिसाब से खरीदी थी लेकिन बोली किसी वजह से ज्यादा कीमत पर चली गई। ज़मीन कैसी भी थी वह तो साफ है कि इन्फीरियर लैंड है और यह भी साफ है कि वह पिछले 17/18 साल से गैर आबाद थी (घण्टी) खैर, जैसी भी वह ज़मीन थी वह तो है और अब हरिजन उसे अपनी मेहनत से अच्छा बनायेंगे लेकिन मैं कहना चाहता हूँ कि महिन्द्रगढ़ के बैकवर्ड इलाके के बैकवर्ड हरिजन बगैर सरकार की सहायता के क्या कर पायेंगे यह तो आप अंदाज़ा लगा सकते हैं। इस ज़मीन को अगर सरकार चाहती है कि आबाद करना है और गरीब हरिजनों की मदद करनी है तो उन लोगों को सरकार बगैर सूद के लोन्ज़ दे ताकि पम्पिंग सैट्स तथा कुएँ बनाने के लिये लोन दे और आसान किश्तों पर करज़े दें और दूसरी सारी सुविधाएँ दे। फिर बंजर शामलात ज़मीन महेन्द्रगढ़ में हजारों बीघे पड़ी है। यह पहले चरागाहों के लिये रक्खी थी लेकिन अब चरागाहों की ज़रूरत नहीं क्योंकि अब वहां किसी के पास दो--दो चार--चार पशु होंगे ज्यादा नहीं। इसलिये यह जो बंजर ज़मीन पड़ी है इसे हरिजनों और दूसरे लैंडलैस ऐग्रीकल्चर लेबर को खेती बाड़ी के लिये दे दी जाए जिससे उन लोगों को काम भी मिले और अलाके की तरक्की हो (घँटी) तो इन अलफाज़ के साथ मैं सरकार

से कहना चाहता हूं कि महेन्द्रगढ़ के लिये जो सुझाव मैंने डीज़ल इन्जनों, खाद, बांध बनाने, माइनर इरीगेशन वगैरा के लिये दिये थे उनकी तरफ ध्यान देकर उन्हें आगे बढ़ाए ताकि उस बैकवर्ड इलाके की तरक्की हो सके। अच्छा धन्यवाद।

**ਕਾਮਰੇਡ ਜੰਗੀਰ ਸਿੰਘ ਜੋਗਾ** (ਤਲਵੰਡੀ ਸਾਬੋ) : ਚੇਅਰਮੈਨ ਸਾਹਿਬਾ, ਅੱਜ ਇਕ ਬੜੀ ਜ਼ਰੂਰੀ ਮਦ ਤੇ ਬਹਿਸ ਹੋ ਰਹੀ ਹੈ। ਹਿੰਦੁਸਤਾਨ ਵਿੱਚ ਅੱਜ ਡਿਫੈਂਸ ਤੋਂ ਬਾਅਦ ਖੇਤੀਬਾੜੀ ਦਾ ਮਸਲਾ ਸਭ ਤੋਂ ਅਹਿਮ ਹੈ। ਮੈਂ ਅਰਜ਼ ਕਰਦਾ ਹਾਂ ਕਿ ਜਦ ਤੋਂ ਅਸੀਂ ਆਜ਼ਾਦ ਹੋਏ ਹਾਂ 22,00 ਕਰੋੜ ਰੁਪਏ ਦਾ ਅਨਾਜ ਬਾਹਰ ਤੋਂ ਮੰਗਾਕੇ ਅਸੀਂ ਆਪਣੇ ਭੁਖੇ ਲੋਕਾਂ ਦਾ ਪੇਟ ਭਰਿਆ ਹੈ। ਅੱਜ ਅਨਾਜ ਦੀ ਹਾਲਤ ਇਹ ਹੈ ਕਿ ਪਹਿਲਾਂ ਬਿਹਾਰ ਵਿੱਚ ਖੁਰਾਕ ਬਾਰੇ ਐਜੀਟੇਸ਼ਨ ਹੋਈ ਅਤੇ ਫਿਰ ਕੇਰਾਲਾ ਤੇ ਬੰਗਾਲ ਦੇ ਭੁਖੇ ਲੋਕਾਂ ਐਜੀਟੇਸ਼ਨ ਕੀਤੀ। ਇਸ ਤੋਂ ਸਾਫ ਜ਼ਾਹਿਰ ਹੈ ਕਿ ਅੱਜ ਖੇਤੀਬਾੜੀ ਦੀ ਹਾਲਤ ਜੋ ਹੈ ਉਹ ਬਦ ਤੋਂ ਬਦਤਰ ਹੁੰਦੀ ਜਾ ਰਹੀ ਹੈ। ਪੰਜਾਬ ਦੇ 75 ਫੀ ਸਦੀ ਤੋਂ ਵਧ ਲੋਕ ਖੇਤੀਬਾੜੀ ਤੇ ਗੁਜ਼ਾਰਾ ਕਰਦੇ ਹਨ ਅਤੇ ਜੇਕਰ ਸਨਅਤ ਵੀ ਹੈ ਤਾਂ ਉਹ ਵੀ ਛੋਟੀ ਹੀ ਹੈ ਵਡੀ ਨਹੀਂ। ਐਨੀ ਆਬਾਦੀ ਖੇਤੀਬਾੜੀ ਦੇ ਕੰਮ ਵਿਚ ਲੱਗੀ ਹੋਣ ਦੇ ਬਾਵਜੂਦ ਵੀ ਅਸੀਂ ਅੱਜ ਤਕ ਖੁਰਾਕ ਵਿੱਚ ਆਤਮ ਨਿਰਭਰ ਨਹੀਂ ਹੋ ਸਕੇ ਹਾਂ। ਜੋ ਅਸੀਂ ਖੇਤੀਬਾੜੀ ਸਬੰਧੀ ਟੀਚੇ ਬਣਾਂਦੇ ਹਾਂ ਉਨ੍ਹਾਂ ਦੇ ਮੁਤਾਬਕ ਖੇਤੀਬਾੜੀ ਨਹੀਂ ਵਧੀ ਹੈ ਅਤੇ ਇਹੋ ਕਾਰਨ ਹੈ ਕਿ ਅੱਜ ਸਾਡੇ ਦੇਸ਼ ਵਿੱਚ ਅਨ ਦਾ ਕਾਲ ਪਿਆ ਹੋਇਆ ਹੈ। ਮੈਂ ਸਮਝਦਾ ਹਾਂ ਕਿ ਜੇਕਰ ਇਹ ਹਕੂਮਤ ਪਿਛਲੇ 17/18 ਸਾਲ ਵਿੱਚ ਖੇਤੀਬਾੜੀ ਵਲ ਪੂਰਾ ਧਿਆਨ ਦਿੰਦੀ ਅਤੇ ਕਿਸਾਨਾਂ ਦੀ ਮਦਦ ਕਰਦੀ ਤਾਂ ਸਾਡੀ ਇਹ ਹਾਲਤ ਨਾ ਹੁੰਦੀ ਜੋ ਅੱਜ ਹੈ। ਸਰਕਾਰ ਨੇ ਕਦੇ ਵੀ ਕਿਸਾਨਾਂ ਨਾਲ ਹਮਦਰਦੀ ਨਹੀਂ ਕੀਤੀ ਅਤੇ ਕਿਸਾਨ ਨਾਲ ਹਰ ਥਾਂ ਵਿਤਕਰਾ ਕੀਤਾ ਜਾਂਦਾ ਹੈ। ਚੰਡੀਗੜ੍ਹ ਵਿੱਚ ਵੇਖ ਲਓ ਜਿੱਥੇ ਸਿਰਫ ਵਪਾਰੀ ਸਰਮਾਏਦਾਰ ਅਤੇ ਸਰਕਾਰੀ ਮੁਲਾਜ਼ਮ ਹੀ ਰਹਿੰਦੇ ਹਨ ਉਨ੍ਹਾਂ ਦੇ ਬੱਚਿਆਂ ਲਈ ਕਿਤਨੀਆਂ ਤਾਲੀਮ ਲਈ ਸਹੂਲਤਾਂ ਹਨ। ਕਿਤਨੀਆਂ ਸ਼ਾਨਦਾਰ ਇਥੇ ਸਕੂਲਾਂ ਦੀਆਂ ਅਮਾਰਤਾਂ ਹਨ ਤੇ ਸਟਾਫ ਹੈ ਪਰ ਪਿੰਡਾਂ ਦੇ ਲੋਕ ਅਮਾਰਤਾਂ ਵੀ ਸਕੂਲਾਂ ਦੀਆਂ ਆਪ ਬਣਾਉਣ ਅਤੇ 27/28 ਹਜ਼ਾਰ ਰੁਪਿਆ ਵੀ ਦਾਖਲ ਕਰਨ ਅਤੇ ਜੋ ਸਟਾਫ ਉਥੇ ਭੇਜਿਆ ਜਾਂਦਾ ਹੈ ਉਹ ਸਭ ਤੋਂ ਜ਼ਿਆਦਾ ਨਾਅਹਿਲ ਪਰ ਉਹ ਵੀ ਪੂਰਾ ਨਹੀਂ। ਫਿਰ ਜੋ ਕਰਜ਼ੇ ਮਿਲਦੇ ਹਨ ਉਨ੍ਹਾਂ ਦਾ ਹਾਲ ਵੀ ਵੇਖ ਲਉ। ਵਪਾਰੀ ਨੂੰ ਤਾਂ 3 ਫੀ ਸਦੀ ਤੇ ਕਰਜ਼ਾ ਮਿਲਦਾ ਹੈ ਪਰ ਜੇਕਰ ਕਿਸਾਨ ਨੇ ਟਰੈਕਟਰ ਲਈ ਜਾਂ ਹੋਰ ਖੇਤੀਬਾੜੀ ਦੇ ਸਾਧਨਾਂ ਲਈ ਕਰਜ਼ਾ ਲੈਣਾ ਹੋਵੇ ਤਾਂ ਉਸ ਨੂੰ 8 ਫੀ ਸਦੀ ਸੂਦ ਅਦਾ ਕਰਨਾ ਪੈਂਦਾ ਹੈ। ਇਹ ਵਿਤਕਰਾ ਕਿਸਾਨਾਂ ਨਾਲ ਲਗਾਤਾਰ ਕੀਤਾ ਜਾ ਰਿਹਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਜੇਕਰ ਇਸ ਸਰਕਾਰ ਨੇ ਇਸੇ ਤਰ੍ਹਾਂ ਖੇਤੀ ਬਾੜੀ ਵਲ ਧਿਆਨ ਦਿੱਤਾ ਅਤੇ ਇਸਦੀ ਇਹੋ ਚਾਲ ਰਹੀ ਤਾਂ ਇਹ ਹਕੂਮਤ ਸਾਰੇ ਹਿੰਦੁਸਤਾਨ ਨੂੰ ਭੁਖਾ ਮਾਰੇਗੀ। ਤੁਸੀਂ ਇਨ੍ਹਾਂ ਦੀ ਪਾਣੀ ਦੀ ਪਾਲਿਸੀ ਹੀ ਲੈ ਲਓ ਕਿ ਕਿਧਰ ਜਾ ਰਹੀ ਹੈ ਅਤੇ ਕਿਸ ਤਰ੍ਹਾਂ ਇਲਾਕੇ ਇਲਾਕੇ ਵਿੱਚ ਵਿਤਕਰਾ ਕੀਤਾ ਜਾ ਰਿਹਾ ਹੈ। ਇਸ ਵਕਤ 43 ਫੀ ਸਦੀ ਜ਼ਮੀਨ ਨੂੰ ਨਹਿਰੀ ਪਾਣੀ ਲਗਦਾ ਹੈ ਅਤੇ 57 ਫੀ ਸਦੀ ਜ਼ਮੀਨ ਮਾਰੂ ਹੈ ਜਿੱਥੇ ਜੇਕਰ ਬਾਰਸ਼ ਨਾ ਪਵੇ ਤਾਂ ਇਕ ਦਾਣਾ ਨਹੀਂ ਹੁੰਦਾ।

[*Deputy Speaker in the Chair*]

ਡਿਪਟੀ ਸਪੀਕਰ ਸਾਹਿਬਾ, ਅੰਮ੍ਰਿਤਸਰ ਜ਼ਿਲੇ ਦੇ ਅੰਦਰ ਕਿਸਾਨਾਂ ਨੂੰ ਨਹਿਰਾਂ ਦੇ ਰਾਹੀਂ ਜਿਹੜੀ ਪਾਣੀ ਦੀ ਮਿਕਦਾਰ ਦਿਤੀ ਜਾ ਰਹੀ ਹੈ ਉਹ 3.04 ਹੈ। ਲੇਕਿਨ ਪਟਿਆਲੇ ਡਿਵੀਜ਼ਨ ਵਿੱਚ 2.04 ਕਰ ਦਿੱਤੀ ਹੈ। ਉਥੇ ਪਾਣੀ ਦੀ ਮਿਕਦਾਰ ਘਟਾ ਦਿੱਤੀ ਹੈ। ਸਰਕਾਰ ਲੋਕਾਂ ਨੂੰ ਪਾਣੀ ਦੇਣ ਦੇ ਮੌਕੇ ਭੀ ਜ਼ਿਲਿਆਂ ਵਿੱਚ ਡਿਸਕਰੀਮੀਨੇਸ਼ਨ ਕਰ ਰਹੀ ਹੈ। ਮੈਂ ਸਮਝਦਾ ਹਾਂ ਕਿ ਇਹ ਪਾਲਿਸੀ ਸਰਕਾਰ ਲਈ ਵਾਜਿਬ ਨਹੀਂ ਹੈ।

[ਕਾਮਰੇਡ ਜੰਗੀਰ ਸਿੰਘ ਜੋਗਾ]

ਡਿਪਟੀ ਸਪੀਕਰ ਸਾਹਿਬਾ, ਮੈਂ ਇਨ੍ਹਾਂ ਦੀ ਅਕਲ ਨੂੰ ਦਾਦ ਦਿੰਦਾ ਹਾਂ। ਪੀ. ਡਬਲਿਊ ਡੀ. ਦਾ ਮਹਿਕਮਾ ਹੈ ਲੇਕਿਨ ਇਸ ਵਿਚ ਕੋਈ ਤਾਲਮੇਲ ਨਹੀਂ ਹੈ। ਜਦੋਂ ਨਹਿਰਾਂ, ਡਰੇਨਜ਼ ਖੋਦੀਆਂ ਜਾਂਦੀਆਂ ਹਨ ਤਾਂ ਉਸ ਵੇਲੇ ਸੜਕਾਂ ਨੂੰ ਪੁਟਿਆ ਜਾਂਦਾ ਹੈ। ਇਸ ਤਰ੍ਹਾਂ ਦੇ ਨਾਲ ਜਦੋਂ ਸੜਕਾਂ ਬਣਾਈਆਂ ਜਾਂਦੀਆਂ ਹਨ ਤਾਂ ਵੀ ਪਾਣੀ ਦੇ ਨਿਕਾਸ ਲਈ ਕੋਈ ਪ੍ਰਬੰਧ ਨਹੀਂ ਕੀਤਾ ਜਾਂਦਾ। ਇਸ ਤਰ੍ਹਾਂ ਕਈ ਬਾਰ ਸੜਕਾਂ ਤਿਆਰ ਕੀਤੀਆਂ ਜਾਂਦੀਆਂ ਹਨ ਅਤੇ ਫਿਰ ਤੋੜੀਆਂ ਜਾਂਦੀਆਂ ਹਨ। ਪੰਜਾਬ ਦਾ ਕਰੋੜਾਂ ਰੁਪਏ ਨਾਜਾਇਜ਼ ਤੌਰ ਤੇ ਜ਼ਾਇਆ ਹੋ ਰਿਹਾ ਹੈ। ਸਰਕਾਰ ਇਸ ਬਾਰੇ ਠੋਸ ਸਕੀਮ ਤਿਆਰ ਨਹੀਂ ਕਰਦੀ। ਸਰਕਾਰ ਦੇ ਪਾਸ ਨਕਸ਼ੇ ਬਣੇ ਹੋਏ ਹਨ। ਸਰਕਾਰ ਨੂੰ ਪਤਾ ਹੈ ਕਿ ਪਾਣੀ ਦਾ ਨਿਕਾਸ ਕਿਥੇ ਹੋਣਾ ਚਾਹੀਦਾ ਹੈ ਲੇਕਿਨ ਸਰਕਾਰ ਉਨ੍ਹਾਂ ਨਕਸ਼ਿਆਂ ਵਲ ਕੋਈ ਧਿਆਨ ਨਹੀਂ ਦੇਣਾ ਚਾਹੁੰਦੀ ਹੈ। ਮੈਂ ਸਰਕਾਰ ਨੂੰ ਸੁਝਾਉ ਦੇਣਾ ਚਾਹੁੰਦਾ ਹਾਂ ਕਿ ਪੀ. ਡਬ੍ਲਿਊ ਡੀ. ਦਾ ਆਪਸ ਵਿਚ ਤਾਲਮੇਲ ਹੋਵੇ ਤਾਕਿ ਠੀਕ ਤਰ੍ਹਾਂ ਦੇ ਨਾਲ ਸਕੀਮਾਂ ਤਿਆਰ ਹੋ ਸਕਣ। ਮੈਂ ਸਮਝਦਾ ਹਾਂ ਕਿ ਤਾਲਮੇਲ ਹੋਣ ਦੇ ਕਾਰਨ ਪੰਜਾਬ ਦਾ ਬਹੁਤ ਸਾਰਾ ਰੁਪਿਆ ਬਚ ਜਾਵੇਗਾ ਅਤੇ ਉਹ ਰੁਪਿਆ ਜਨਤਾ ਦੀ ਭਲਾਈ ਲਈ ਇਸਤੇਮਾਲ ਹੋ ਸਕੇਗਾ।

ਡਿਪਟੀ ਸਪੀਕਰ ਸਾਹਿਬਾ, ਸਾਡੀ ਸਰਕਾਰ ਫੋਕੇ ਨਾਰੇ ਜੈ ਜਵਾਨ ਅਤੇ ਜੈ ਕਿਸਾਨ ਦੇ ਨਾਰ ਲਾਏ। ਸਰਕਾਰ ਖੁਦ ਖੇਤੀ ਬਾੜੀ ਦੀ ਉਪਜ ਵਧਾਉਣ ਦੇ ਹਕ ਵਿਚ ਨਹੀਂ ਹੈ। ਸਰਕਾਰ ਦੀ ਜ਼ਮੀਨ ਦੇ ਸਬੰਧ ਜਿਹੜੀ ਪਾਲੀਸੀ ਹੈ ਉਹ ਬਹੁਤ ਨਾਕਸ ਹੈ। ਹਿੰਦੁਸਤਾਨ ਦੇ ਅੰਦਰ ਜ਼ਮੀਨ ਦੇ ਬਾਰੇ 1947 ਤੋਂ ਬਾਅਦ 144 ਕਾਨੂੰਨ ਬਣੇ। ਮੈਂ ਪੈਪਸੂ ਟੈਨੈਂਸੀ ਐਕਟ ਦੇ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ। ਇਹ ਕਾਨੂੰਨ ਭੀ ਪੈਪਸੂ ਦੇ ਪੰਜਾਬ ਦੇ ਨਾਲ ਮਰਜ ਹੋਣ ਤੋਂ ਪਹਿਲਾਂ ਬਣ ਗਿਆ ਸੀ। ਲੇਕਿਨ ਇਸ ਸਰਕਾਰ ਨੇ ਉਸ ਕਾਨੂੰਨ ਨੂੰ 8 ਵਾਰ ਅਮੈਂਡ ਕਰਕੇ ਨਿਕੰਮਾ ਕਰ ਦਿਤਾ ਹੈ। ਇਹ ਸਰਕਾਰ ਬਿਸਵੇਦਾਰਾਂ ਦੇ ਹਕ ਵਿਚ ਹੈ। ਪੰਜਾਬ ਦੇ ਕਿਸਾਨਾਂ ਨੇ ਮਿੰਟਗੁਮਰੀ ਅਤੇ ਲਾਇਲਪੁਰ ਨੂੰ ਜੰਗਲ ਵਗੈਰਾ ਕਟਕੇ ਖੇਤੀ ਦੇ ਯੋਗ ਬਣਾਇਆ ਸੀ। ਪਾਰਟੀਸ਼ਨ ਦੇ ਬਾਅਦ ਪੰਜਾਬ ਦੇ ਕਿਸਾਨ ਯੂ. ਪੀ. ਅਤੇ ਰਾਜਸਥਾਨ ਦੇ ਜੰਗਲਾਂ ਨੂੰ ਸਫਾ ਕਰਕੇ ਖੇਤੀ ਕਰਨ ਵਾਲੀ ਜ਼ਮੀਨ ਤਿਆਰ ਕਰਨ ਲਈ ਜਾਂਦੇ ਰਹੇ ਲੇਕਿਨ ਹੁਣ ਪੰਜਾਬੀ ਕਿਸਾਨਾਂ ਨੂੰ ਉਥੇ ਵਸਣ ਦੀ ਇਜਾਜ਼ਤ ਨਹੀਂ ਦਿਤੀ ਜਾ ਰਹੀ ਹੈ। ਸਾਡੀ ਸਰਕਾਰ ਗਰੀਬ ਕਿਸਾਨਾਂ ਨੂੰ ਵਸਾਉਣਾ ਨਹੀਂ ਚਾਹੁੰਦੀ। ਸਾਡੀ ਸਰਕਾਰ ਨੇ ਮਾਰਵਾੜੀ ਸੇਠ ਜਿਸ ਦੇ ਬਾਪ ਦਾਦੇ ਭੀ ਖੇਤੀ ਦਾ ਕੰਮ ਨਹੀਂ ਕਰਦੇ ਸਨ ਉਸ ਨੂੰ 1 ਹਜ਼ਾਰ ਏਕੜ ਜ਼ਮੀਨ ਦੇ ਦਿਤੀ। ਅਸਲ ਵਿਚ ਸਾਡੀ ਸਰਕਾਰ ਵੱਡੇ ਵੱਡੇ ਆਦਮੀਆਂ ਦੀ ਪੁਸ਼ਤ ਉੱਤੇ ਹੈ। ਕਿਸਾਨਾਂ ਨੂੰ ਸਰਕਾਰ ਫਕੀਰ ਬਣਾਉਣ ਉੱਤੇ ਤੁਲੀ ਹੋਈ ਹੈ।

ਮੈਂ ਰੇਹ ਦੇ ਬਾਰੇ ਜ਼ਿਕਰ ਕਰਨੀ ਚਾਹੁੰਦਾ ਹਾਂ। ਰੇਹ ਦੇ ਬਾਰੇ ਪਾਕਿਸਤਾਨ ਵਿੱਚ ਛੋਟਾ ਜਿਹਾ ਕਾਰਖਾਨਾ ਹੈ। ਉਥੇ 10 ਰੁਪਏ ਬੋਰੀ ਰੇਹ ਦੀ ਮਿਲਦੀ ਹੈ ਲੇਕਿਨ ਏਥੇ 18.50 ਪੈਸੇ ਰੇਹ ਦੀ ਬੋਰੀ ਮਿਲਦੀ ਹੈ।

ਇਸ ਦੇ ਬਾਰੇ ਨੰਗਲ ਵਿੱਚ ਕਾਰਖਾਨਾ ਹੈ। ਉਸ ਨੇ 2 ਕਰੋੜ 44 ਲਖ ਰੁਪਿਆ ਮੁਨਾਫਾ ਕਮਾਇਆ। ਅਗਰ ਸਰਕਾਰ ਕਿਸਾਨਾਂ ਦੀ ਵਾਕਈ ਮਦਦ ਕਰਨਾ ਚਾਹੁੰਦੀ ਤਾਂ ਮੈਂ ਸਮਝਦਾ ਹਾਂ ਕਿ ਕਿਸਾਨਾਂ ਨੂੰ ਰੇਹ ਨੋ-ਪ੍ਰਾਫਿਟ ਅਤੇ ਨੋ-ਲਾਸ ਉੱਤੇ ਸਪਲਾਈ ਕਰਦੀ, ਤਾਕਿ ਖੇਤੀ ਦੀ ਉਪਜ ਵਧ ਸਕਦੀ। ਸਾਡੀ ਸਰਕਾਰ ਕਿਸਾਨਾਂ ਦੀ ਛਿਲ ਲਾ ਰਹੀ ਹੈ।

ਡਿਪਟੀ ਸਪੀਕਰ ਸਾਹਿਬਾ, ਹੁਣ ਮਸ਼ੀਨਰੀ ਦਾ ਯੁਗ ਆ ਗਿਆ ਹੈ। ਪਹਿਲਾਂ ਟਰੈਕਟਰ 8 ਹਜ਼ਾਰ ਰੁਪਏ ਤੋਂ ਮਿਲਦਾ ਸੀ ਲੇਕਿਨ ਸਰਕਾਰ ਦੀ ਗ਼ਲਤ ਨੀਤੀ ਦੇ ਕਾਰਨ ਹੁਣ ਟਰੈਕਟਰ

11 ਹਜ਼ਾਰ ਰੁਪਏ ਨੂੰ ਬਲੈਕ ਵਿੱਚ ਮਿਲ ਰਿਹਾ ਹੈ । ਜਿਹੜਾ ਟਰੈਕਰਾਂ ਲਈ ਤੇਲ ਮਿਲ ਰਿਹਾ ਹੈ ਉਹ ਬਹੁਤ ਹੀ ਨਾਕਸ ਹੈ । ਐਸਓ ਅਤੇ ਬਰਮਾ ਸ਼ੈਲ ਜਿਹੜੀਆਂ ਫਾਰੇਨ ਕੰਟਰੀਜ਼ ਦੀਆਂ ਕੰਪਨੀਆਂ ਹਨ ਉਨ੍ਹਾਂ ਨੇ ਸਰਕਾਰ ਨੂੰ ਕਛ ਦੀ ਲੜਾਈ ਦੇ ਮੌਕੇ ਤੇਲ ਸਪਲਾਈ ਕੀਤਾ ਸੀ, ਉਸ ਦੇ ਨਾਲ ਬਹੁਤ ਸਾਰੇ ਹਵਾਈ ਜਹਾਜ਼ ਅਤੇ ਟਰਕਸ ਖਰਾਬ ਹੋ ਗਏ ਸਨ । ਸਾਡੀ ਸਰਕਾਰ ਉਨ੍ਹਾਂ ਕੰਪਨੀਆਂ ਉੱਤੇ ਕੰਟਰੋਲ ਨਹੀਂ ਕਰ ਸਕੀ। ਇਸ ਦੇ ਅਲਾਵਾ ਸਾਡੀ ਸਰਕਾਰ ਤੇਲ ਦੀ ਜਿਹੜੀਆਂ ਦੇਸੀ ਕੰਪਨੀਆਂ ਹਨ ਉਨ੍ਹਾਂ ਵਲ ਕੋਈ ਧਿਆਨ ਨਹੀਂ ਦੇ ਰਹੀ ਹੈ । ਸਰਕਾਰ ਨੂੰ ਇਸ ਵਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬਾ, ਸਰਕਾਰ ਜ਼ੋਨਲ ਸਿਸਟਮ ਨੂੰ ਤੋੜਨ ਉੱਤੇ ਵਿਚਾਰ ਕਰ ਰਹੀ ਹੈ । ਅਸੀਂ ਭੀ ਇਸ ਵਿੱਚ ਸਰਕਾਰ ਦਾ ਸਹਿਯੋਗ ਦਿੰਦੇ ਅਗਰ ਸਰਕਾਰ ਖੁਦ ਸਟੇਟ ਟਰੇਡਿੰਗ ਕਰੇ । ਸਰਕਾਰ ਪੰਜਾਬ ਦੇ ਗਰੀਬ ਲੋਕਾਂ ਨੂੰ ਭੁਖ ਮਰੀ ਤੋਂ ਬਚਾਵੇ । ਸਰਕਾਰ ਟਰੇਡਰਜ਼ ਨੂੰ ਮੁਨਾਫਾ ਲੈਣ ਤੋਂ ਰੋਕੇ ਤਾਕਿ ਗਰੀਬਾਂ ਨੂੰ ਮੁਨਾਸਿਬ ਭਾਉ ਉੱਤੇ ਚੀਜ਼ਾਂ ਮਿਲ ਸਕਣ। ਅਗਰ ਸਰਕਾਰ ਜਿੱਥੇ ਖੁਰਾਕ ਦੀਆਂ ਚੀਜ਼ਾਂ ਨਹੀਂ ਮਿਲਦੀਆਂ ਉਥੇ ਮੁਨਾਸਿਬ ਭਾਉ ਚੀਜਾਂ ਸਪਲਾਈ ਕਰੇ ਤਾਂ ਸਾਨੂੰ ਜ਼ੋਨਲ ਸਿਸਟਮ ਨੂੰ ਤੋੜਨ ਤੋਂ ਕੋਈ ਇਤਰਾਜ਼ ਨਹੀਂ ਹੈ ।

ਡਿਪਟੀ ਸਪੀਕਰ ਸਾਹਿਬਾ, ਹਾਊਸ ਦੇ ਅੰਦਰ ਇਕ ਰੈਜ਼ੋਲਿਊਸ਼ਨ ਪਾਸ ਹੋਇਆ ਸੀ ਕਿ ਜਿਸ ਕਿਸਾਨ ਦੀ ਜ਼ਮੀਨ 5 ਏਕੜ ਹੈ ਉਸਦਾ ਮਾਲੀਆ ਮੁਆਫ ਕਰ ਦਿੱਤਾ ਜਾਵੇਗਾ ਲੇਕਿਨ ਸਰਕਾਰ ਨੇ ਉਸ ਰੈਜ਼ੋਲਿਊਸ਼ਨ ਨੂੰ ਝੱਟੇ ਪਾ ਦਿੱਤਾ ਹੈ । ਅਗਰ ਸਰਕਾਰ ਉਸ ਰੈਜ਼ੋਲਿਊਸ਼ਨ ਨੂੰ ਲਾਗੂ ਨਹੀਂ ਕਰਨਾ ਚਾਹੁੰਦੀ ਤਾਂ ਸਰਕਾਰ ਨੂੰ ਇਨਕਮ ਟੈਕਸ ਦੇ ਹਿਸਾਬ ਨਾਲ ਮਾਲੀਆ ਲਾਉਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬਾ, ਮੈਂ ਆਪਣੇ ਜ਼ਿਲੇ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ । ਸਾਡੇ ਜ਼ਿਲੇ ਦੇ ਅੰਦਰ ਪਾਣੀ ਦਾ ਭਠਾ ਬੈਠਾ ਦਿੱਤਾ ਗਿਆ ਹੈ । ਸਾਡੇ ਵਲ ਤਿੰਨ ਡਿਵੀਜ਼ਨਜ਼ ਹਨ ਉਹ ਨਾਭਾ, ਸੰਗਰੂਰ ਅਤੇ ਲਾਹਲ ਹਨ । ਇਸ ਦੇ ਬਾਰੇ ਸੰਗਰੂਰ ਇਕ ਡਿਵੀਜ਼ਨ ਖੋਲ੍ਹੀ ਗਈ ਹੈ । ਲੋਕਾਂ ਨੂੰ 110 ਮੀਲ ਜਾਂ ਓਸ ਤੋਂ ਜ਼ਿਆਦਾ ਦੂਰ ਤੋਂ ਪਾਣੀ ਦੇ ਬਾਰੇ ਆਪਣੀ ਸ਼ਿਕਾਇਤਾਂ ਲਈ ਆਉਣਾ ਪੈਂਦਾ ਹੈ । ਅਗਰ ਸਰਕਾਰ ਸੰਗਰੂਰ ਦੀ ਬਜਾਏ ਮਾਨਸੇ ਆਪਣਾ ਦਫਤਰ ਸ਼ਿਫਟ ਕਰੇ ਤਾਂ ਲੋਕਾਂ ਨੂੰ ਕਾਫੀ ਫਾਇਦਾ ਹੋ ਸਕਦਾ ਹੈ । ਇਸ ਦੇ ਅਲਾਵਾ ਜਿਹੜੀ ਵੱਢ ਵਤਰ ਜ਼ਮੀਨ ਤੇ ਵੀ ਸਰਕਾਰ ਪੂਰਾ ਆਬਿਆਨਾ ਲਾਉਂਦੀ ਹੈ ਹਾਲਾਂਕਿ ਉਥੇ ਕੋਈ ਪਾਣੀ ਲਾਇਆ ਨਹੀਂ ਜਾਂਦਾ। ਮੈਂ ਸਰਕਾਰ ਨੂੰ ਸੁਝਾਉ ਦਿੰਦਾ ਹਾਂ ਕਿ ਵੱਢ ਵੱਤਰ ਤੇ ਆਬਿਆਨਾ ਨਾ ਲਾਇਆ ਜਾਵੇ ।

ਡਿਪਟੀ ਸਪੀਕਰ ਸਾਹਿਬਾ, ਸਾਡੇ ਸੂਬੇ ਦੇ ਅੰਦਰ ਫਰੋਜ਼ਪੁਰ, ਬਠਿੰਡੇ ਅਤੇ ਹਿਸਾਰ ਜ਼ਿਲਿਆਂ ਦੇ ਅੰਦਰ ਟਰੈਕਟਰਾਂ ਦੇ ਰਾਹੀਂ ਖੇਤੀ ਬਾੜੀ ਕੀਤੀ ਜਾਂਦੀ ਹੈ। ਲੇਕਿਨ ਇਨ੍ਹਾਂ ਜ਼ਿਲਿਆਂ ਵਿੱਚ ਇਨ੍ਹਾਂ ਦੀ ਮੁਰੰਮਤ ਕਰਨ ਲਈ ਕੋਈ ਸਰਵਿਸ ਸਟੇਸ਼ਨ ਨਹੀਂ ਖੋਲ੍ਹਿਆ ਗਿਆ। ਮੈਂ ਸਰਕਾਰ ਨੂੰ ਸੁਝਾਉ ਦਿੰਦਾ ਹਾਂ ਕਿ ਕਿਸਾਨਾਂ ਲਈ ਉਥੇ ਛੇਤੀ ਤੋਂ ਛੇਤੀ ਸਰਵਿਸ ਸਟੇਸ਼ਨ ਖੋਲ੍ਹਿਆ ਜਾਵੇ ਤਾਕਿ ਕਿਸਾਨ ਆਪਣੇ ਟਰੈਕਟਰਾਂ ਦੀ ਮੁਰੰਮਤ ਉਥੇ ਕਰਾ ਸਕਣ ।

ਡਿਪਟੀ ਸਪੀਕਰ ਸਾਹਿਬਾ, ਗਰੀਬ ਕਿਸਾਨ ਆਪਣੀ ਮਿਹਨਤ ਦੇ ਨਾਲ ਟਿਊਬਵੈੱਲ ਜਾਂ ਪੰਪਿੰਗ-ਸੈਟ ਲਾਉਂਦਾ ਹੈ। ਸਰਕਾਰ ਨੇ ਉਸ ਨੂੰ 750 ਰੁਪਏ ਸਬਸਿਡੀ ਦੇਣ ਦਾ ਐਲਾਨ ਕੀਤਾ ਹੈ ਪਰ ਅੱਜ ਤਕ ਕਿਸੇ ਨੂੰ ਇਹ ਸਬਸਿਡੀ ਨਹੀਂ ਦਿੱਤੀ । ਪਿਛਲੇ ਦਿਨਾਂ ਵਿਚ ਵੀ ਅਸੀਂ ਚੈਲਿੰਜ ਕੀਤਾ

ਸੀ ਕਿ ਸਰਕਾਰ ਇਕ ਕੇਸ ਵੀ ਦੱਸ ਦੇਵੇ ਜਿਥੇ ਇਨ੍ਹਾਂ ਨੇ ਸਾਢੇ ਸਤ ਸ ਰੁਪਏ ਦਿਤੇ ਹੋਣ ਇਹ ਗੱਲ ਕਾਗਜ਼ਾਂ ਉਪਰ ਜ਼ਰੂਰ ਹੈ। ਜਿੱਥੇ ਪਾਣੀ ਨਹੀਂ ਹੈ ਉਥੇ ਸਰਕਾਰ ਨੂੰ ਟਿਊਬਵੈਲਜ਼ ਲਗਾਉਣੇ ਚਾਹੀਦੇ ਹਨ। ਕਿਸਾਨਾਂ ਕੋਲ ਪੈਸੇ ਨਹੀਂ ਹਨ। ਮੈਂ ਇਸ ਸਬੰਧ ਵਿੱਚ ਤਾਂ ਪੈਪਸੂ ਸਰਕਾਰ ਨੂੰ ਵਧਾਈ ਦਿੰਦਾ ਹਾਂ। ਉਨ੍ਹਾਂ ਨੇ ਮਲੇਰਕੋਟਲੇ ਵਿੱਚ ਸਰਕਾਰੀ ਖਰਚ ਤੇ ਟੀਊਬ ਵੈਲਜ਼ ਲਗਾਏ ਸਨ। ਇਸੇ ਤਰ੍ਹਾਂ ਪੰਜਾਬ ਸਰਕਾਰ ਨੂੰ ਵੀ ਹਿੰਮਤ ਕਰਨੀ ਚਾਹੀਦੀ ਹੈ। ਦੂਸਰਿਆਂ ਇਲਾਕਿਆਂ ਵਿੱਚ ਵੀ ਸਰਕਾਰੀ ਖਰਚ ਉੱਤੇ ਟਿਊਬਵੈਲਜ਼ ਲਗਾਏ ਜਾਣੇ ਚਾਹੀਦੇ ਹਨ। ਤਾਂ ਜੋ ਉਹ ਵੀ ਸੈਰਾਬ ਹੋਣ। ਮਾਲੀਏ ਦੀ ਬਾਬਤ ਪੈਪਸੂ ਵਾਲੇ ਰੋਂਦੇ ਹਨ। ਮਰਜਰ ਦੇ ਬਾਅਦ ਜਿਹੜੇ ਮੁਲਾਜ਼ਮ ਆਏ ਹਨ ਉਹ ਵੀ ਰੋਂਦੇ ਹਨ ਅਤੇ ਅਸੀਂ ਵੀ ਰੋਂਦੇ ਹਾਂ। ਮੈਂ ਸੜਕਾਂ ਦੀ ਬਾਬਤ ਸਵਾਲ ਪੁਛਿਆ ਸੀ। ਮੈਨੂੰ ਜਵਾਬ ਵਿੱਚ ਦਸਿਆ ਗਿਆ ਕਿ ਉਹ ਸੜਕਾਂ ਫੋਰਥ ਫਾਈਵ-ਈਅਰ ਪਲਾਨ ਵਿੱਚ ਪੂਰੀਆਂ ਨਹੀਂ ਹੋਈਆਂ ਅਤੇ ਪੰਜਵੀਂ ਪਲਾਨ ਵਿੱਚ ਵੀ ਪੂਰੀਆਂ ਨਹੀਂ ਹੋਣੀਆਂ, ਕਿਉਂ ਨਹੀਂ ਹੋਣੀਆਂ ਕਿਉਂ ਜੋ ਫੰਡਜ਼ ਨਹੀਂ ਹਨ। ਕਿਸੇ ਹੋਰ ਇਲਾਕੇ ਲਈ ਤੇ ਭਾਵੇਂ ਫੰਡਜ਼ ਹੋਣਗੇ ਪਰ ਸਾਡੇ ਇਲਾਕੇ ਲਈ ਫੰਡਜ਼ ਨਹੀਂ ਹਨ। ਨਵਾਬ ਮਲੇਰ ਕੋਟਲੇ ਦੀ ਰਿਆਸਤ ਛੋਟੀ ਜਿਹੀ ਸੀ ਉਸ ਦਾ ਤਾਂ ਇਹ ਇੰਟ੍ਰੈਸਟ ਸੀ ਕਿ ਰਿਆਸਤ ਕਾਇਮ ਰਹੇ ਪਰ ਹੁਣ ਤਾਂ ਰਿਆਸਤਾਂ ਨਹੀਂ ਰਹੀਆਂ ਇਸ ਲਈ ਵਿਤਕਰਾ ਨਹੀਂ ਰਹਿਣਾ ਚਾਹੀਦਾ। ਕਿਸਾਨਾਂ ਨੂੰ ਬਿਜਲੀ ਦੇਣ ਵਿੱਚ ਵੀ ਝਗੜਾ ਹੈ। ਮੈਂ ਇਸ ਬਹਿਸ ਵਿੱਚ ਨਹੀਂ ਪੈਣਾ ਚਾਹੁੰਦਾ ਪਰ ਇਹ ਜ਼ਰੂਰ ਕਹਾਂਗਾ ਕਿ ਜਿਹੜਾ ਆਦਮੀ ਦੋ-ਤਿੰਨ ਸੌ ਰੁਪਿਆ ਨਹੀਂ ਦਿੰਦਾ। ਉਸ ਨੂੰ ਬਿਜਲੀ ਦਾ ਕੁਨੈਕਸ਼ਨ ਨਹੀਂ ਦਿੱਤਾ ਜਾਂਦਾ। ਕੁਰਪਸ਼ਨ ਬਹੁਤ ਵੱਧ ਗਈ ਹੈ। ਇਸ ਮਹਿਕਮੇ ਦੇ ਨਵਾਬ ਸ਼ਾਹ ਪਟਿਆਲੇ ਬੈਠੇ ਹਨ। ਮੈਂ ਅਰਜ਼ ਕਰਦਾ ਹਾਂ ਕਿ ਕੋਈ ਆਦਮੀ ਚਾਹੇ ਕਾਂਗਰਸੀ ਹੋਵੇ ਚਾਹੇ ਕਿਸੇ ਹੋਰ ਪਾਰਟੀ ਦਾ, ਇਹ ਸਾਬਤ ਕਰ ਕੇ ਵਿਖਾ ਦੇਵੇ ਕਿ ਢਾਈ ਸੌ ਜਾਂ ਤਿੰਨ ਸੌ ਰੁਪਿਆ ਦਿੱਤੇ ਬਿਨਾ ਬਿਜਲੀ ਦਾ ਕੁਨੈਕਸ਼ਨ ਮਿਲ ਸਕਦਾ ਹੈ ਤਾਂ ਅਸੀਂ ਮੰਨ ਜਾਵਾਂਗੇ ਇਸ ਕੁਰਪਸ਼ਨ ਨੂੰ ਖਤਮ ਕਰਨਾ ਚਾਹੀਦਾ ਹੈ। ਇਰੀਗੇਟਿਡ ਏਰੀਆ ਦੀ 55 ਪਰਸੈਂਟ ਜ਼ਮੀਨ ਬਾਰਾਨੀ ਹੈ ਉਸ ਵਿੱਚ ਟਿਊਬ ਵੈਲਜ਼ ਲਗਣੇ ਚਾਹੀਦੇ ਹਨ। ਜਿੱਥੇ ਨਹਿਰੀ ਪਾਣੀ ਨਹੀਂ ਪਹੁੰਚਦਾ, ਉਥੇ ਕੋਸ਼ਿਸ਼ ਕਰਕੇ ਨਹਿਰੀ ਪਾਣੀ ਪਹੁੰਚਾਉਣਾ ਚਾਹੀਦਾ ਹੈ। ਅਤੇ ਬਾਰਾਨੀ ਜ਼ਮੀਨ ਵਿੱਚ ਟੀਊਬਵੈਲਜ਼ ਜ਼ਰੂਰ ਲਗਣੇ ਚਾਹੀਦੇ ਹਨ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪਣੀ ਸੀਟ ਲੈਂਦਾ ਹਾਂ।

**ਸਰਦਾਰ ਗਿਆਨ ਸਿੰਘ ਰਾੜੇਵਾਲਾ** (ਸਰਹੰਦ) : ਡਿਪਟੀ ਸਪੀਕਰ ਸਾਹਿਬਾ, ਅੱਜ ਇਸ ਆਗਸਟ ਹਾਊਸ ਦੇ ਸਾਹਮਣੇ ਉਨ੍ਹਾਂ ਦੋ ਸਬਜੈਕਟਸ ਤੇ ਬਹਿਸ ਹੋ ਰਹੀ ਹੈ, ਜਿਨ੍ਹਾਂ ਤੇ ਮੈਂ ਸਮਝਦਾ ਹਾਂ ਕਿ ਨਾ ਸਿਰਫ ਪੰਜਾਬ ਦਾ ਹੀ ਬਲਕਿ ਸਾਰੇ ਹਿੰਦੁਸਤਾਨ ਦੇ ਮੁਸਤਕਬਿਲ ਦਾ ਦਾਰੋਮਦਾਰ ਹੈ। ਇਸੇ ਵਾਸਤੇ ਕਲ ਵੀ ਅਤੇ ਕਈ ਵਾਰ ਪਹਿਲੇ ਵੀ ਮੈਂ ਕਹਿ ਚੁਕਾ ਹਾਂ ਕਿ ਸਰਕਾਰ ਨੇ ਇਸ ਪਾਸੇ ਧਿਆਨ ਬਹੁਤ ਘਟ ਦਿੱਤਾ ਹੈ। ਜਿਹੜੇ ਅਫਸਰ ਜਾਂ ਜਿਹੜੇ ਮਹਿਕਮੇ ਇਸ ਗੱਲ ਦੇ ਜ਼ਿੰਮੇਵਾਰ ਹਨ— ਮੇਰੀ ਮੁਰਾਦ ਹੈ ਟੈਕਨੀਕਲ ਆਦਮੀ ਅਤੇ ਟੈਕਨੋਕ੍ਰੈਟ—ਉਨ੍ਹਾਂ ਨੂੰ ਸਪਰੈਸ ਕਰ ਰਖਿਆ ਹੈ, ਉਨ੍ਹਾਂ ਦਾ ਇਨੀਸ਼ੀਏਟਿਵ ਮਾਰਿਆ ਗਿਆ ਹੈ। ਮੈਂ ਕਲ ਵੀ ਅਰਜ਼ ਕੀਤੀ ਸੀ। ਮੈਂ ਆਈ. ਏ. ਐਸ. ਅਤੇ ਆਈ. ਸੀ. ਐਸ. ਦੇ ਖਿਲਾਫ ਕੁਝ ਵੀ ਨਹੀਂ ਕਹਿਣਾ ਚਾਹੁੰਦਾ, ਕਿਉਂ ਜੋ ਮੈਂ ਉਸ ਬਰਾਦਰੀ ਵਿੱਚੋਂ ਆਇਆ ਹਾਂ। ਪਰ ਜ਼ਮਾਨਾ ਬਦਲ ਗਿਆ ਹੈ, ਆਪ ਦਾ ਮਕਸਦ ਬਦਲ ਗਿਆ ਹੈ ਅਤੇ ਨਸ ਬੁਲ ਐਨ ਬਦਲ ਗਿਆ ਹੈ ਕਿ ਅਸਾਂ ਇਕ ਵੈਲਫੇਅਰ ਸਟੇਟ ਬਣਾਉਣੀ ਹੈ। ਆਮ ਲੋਕਾਂ ਦੀ ਬਹਿਬੂਦੀ ਲਈ ਇਕ ਰਿਆਸਤ ਬਣਾਉਣੀ ਹੈ। ਲੇਕਿਨ ਸਾਡੀ ਜਿਹੜੀ ਚਾਲ ਹੈ—ਮੈਂ ਪ੍ਰੈਸੀਮਿਸਟ ਨਹੀਂ ਹਾਂ—ਲੇਕਿਨ ਮੈਂ ਸਮਝਦਾ ਹਾਂ ਕਿ ਸਾਡੀ ਮੌਜੂਦਾ ਚਾਲ ਜਿਹੜੀ ਹੈ ਇਸ ਦੇ ਨਾਲ 50 ਸਾਲ

ਜਾਂ 100 ਸਾਲ ਲੱਗ ਜਾਣਗੇ ਸਾਨੂੰ ਉਨ੍ਹਾਂ ਮੁਲਕਾਂ ਦੇ ਸ਼ਾਨਾ ਬਸ਼ਾਨਾ ਖੜੇ ਹੋਣ ਵਿੱਚ, ਜਿਹੜੇ ਮੁਲਕ ਸਹੀ ਮਾਨਿਆ ਵਿੱਚ ਵੈਲਫੇਅਰ ਸਟੇਟਸ ਜਾਂ ਤਰੱਕੀ ਯਾਫਤਾ ਮੁਲਕ ਕਹਿ ਲਾਉਂਦੇ ਹਨ। ਇਹੋ ਕਾਰਨ ਹੈ ਕਿ ਅਸੀਂ ਬਾਰ ਬਾਰ ਜ਼ੋਰ ਦਿੱਤਾ ਹੈ ਕਿ ਐਗਰੀਕਲਚਰ ਦੀ ਤਰਫ ਤਵਜੋਹ ਦਿੱਤੀ ਜਾਵੇ, ਜਿਹੜਾ ਕੰਮ ਹੋ ਰਿਹਾ ਹੈ ਉਸ ਨੂੰ ਤੇਜ਼ੀ ਨਾਲ ਕੀਤਾ ਜਾਵੇ। ਪਰ ਨਤੀਜਾ ਕੀ ਹੋਇਆ ਹੈ ? ਜਿਸ ਤਰ੍ਹਾਂ ਕਹਿੰਦੇ ਹਨ ਕਿ:—

"ਮਰਜ਼ ਬੜ੍ਹਤਾ ਗਿਆ ਜੂੰ ਜੂੰ ਦਵਾ ਕੀ।"

ਡਿਪਟੀ ਸਪੀਕਰ ਸਾਹਿਬਾ, ਸ਼ਾਇਦ ਸਾਡੀ ਗੱਲ ਵਿੱਚ ਐਨਾ ਵਜ਼ਨ ਨਾ ਹੋਵੇ। ਸਾਡੇ ਮੂੰਹ ਵਿੱਚੋਂ ਨਿਕਲੀ ਹੋਈ ਗੱਲ ਨੂੰ ਸ਼ਾਇਦ ਐਨੀ ਅਹਿਮੀਅਤ ਨਾ ਦਿੱਤੀ ਜਾਂਦੀ ਹੋਵੇ। ਪਰ ਜ਼ਿੰਮੇਦਾਰ ਅਹਿਕਾਮ ਨੂੰ ਤਵਜੋਹ ਰਖਣੀ ਚਾਹੀਦੀ ਹੈ ਕਿ ਗਿਰਦੋਨਵਾਹ ਦੇ ਜਿਹੜੇ ਹਾਲਾਤ ਹੋਣ, ਦੁਨੀਆਂ ਦੇ ਜਿਹੜੇ ਹਾਲਾਤ ਹਨ, ਜਿਹੜਾ ਰੋਜ਼ ਦਾ ਸਰਵੇ ਹੁੰਦਾ ਹੈ ਉਸ ਨੂੰ ਕਮ ਸੇ ਕਮ ਪੜ੍ਹਣ ਦੀ ਤਾਂ ਤਕਲੀਫ ਕਰਿਆ ਕਰਨ। ਮੈਂ ਅੱਜ ਦੇ ਅਖਬਾਰ ਦੀ ਸਰਵੇ ਸਰਸਰੀ ਤੌਰ ਤੇ ਵੇਖੀ ਸੀ। ਉਸ ਵਿੱਚ ਸਾਰ ਸਾਊਥ-ਈਸਟ ਏਸ਼ੀਆ ਦਾ ਫਿਊਚਰ ਦਸਿਆ ਹੈ ਕਿ ਬੜਾ ਡਾਰਕ ਹੈ। ਉਸ ਵਿੱਚ ਦਸਿਆ ਹੈ ਕਿ ਸਾਰੇ ਰਾਈਸ-ਈਟਰ ਕੰਟਰੀਜ਼ ਦਾ ਸਮਾਂ ਬੜਾ ਭਿਆਨਕ ਹੋਵੇਗਾ। ਇਥੇ ਕੀ ਹੋ ਰਿਹਾ ਹੈ ? ਸਾਰੀਆਂ ਗੱਲਾਂ ਕਾਗਜ਼ਾਂ ਤੇ ਹੀ ਕੀਤੀਆਂ ਜਾਂਦੀਆਂ ਹਨ। ਲੈਕਚਰਾਂ ਨਾਲ ਬਹੁਤ ਕੁਝ ਕਿਹਾ ਜਾਂਦਾ ਹੈ ਪਰ ਜਦੋਂ ਅਮਲ ਕਰਨ ਦਾ ਮੌਕਾ ਆਉਂਦਾ ਹੈ ਉਹ ਸਕੀਮਾਂ ਵੈਸੇ ਹੀ ਪਈਆਂ ਰਹਿੰਦੀਆਂ ਹਨ। ਪਿਛਲੇ ਦਿਨਾਂ ਵਿੱਚ ਐਗਰੀਕਲਚਰ ਯੂਨੀਵਰਸਿਟੀ ਦੇ ਅੰਦਰ ਸੈਮੀਨਾਰ ਹੋਇਆ ਸੀ। **Indian Society of Agricultural Economy** ਵਲੋਂ ਇਕ ਸੈਮੀਨਾਰ ਹੋਇਆ ਸੀ। ਉਸ ਦੇ ਅੰਦਰ ਐਗਰੀਕਲਚਰ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਸਾਹਿਬ ਨੇ ਇਹ ਕਿਹਾ ਸੀ :—

"A number of measures have been introduced to stimulate the agricultural Production but even after 15 years of plan development, our major objective of self-sufficiency in food appears to be as distant as ever"

ਪਿਛਲੇ 15, 17 ਸਾਲਾਂ ਤੋਂ ਮਤਵਾਤਰ ਲੋਕਾਂ ਨੂੰ ਦੁਨੀਆਂ ਨੂੰ ਇਹ ਵਿਖਾਇਆ ਜਾ ਰਿਹਾ ਹੈ ਕਿ ਪਲੈਨਿੰਗ ਹੋ ਰਹੀ ਹੈ, ਪਲੈਨਿਗ ਦੇ ਮੁਤਾਬਿਕ ਕੰਮ ਹੋ ਰਿਹਾ ਹੈ। ਪਰ ਜਦੋਂ ਅਸੀਂ ਰੀਜ਼ਲਟ ਵੇਖਦੇ ਹਾਂ ਤਾਂ ਸਾਨੂੰ ਬੜੀ ਮਾਯੂਸੀ ਹੁੰਦੀ ਹੈ। ਰੀਜ਼ਲਟ ਕੀ ਹਨ ? ਮੈਨੂੰ ਉਹ ਦਿਨ ਯਾਦ ਹਨ ਜਦੋਂ ਰਫੀ ਅਹਿਮਦ ਕਿਦਵਾਈ ਮਨਿਸਟਰ ਹੋਇਆ ਕਰਦੇ ਸਨ। ਉਨ੍ਹਾਂ ਨੇ ਫਰਮਾਇਆ ਸੀ ਕਿ ਅਸੀਂ ਅਗਲੇ ਸਾਲ ਹੀ ਦੇਸ਼ ਨੂੰ ਸੈਲਫ ਸਫੀਸ਼ੈਂਟ ਬਣਾ ਦੇਵਾਂਗੇ। ਸ਼ੂਗਰ ਐਕਸਪੋਰਟ ਹੋਇਆ ਕਰੇਗੀ, ਬਾਹਰੋਂ ਫਰਟੇਲਾਈਜ਼ਰਜ਼ ਮੰਗਵਾਉਣ ਦੀ ਲੋੜ ਨਹੀਂ ਰਹੇਗੀ। ਕਿਦਵਾਈ ਸ਼ਾਹਿਬ ਨੂੰ ਇਸ ਦੁਨੀਆਂ ਤੋਂ ਗਿਆ ਹੋਇਆਂ ਵੀ ਕਿੰਨਾ ਅਰਸਾ ਹੋ ਗਿਆ ਹੈ। ਪਰ ਜਦੋਂ ਅਸੀਂ ਗ਼ੌਰ ਨਾਲ ਵੇਖਦੇ ਹਾਂ ਤਾਂ ਅਸੀਂ ਉਥੇ ਦੇ ਉਥੇ ਹੀ ਖੜੇ ਹਾਂ, ਸਟੈਗਨੈਂਟ ਹੋਏ ਹਾਂ, ਕੋਈ ਪ੍ਰੌਗ੍ਰੈਸ ਨਹੀਂ ਹੋਈ। ਅਸੀਂ ਵੇਖਦੇ ਹਾਂ ਕਿ ਰੁਪਿਆ ਫ੍ਰਿਟਰ ਅਵੇ ਹੋ ਰਿਹਾ ਹੈ, ਇਨੈਰਜੀ ਫ੍ਰਿਟਰ ਅਵੇ ਹੋ ਰਹੀ ਹੈ— ਲੇਕਿਨ ਰੀਜ਼ਲਟ ਕੋਈ ਨਹੀਂ ਨਿਕਲ ਰਿਹਾ। ਅਨਪਰੋਡਕਟਿਵ ਐਕਸਪੈਂਡੀਚਰ ਤੇ ਕੋਈ ਚਕਿਗ ਨਹੀਂ ਹੈ। ਮੈਂ ਸਮਝਦਾ ਹਾਂ ਕਿ ਅਗ ਵਿੱਚ ਟੂ ਮੈਨੀ ਚੀਜ਼ਾਂ ਪੈ ਜਾਣ ਤਾਂ ਕੋਈ ਵੀ ਚੀਜ਼ ਗਰਮ ਨਹੀਂ ਹੁੰਦੀ। ਜਦੋਂ ਅਸੀਂ ਸਰਕਾਰ ਦਾ ਬਜਟ ਵੇਖਦੇ ਹਾਂ ਤਾਂ ਕਰੋੜਾਂ ਰੁਪਿਆਂ ਦਾ ਖਰਚ ਮੁਖਤਲਿਫ ਸਕੀਮਾਂ ਤੇ ਦਸਿਆ ਗਿਆ ਹੈ। ਪਰ ਉਸ ਨਾਲ ਦੇਸ਼ ਨੂੰ ਕੀ ਫਾਇਦਾ ਹੋਵੇਗਾ। ਮੈਂ ਸਮਝਦਾ ਹਾਂ ਕਿ ਕਈ ਮਹਿਕਮੇ ਤਜਰਬੇ ਦੇ ਤੌਰ ਤੇ ਹਿੰਦੁਸਤਾਨ ਵਿੱਚ ਖੋਲ੍ਹੇ ਜਾ ਰਹੇ ਹਨ। ਬੀ. ਡੀ. ਓਜ਼

[ਸਰਦਾਰ ਗਿਆਨ ਸਿੰਘ ਰਾੜੇਵਾਲਾ]

ਦਾ ਮਹਿਕਮਾ ਹੈ, ਕਮਿਊਨਿਟੀ ਡੀਵੈਲਪਮੈਂਟ ਦਾ ਮਹਿਕਮਾ ਹੈ—ਇਹ ਸਾਰੇ ਬਾਹਰ ਦੇ ਮੁਲਕਾਂ ਤੋਂ ਅਮਰੀਕਾ ਤੋਂ ਆਈਡੀਅਲਜ਼ ਲੈ ਕੇ ਸਾਡੇ ਦੇਸ਼ ਵਿੱਚ ਇੰਟਰੋਡੀਊਸ ਕੀਤੇ ਗਏ ਹਨ—ਚਾਹੇ ਇਹ ਸਾਡੇ ਦੇਸ਼ ਵਿੱਚ ਫਿਟ ਇਨ ਹੁੰਦੇ ਹੋਣ ਜਾਂ ਨਾ ਹੁੰਦੇ ਹੋਣ । ਇਹ ਨਹੀਂ ਵੇਖਿਆ ਕਿ ਇਨ੍ਹਾਂ ਦੀ ਜ਼ਰੂਰਤ ਵੀ ਸਾਨੂੰ ਹੈ ਕਿ ਨਹੀਂ । ਮੈਂ ਡੀਟੇਲਜ਼ ਵਿੱਚ ਨਹੀਂ ਜਾਣਾ ਚਾਹੁੰਦਾ । ਸਾਡੇ ਵਾਈਸ-ਚਾਂਸਲਰ ਨੇ ਕਿਹਾ ਹੈ ਕਿ 15 ਸਾਲ ਗੁਜ਼ਰ ਜਾਣ ਦੇ ਬਾਅਦ ਵੀ ਅਸੀਂ ਆਪਣੇ ਔਬਜੈਕ-ਟਿਵਜ਼ ਨੂੰ ਹਾਸਲ ਨਹੀਂ ਕਰ ਸਕੇ । ਹਾਸਲ ਕਰਨੇ ਤਾਂ ਇਕ ਤਰਫ ਉਨ੍ਹਾਂ ਤੋਂ ਅਸੀਂ ਬਹੁਤ ਦੂਰ ਹਾਂ । ਮੈਂ ਪੰਜਾਬ ਦਿਆਂ ਆਦਮੀਆਂ ਦੇ ਅੰਦਰ ਅਟੁੱਟ ਵਿਸ਼ਵਾਸ਼ ਰਖਦਾ ਹਾਂ—ਅਥਾਹ ਵਿਸ਼ਵਾਸ਼ ਰਖਦਾ ਹਾਂ । ਇਨ੍ਹਾਂ ਨੇ ਬੰਜਰ ਜ਼ਮੀਨ ਨੂੰ, ਜੰਗਲਾਤ ਨੂੰ ਨਾ ਸਿਰਫ ਹਿੰਦੁਸਤਾਨ ਦੇ ਹਰ ਗੋਸ਼ੇ ਦੇ ਅੰਦਰ ਬਲਕਿ ਇਸ ਮੁਲਕ ਤੋਂ ਬਾਹਰ ਜਾ ਜਾ ਕੇ ਆਬਾਦ ਕੀਤਾ ਹੈ । ਇਨ੍ਹਾਂ ਮਿਹਨਤਕਸ਼ ਕਿਸਾਨਾਂ ਨੇ ਕਲੇਫੋਰਨੀਆ ਵਿੱਚ, ਕਨੇਡਾ ਵਿੱਚ ਵੱਡੀਆਂ ਵੱਡੀਆਂ ਫਾਰਮਜ਼ ਬਣਾਈਆਂ । ਤਰਾਈ ਦੇ ਅੰਦਰ ਸਭ ਕੁਝ ਕੀਤਾ; ਲੇਕਿਨ ਇਥੇ ਕੀ ਫਲ ਹੋਇਆ ਹੈ ? ਮੈਂ ਫੇਰ ਉਸੇ ਸੈਮੀਨਾਰ ਦਾ ਹਵਾਲਾ ਦੇਣਾ ਚਾਹੁੰਦਾ ਹਾਂ । ਉਸ ਦਾ ਜਿਹੜਾ ਪ੍ਰੈਜ਼ੀਡੈਂਟ ਹੈ—ਮਿਸਟਰ ਡੀ. ਜੀ. ਕਾਰਵੇ—ਉਸ ਨੇ ਕੀ ਕਿਹਾ ਹੈ ? ਇਸ ਪੰਜਾਬ ਦੇ ਕਿਸਾਨ ਔਰ ਜ਼ਿਮੀਂਦਾਰ ਦੀ ਤਾਰੀਫ ਕਰਦੇ ਹੋਏ ਉਸ ਨੇ ਕਿਹਾ ਹੈ:—

"Instruments of progress could be most effective in the hands of Punjab farmers'

ਲੇਕਿਨ ਕੀ ਉਨ੍ਹਾਂ ਨੂੰ ਉਹ ਇਮਪਲੀਮੈਂਟਸ ਮਹੈਯਾ ਕੀਤੇ ਜਾਂਦੇ ਹਨ ? 17-18 ਸਾਲ ਦੀ ਪਲੈਨਿੰਗ ਤੋਂ ਬਾਅਦ ਕੀ ਅੱਜ ਵੀ ਕਿਸਾਨਾਂ ਨੂੰ ਉਹ ਇਮਪਲੀਮੈਂਟਸ ਮੁਹੈਯਾ ਕੀਤੇ ਗਏ ਹਨ ? ਕਿਤਨੇ ਕਿਤਨੇ ਦਾਅਵੇ ਕੀਤੇ ਗਏ । ਮੈਂ ਖੁਦ ਵੀ ਦਾਅਵਾ ਕੀਤਾ ਸੀ ਕਿ ਹਰ ਇਕ ਜ਼ਿਮੀਂਦਾਰ ਦੇ ਪਾਸ ਕਮ ਅਜ਼ ਕਮ ਅਸੀਂ ਹਲ ਤਾਂ ਲੋਹੇ ਦਾ ਕਰ ਦਿਆਂਗੇ । ਲੇਕਿਨ ਕੋਈ ਚੀਜ਼ ਬਣਦੀ ਨਹੀਂ । ਰੀਜ਼ਲਟ, ਜੈਸਾ ਕਿ ਮੈਂ ਪਹਿਲਾਂ ਅਰਜ਼ ਕੀਤੀ, ਕੋਈ ਨਹੀਂ । ਜ਼ਿਮੀਂਦਾਰ **human material** ਜਿਹੜਾ ਪੰਜਾਬ ਨੂੰ ਮਿਲਿਆ ਹੋਇਆ ਹੈ, ਮੈਂ ਸਮਝਦਾ ਹਾਂ ਕਿ ਬਿਹਤਰੀਨ ਕਿਸਮ ਦਾ ਹਿਊਮਨ ਮੈਟੀਰੀਅਲ ਹੈ । ਉਹ ਪੰਜਾਬ ਨੂੰ ਵਾਕਈ ਗਰੇਨਰੀ ਆਫ਼ ਇੰਡੀਆ ਬਣਾ ਸਕਦਾ ਹੈ ਲੇਕਿਨ ਅਫਸੋਸ ਦੀ ਗਲ ਇਹ ਹੈ ਕਿ ਉਸ ਨੂੰ ਮੁਨਾਸਬ ਇਨਸਟਰੂਮੈਂਟਸ ਨਹੀਂ ਮਿਲਦੇ । ਅਜ ਹੀ ਇਹ ਬਹਿਸ ਨਹੀਂ ਹੋ ਰਹੀ ਅਜ ਤੋਂ ਕਈ ਸਾਲ ਪਹਿਲੇ ਤੋਂ ਇਸ ਮੌਜੂਦਾ ਨੀਤੀ ਦੀ ਮੁਖ਼ਾਲਫਤ ਹੋ ਰਹੀ ਹੈ । ਲੇਕਿਨ ਇਸ ਸਾਰੇ ਕ੍ਰਿਟੀਸਿਜ਼ਮ ਨੂੰ ਸੁਨਣ ਤੋਂ ਬਾਅਦ ਵੀ ਅੱਜ ਤਕ ਦੁਨੀਆਂ ਦੇ ਦੂਸਰੇ ਮੁਲਕਾਂ ਦੀ ਤਰਫ ਕੋਈ ਨਜ਼ਰ ਨਹੀਂ ਮਾਰੀ ਜਾਂਦੀ ਕਿ ਉਨ੍ਹਾਂ ਮੁਲਕਾਂ ਵਿੱਚ ਕਿਸ ਤਰ੍ਹਾਂ ਤਰੱਕੀ ਹੋਈ ਹੈ । ਜਾਪਾਨ ਦੀ ਹੀ ਮਿਸਾਲ ਲੈ ਲਓ ਜਿੱਥੇ ਦੋ-ਦੋ ਬਿਘੇ ਦੀ ਵੀ ਜ਼ਿਮੀਂਦਾਰੀ ਨਹੀਂ, ਉਥੇ ਕਿਸ ਤਰ੍ਹਾਂ ਨਾਲ ਐਗਰੀਕਲਚਰ ਵਿੱਚ ਬੜ੍ਹਾਵਾ ਦਿੱਤਾ । ਕਿਸ ਤਰ੍ਹਾਂ ਕਿਸਾਨਾਂ ਨੂੰ ਬੜ੍ਹਾਵਾ ਦਿੱਤਾ । ਮੈਨੂੰ ਖੁਸ਼ੀ ਹੈ ਕਿ ਅੱਜ ਪ੍ਰੋਗਰੈਸਿਵ ਐਲੀਮੈਂਟਸ ਵੀ, ਜਿਹੜੇ ਬੜੇ ਇਨਕਲਾਬੀ ਸ਼ਖਸ ਭੀ ਹਨ; ਇਸ ਗੱਲ ਤੇ ਆ ਗਏ ਹਨ ਕਿ ਇਹ ਤਰੱਕੀ ਬਗੈਰ ਮੈਕੇਨਾਈਜ਼ੇਸ਼ਨ ਦੇ ਨਹੀਂ ਹੋ ਸਕਦੀ । ਬਾਰ ਬਾਰ ਕਿਹਾ ਜਾਂਦਾ ਰਿਹਾ ਹੈ, ਸਾਲਹਾ ਸਾਲ ਤੋਂ ਕਿਹਾ ਜਾ ਰਿਹਾ ਹੈ ਲੇਕਿਨ ਤੁਸੀਂ ਦਸੋ ਕਿ ਕਿਤਨੀ ਕੁ ਮੈਕੇਨਾਈਜ਼ੇਸ਼ਨ ਹੋ ਗਈ ਹੈ ਜਾਂ ਹੋ ਰਹੀ ਹੈ ? ਕਿਤਨੀ ਕੁ ਕਮੀ-ਕਲਾਈਜ਼ੇਸ਼ਨ ਹੋ ਰਹੀ ਹੈ ? ਇਨ੍ਹਾਂ ਦੋਹਾਂ ਗੱਲਾਂ ਦੇ ਨਾਲ ਜਦ ਤਕ ਐਗਰੀਕਲਚਰ ਨੂੰ ਰੈਵੋਲਿਊਸ਼ਨਾਈਜ਼ ਨਹੀਂ ਕੀਤਾ ਜਾਂਦਾ ਤਦ ਤਕ ਮੁਲਕ ਦੇ ਅੰਦਰ ਨਾ ਹੀ ਐਗਰੀਕਲਚਰ ਦੀ ਤਰੱਕੀ ਹੋ ਸਕਦੀ ਹੈ ਔਰ ਨਾ ਹੀ ਇੰਡਸਟਰੀ ਦੀ ਤਰੱਕੀ ਹੋ ਸਕਦੀ ਹੈ । ਸਭ ਤੋਂ ਪਹਿਲੀ,

ਫੰਡਾਮੈਂਟਲ ਬੁਨਿਆਦੀ ਗੱਲ ਇਹ ਹੈ ਕਿ ਪੰਜਾਬ ਦੀ ਐਗਰੀਕਲਚਰ ਨੂੰ ਬੜ੍ਹਾਵਾ ਦਿੱਤਾ ਜਾਵੇ, ਇਸ ਨੂੰ ਸਾਊਂਡ ਫੁਟਿੰਗ ਉੱਤੇ ਖੜਾ ਕੀਤਾ ਜਾਵੇ । ਲੇਕਿਨ ਇਹ ਗੱਲ ਹੋ ਨਹੀਂ ਰਹੀ । ਟਰੈਕਟਰ ਦੀ ਗੱਲ ਕਿਤਨੇ ਚਿਰ ਤੋਂ ਰਲ ਰਹੀ ਹੈ ਲੇਕਿਨ ਕੀ ਤੁਸੀਂ ਸੋਚਿਆ ਹੈ ਕਿ ਇਸ ਮਾਮਲੇ ਵਿੱਚ ਜ਼ਿਮੀਂਦਾਰ ਨੂੰ ਕਿਤਨੀ ਤਕਲੀਫ ਹੋ ਰਹੀ ਹੈ ? ਬੜੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ ਕਿ ਛੋਟਾ ਟਰੈਕਟਰ ਬਣਾਵਾਂਗੇ । ਫਾਰਮਰਜ਼ ਫੋਰਮ ਵਿੱਚ ਵੀ ਬੜੀ ਡਿਸਕਸ਼ਨ ਹੋਈ । ਕਿਤਨੇ ਸਾਲਾਂ ਤੋਂ ਇਹ ਸਭ ਕੁਝ ਸੁਣਦੇ ਚਲੇ ਆ ਰਹੇ ਹਾਂ । ਲੇਕਿਨ ਇਸ ਗੱਲ ਵਲ ਧਿਆਨ ਨਹੀਂ ਕੀਤਾ ਕਿ ਦੂਜੇ ਮੁਲਕਾਂ ਵਿੱਚ ਕਿਸ ਤਰ੍ਹਾਂ ਤਰੱਕੀ ਹੋਈ ਹੈ । ਦੁਨੀਆਂ ਦੇ ਦੂਜੇ ਮੁਲਕਾਂ ਨੇ ਜਿਸ ਤਰ੍ਹਾਂ ਐਗਰੀਕਲਚਰ ਵਿੱਚ ਤਰੱਕੀ ਕੀਤੀ ਸਾਨੂੰ ਉਨ੍ਹਾਂ ਤੋਂ ਸਬਕ ਸਿਖ ਕੇ ਸਟੈਪਸ ਲੈਣੇ ਚਾਹੀਦੇ ਹਨ । ਸਾਨੂੰ ਵੈਸਟਰਨ ਜਰਮਨੀ ਦੀ ਤਰਫ ਵੇਖਣਾ ਚਾਹੀਦਾ ਹੈ । ਦੋ ਦਫ਼ਾ ਉਹ ਮੁਲਕ ਜੰਗ ਨਾਲ ਤਬਾਹ ਹੋਇਆ ਲੇਕਿਨ ਬਿਲਕੁਲ ਮਲੀਆਮੇਟ ਹੋਇਆ ਹੋਇਆ ਉਹ ਮੁਲਕ ਦਸ ਸਾਲਾਂ ਦੇ ਅੰਦਰ ਫੇਰ ਕਿਸ ਤਰ੍ਹਾਂ ਆਪਣੇ ਪੈਰਾਂ ਉੱਤੇ ਖੜਾ ਹੋ ਗਿਆ । ਇਸ ਮਿਸਾਲ ਤੋਂ ਅਸੀਂ ਕਿਸ ਸਿੱਟੇ ਉੱਤੇ ਪੁਜਦੇ ਹਾਂ ? ਗੱਲ ਸਾਫ਼ ਹੈ ਕਿ ਕੋਈ ਐਸੀ ਚੀਜ਼ ਹੈ ਜਿਸ ਦੀ ਸਾਡੇ ਵਿੱਚ ਕਮੀ ਹੈ, ਜਿਹੜੀ ਸਾਡੇ ਪਾਸ ਨਹੀਂ ਹੈ ।

**ਇਕ ਆਵਾਜ਼** : ਕੈਰੈਕਟਰ ਦੀ ਕਮੀ ਹੈ ।

**ਸਰਦਾਰ ਗਿਆਨ ਸਿੰਘ ਰਾੜੇਵਾਲਾ** : ਠੀਕ ਹੈ, ਸਾਡੇ ਵਿੱਚ ਕਰੈਕਟਰ ਦਾ ਵੀ ਕਰਾਈਸਿਜ਼ ਹੈ । ਇਸ ਵਿੱਚ ਕੋਈ ਸ਼ਕ ਨਹੀਂ ਕਿ ਸਾਡੇ ਮੁਲਕ ਵਿੱਚ ਕਰੈਕਟਰ ਦੀ ਵੀ ਕਮੀ ਹੈ । ਮੈਂ ਨੈਸ਼ਨਲਿਜ਼ਮ ਦਾ ਹਕਦਾਰ ਹਾਂ । ਪਰ ਮੈਂ ਪੁਛਦਾ ਹਾਂ ਕਿ ਜਿਹੜੇ ਆਪਣੇ ਆਪ ਨੂੰ ਸੋਕਾਲਡ ਨੈਸ਼ਨਲਿਸਟ ਸਮਝਦੇ ਹਨ, ਕੀ ਉਹ ਛਾਤੀ ਉੱਤੇ ਹੱਥ ਰਖ ਕੇ ਕਹਿ ਸਕਦੇ ਹਨ ਕਿ ਉਨ੍ਹਾਂ ਨੂੰ ਇਨ੍ਹਾਂ ਨਾਲ ਪਿਆਰ ਹੈ ? ਕੀ ਜਿਹੜੇ ਟੈਕਨੋਕਰੇਟਸ ਹਨ ਉਹ ਇਸ ਮੁਲਕ ਨਾਲ ਪਿਆਰ ਕਰਦੇ ਹਨ ? ਅਗਰ ਕਰਦੇ ਹੋਣ ਤਾਂ ਜਿਹੜੀਆਂ ਬੁਰਾਈਆਂ ਔਰ ਕਬਾਹਤਾਂ ਸਾਡੇ ਮੁਲਕ ਵਿੱਚ ਆ ਰਹੀਆਂ ਹਨ, ਇਹ ਨਾ ਹੋਣ । ਇਸ ਲਈ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਭ ਤੋਂ ਪਹਿਲਾਂ ਜ਼ਰੂਰਤ ਇਸ ਗੱਲ ਦੀ ਹੈ ਕਿ ਪੰਜਾਬ ਦੇ ਫਾਰਮਰ ਨੂੰ ਇਮਪਲੀਮੈਂਟਸ ਸਪਲਾਈ ਕੀਤੇ ਜਾਣ । ਜਦ ਤਕ ਉਸ ਨੂੰ ਇਮਪਲੀਮੈਂਟਸ ਮੁਹੈਯਾ ਨਹੀਂ ਕੀਤੇ ਜਾਣਗੇ ਇਸ ਮੁਲਕ ਦੀ ਨਿਜਾਤ ਨਹੀਂ ਹੋ ਸਕਦੀ । ਟਰੈਕਟਰਾਂ ਨੂੰ ਮੈਂ ਹੁਣ ਇਥੇ ਹੀ ਛਡਦਾ ਹਾਂ । ਇਸ ਤੋਂ ਅਲਾਵਾ, ਕੁਝ ਦੋਸਤਾਂ ਨੇ ਫਰਟੇਲਾਈਜ਼ਰ ਦੇ ਮੁਤੱਲਿਕ ਜ਼ਿਕਰ ਕੀਤਾ । ਫਰਟੇਲਾਈਜ਼ਰ ਮੁਹੈਯਾ ਕਰਨ ਬਾਰੇ ਸਰਕਾਰ ਵਲੋਂ ਬੜੇ ਬਲੰਦ ਬਾਗ ਦਾਵੇ ਕੀਤੇ ਜਾਂਦੇ ਹਨ ਪਰ ਜਦੋਂ ਵੇਲਾ ਆਉਂਦਾ ਹੈ ਤਾਂ ਜ਼ਿਮੀਂਦਾਰ ਨੂੰ, ਕਿਸਾਨ ਨੂੰ ਫਰਟੇਲਾਈਜ਼ਰ ਮਿਲਦਾ ਹੀ ਨਹੀਂ । ਮੂੰਹ ਵੇਖ ਕੇ ਟਿਕਾ ਲਗਾਇਆ ਜਾਂਦਾ ਹੈ । ਅਵਲ ਤਾਂ ਉਸ ਨੂੰ ਇਹ ਮਿਲਦਾ ਹੀ ਨਹੀਂ ਔਰ ਅਗਰ ਮਿਲਦਾ ਹੈ ਤਾਂ ਉਸ ਨੂੰ ਉਸ ਦੇ ਵਾਸਤੇ ਬੜੀ ਸਿਰ ਦਰਦੀ ਕਰਨੀ ਪੈਂਦੀ ਹੈ । ਕਈ ਕਈ ਦਿਨ ਜ਼ਾਇਆ ਕਰਨੇ ਪੈਂਦੇ ਹਨ । ਜਦੋਂ ਫਰਟੇਲਾਈਜ਼ਰ ਦੀ ਉਸ ਨੂੰ ਜ਼ਰੂਰਤ ਹੁੰਦੀ ਹੈ ਤਾਂ ਉਸ ਦੀ ਕੀਮਤ ਵੀ ਵਧਾ ਦਿੱਤੀ ਜਾਂਦੀ ਹੈ । ਪਿੱਛੇ ਜਿਹੀ ਇਸ ਗੱਲ ਦੀ ਬੜੀ ਚਰਚਾ ਚਲਦੀ ਰਹੀ ਕਿ ਜ਼ਿਮੀਂਦਾਰ ਨੂੰ, ਕਿਸਾਨ ਨੂੰ, ਫਰਟਿਲਾਈਜ਼ਰ ਮਾਈਂਡਿਡ ਬਣਾਇਆ ਜਾਵੇ । ਉਨ੍ਹਾਂ ਨੂੰ ਚਾਹੀਦਾ ਹੈ ਕਿ ਖੇਤਾਂ ਵਿੱਚ ਜ਼ਿਆਦਾ ਤੋਂ ਜ਼ਿਆਦਾ ਫਰਟੇਲਾਈਜ਼ਰ ਇਸਤੇਮਾਲ ਕਰਨ । ਲੇਕਿਨ ਜਦੋਂ ਪੰਜਾਬ ਫਰਟੇਲਾਈਜ਼ਰ ਮਾਈਂਡਿਡ ਹੋ ਗਿਆ ਤਾਂ ਫਰਟੇਲਾਈਜ਼ਰ ਦੀ ਇਥੇ ਕਮੀ ਹੋ ਗਈ। ਕੀ ਵਜ੍ਹਾ ਹੈ ਕਿ ਇਸ ਤਰ੍ਹਾਂ ਨਾਲ ਅੰਟ ਸੰਟ ਗੱਲਾਂ ਕੀਤੀਆਂ ਜਾਂਦੀਆਂ ਹਨ ? ਅਗਰ ਐਗਰੀਕਲਚਰ ਨੂੰ ਵਾਕਈ ਬੜ੍ਹਾਵਾ ਦੇਣ ਦਾ ਸਾਡਾ ਨਿਸ਼ਾਨਾ ਹੈ ਤਾਂ ਕਿਉਂ ਨਹੀਂ ਇਥੇ ਪੰਜਾਬ ਵਿਚ ਹੋਰ ਫਰਟੇਲਾਈਜ਼ਰ ਫੈਕਟਰੀਜ਼ ਲਗਾਈਆਂ ਜਾਂਦੀਆਂ ? ਕਿਉਂ ਨਹੀਂ ਇਸ ਚੀਜ਼ ਨੂੰ ਟਾਪ ਪਰਾਇਰਟੀ

[ਸਰਦਾਰ ਗਿਆਨ ਸਿੰਘ ਰਾੜੇਵਾਲਾ]

ਦਿੱਤੀ ਜਾਂਦੀ ? 17 ਸਾਲ ਤੋਂ ਬਾਅਦ ਵੀ ਅੱਜ ਉਸੇ ਤਰ੍ਹਾਂ ਦੀ ਹਾਲਤ ਹੈ ਜੋ ਪਹਿਲਾਂ ਸੀ। ਮੈਂ ਅਰਜ਼ ਕਰ ਰਿਹਾ ਸੀ ਕਿ ਕਿਦਵਾਈ ਸਾਹਿਬ ਨੇ ਉਨ੍ਹਾਂ ਦਿਨਾਂ ਵਿੱਚ ਵੀ ਫਰਮਾਇਆ ਸੀ ਕਿ ਇਕ ਸਾਲ ਬਾਅਦ ਅਸੀਂ ਫਰਟੇਲਾਈਜ਼ਰ ਬਾਹਰੋਂ ਨਹੀਂ ਮੰਗਵਾਂਵਾਂਗੇ। ਪਰ ਹੁਣ ਤਕ ਵੀ ਹਾਲਤ ਕੀ ਹੈ ? ਫਰਟੇਲਾਈਜ਼ਰ ਤਾਂ ਇਕ ਪਾਸੇ ਰਿਹਾ ਸਾਨੂੰ ਫੂਡਗਰੇਨਜ਼ ਵੀ ਕਿਤਨੀ ਤਾਦਾਦ ਵਿੱਚ ਅਜ ਬਾਹਰਲੇ ਮੁਲਕਾਂ ਵਿੱਚੋਂ ਮੰਗਵਾਣੇ ਪੈ ਰਹੇ ਹਨ। ਜ਼ਿਆਦਾ ਨਾ ਕਹਿੰਦਾ ਹੋਇਆ ਮੈਂ ਇਸ ਮੌਕੇ ਇਹੋ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦਾ ਕਿਸਾਨ ਸਭ ਕੁਝ ਕਰ ਸਕਦਾ ਹੈ, ਪੂਰੀ ਤਰ੍ਹਾਂ ਨਾਲ ਤਰੱਕੀ ਕਰ ਸਕਦਾ ਹੈ, ਖੁਰਾਕ ਵਿੱਚ ਮੁਲਕ ਨੂੰ ਸੈਲਫ-ਸਫੀਸ਼ੈਂਟ ਬਣਾ ਸਕਦਾ ਹੈ—ਸਭ ਕੁਝ ਕਰ ਸਕਦਾ ਹੈ ਲੇਕਿਨ ਉਸ ਪਾਸ ਲੋੜ ਦੀਆਂ ਚੀਜ਼ਾਂ ਨਹੀਂ, ਉਸ ਦੇ ਕੋਲ ਸਾਜ਼ ਸਾਮਾਨ ਨਹੀਂ ਇਹ ਸਾਜ਼ ਸਾਮਾਨ ਉਸ ਨੂੰ ਮੁਹੈਯਾ ਕਰਨਾ ਕਿਸ ਦਾ ਫਰਜ਼ ਹੈ ? ਯਕੀਨਨ ਇਹ ਗੌਰਮੈਂਟ ਦਾ ਫਰਜ਼ ਹੈ। ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਥੇ ਸੂਬੇ ਵਿੱਚ ਜਿਹੜੇ ਸੁਪਰਫਲੂਅਸ ਮਹਿਕਮੇ ਹਨ ਉਹ ਬੰਦ ਕਰੋ। ਇਸ ਦੇ ਨਾਲ ਤੁਸੀਂ ਖਰਚ ਵਿੱਚ ਬਚਤ ਕਰ ਸਕਦੇ ਹੋ। ਇਥੇ ਕੀ ਹੋ ਰਿਹ ਹੈ ? ਕੀ ਉਸੇ ਤਰ੍ਹਾਂ ਦੇ ਸੁਪਰਫਲੂਅਸ ਮਹਿਕਮੇ ਇਥੇ ਕਾਇਮ ਨਹੀਂ ਕੀਤੇ ਗਏ ? ਆਖਿਰ ਇਨ੍ਹਾਂ ਉਪਰ ਕਿਤਨਾ ਖਰਚ ਹੋ ਰਿਹਾ ਹੈ ? ਇਕ ਤਖਫੀਫ ਕਰਨ ਵਾਸਤੇ ਕਮੇਟੀ ਬਣੀ ਸੀ। ਕੀ ਉਸ ਦੀਆਂ ਰਿਕਮੈਂਡੇਸ਼ਨਜ਼ ਉੱਤੇ ਕੁਝ ਅਮਲ ਵੀ ਹੋਇਆ ? ਕੋਈ ਨਹੀਂ ਹੋਇਆ। ਮੈਂ ਸਮਝਦਾ ਹਾਂ ਕਿ ਰਿਟਰੈਂਚਮੈਂਟ ਕਮੇਟੀ ਫਿਰ ਬਨਾਉਣੀ ਚਾਹੀਦੀ ਹੈ ਔਰ ਫਜ਼ੂਲ ਕਿਸਮ ਦੇ ਮਹਿਕਮੇ, ਫਜ਼ੂਲ ਖਰਚੀਆਂ ਨੂੰ ਘਟਾਇਆ ਜਾਣਾ ਚਾਹੀਦਾ ਹੈ। ਫਜ਼ੂਲ ਖਰਚੀ ਨੂੰ ਬੰਦ ਕੀਤਾ ਜਾਣਾ ਚਾਹੀਦਾ ਹੈ। ਐਸਾ ਕੀਤਾ ਗਿਆ ਤਦ ਹੀ ਮੁਲਕ ਉਪਰ ਉਠੇਗਾ, ਤਦ ਹੀ ਸਾਡੀ ਤਰੱਕੀ ਹੋਵੇਗੀ, ਤਦ ਹੀ ਸਾਡਾ standard of living ਉੱਚਾ ਹੋਵੇਗਾ। ਜਦ ਤਕ ਖੇਤੀ ਬਾੜੀ ਦਾ ਸਿਲਸਿਲਾ ਠੀਕ ਨਹੀਂ ਕੀਤਾ ਜਾਂਦਾ, ਤਦ ਤਕ ਮੁਲਕ ਵਿੱਚ ਇੰਡਸਟਰੀ ਵੀ ਤਰੱਕੀ ਨਹੀਂ ਕਰ ਸਕਦੀ, ਤਦ ਤਕ ਲੋਕਾਂ ਦਾ ਲਿਵਿੰਗ ਸਟੈਂਡਰਡ ਵੀ ਨਹੀਂ ਉੱਚਾ ਉਠ ਸਕਦਾ। ਇਸ ਸਬੰਧ ਵਿੱਚ ਮੈਂ ਮਿਸਟਰ ਦਾਂਤੇਵਾਲਾ, ਜਿਹੜੇ ਕਿ ਬੰਬਈ ਯੂਨੀਵਰਸਿਟੀ ਵਿੱਚ ਐਗਰੀਕਲਚਰਲ ਇਕਨਾਮਿਕਸ ਦੇ ਰੀਡਰ ਹਨ, ਉਨ੍ਹਾਂ ਦੇ ਵਿਚਾਰ ਆਪ ਦੇ ਸਾਹਮਣੇ ਰਖਦਾ ਹਾਂ। ਉਨ੍ਹਾਂ ਦੀ ਇਕ ਕਿਤਾਬ ਹੈ; ਉਹ ਮੇਰੇ ਪਾਸ ਹੈ। ਉਸ ਵਿੱਚ ਉਨ੍ਹਾਂ ਨੇ ਲਿਖਿਆ ਹੈ—

> "70% of India's occupied population is engaged in Agriculture. Such an excessive dependence upon primary industries must, as Mr. Colin, Clark has pointed out, inevitably result in a very low standard of living..'

ਅਗਰ ਫ਼ੈਕਟਸ ਐਂਡ ਫਿਗਰਜ਼ ਵਿੱਚ ਜਾਓ ਔਰ ਜਿਹੜੀਆਂ ਗੌਰਮੈਂਟ ਦੀਆਂ ਆਪਣੀਆਂ ਰੀਪੋਰਟਸ ਹਨ ਉਨ੍ਹਾਂ ਦਾ ਮੁਲਾਹਿਜ਼ਾ ਕਰੋ ਤਾਂ ਸਟੈਂਡਰਡ ਆਫ ਲਿਵਿੰਗ ਬਾਰੇ ਜਿਹੜਾ ਕਿ ਹਿੰਦੁਸਤਾਨ ਦੇ ਲੋਕਾਂ ਦਾ ਹੈ, ਤੁਹਾਨੂੰ ਪਤਾ ਲਗੇਗਾ ਕਿ ਹਿੰਦੁਸਤਾਨ ਵਿੱਚ ਕਿਤਨੇ ਕਰੋੜਾਂ ਆਦਮੀ ਹਨ ਜਿਹੜੇ ਅੰਡਰ ਨਰਿਸ਼ਡ ਹਨ। ਕਿਤਨੇ ਲਖ ਆਦਮੀ ਐਸੇ ਹਨ ਜਿਨ੍ਹਾਂ ਨੂੰ ਇਸ ਦੇਸ਼ ਅੰਦਰ ਦੋ ਵਕਤ ਰੋਟੀ ਨਹੀਂ ਮਿਲ ਸਕਦੀ। ਇਸ ਹਾਲਤ ਵਿੱਚ ਉਨ੍ਹਾਂ ਦੀ ਤਰੱਕੀ ਇਸ ਤਰ੍ਹਾਂ ਹੋ ਸਕਦੀ ਹੈ ? ਸਭ ਤੋਂ ਜ਼ਰੂਰੀ ਚੀਜ਼ ਇਸ ਵਿੱਚ ਇਹ ਹੈ ਕਿ ਸਾਰੇ ਕੰਮਾਂ ਨੂੰ ਛਡ ਕੇ ਵੀ ਫਜ਼ੂਲ ਮਹਿਕਮਿਆਂ ਨੂੰ ਬੰਦ ਕਰਕੇ ਵੀ ਸਭ ਤੋਂ ਪਹਿਲੀ ਪਰਾਇਰਟੀ ਫੂਡ ਪਰੋਡਕਸ਼ਨ ਨੂੰ ਦੇਣੀ ਚਾਹੀਦੀ ਹੈ। ਸੋਚਣਾ ਚਾਹੀਦਾ ਹੈ, ਸੋਚਣਾ ਹੀ ਨਹੀਂ ਚਾਹੀਦਾ ਬਲਕਿ ਐਸੇ ਇਕਦਾਮਾਤ ਕਰਨੇ ਚਾਹੀਦੇ ਹਨ ਕਿ ਕਿਸ ਤਰੀਕੇ ਦੇ ਨਾਲ ਫੂਡ ਪ੍ਰੋਡਕਸ਼ਨ ਨੂੰ ਤੇਜ਼ ਕੀਤਾ ਜਾ ਸਕਦਾ ਹੈ, ਵਧਾਇਆ ਜਾ ਸਕਦਾ ਹੈ। ਔਰ ਉਸ

ਤੋਂ ਬਾਅਦ ਕਿਸ ਤਰ੍ਹਾਂ ਇਨਡਸਟਰੀਲਾਈਜ਼ੇਸ਼ਨ ਤੇ ਆਇਆ ਜਾ ਸਕਦਾ ਹੈ ਕਿਉਂਕਿ ਇਸ ਇਨ-ਡਸਟਰੀਲਾਈਜ਼ੇਸ਼ਨ ਤੋਂ ਬਿਨਾਂ ਜਿਹੜਾ ਜ਼ਮੀਨ ਉੱਤੇ ਬੋਝ ਹੈ ਇਸ ਨੂੰ ਘਟਾਇਆ ਨਹੀਂ ਜਾ ਸਕਦਾ। ਇਸ ਲਈ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜਾ ਵੇਅਰਵਿਦਾਲ ਹੈ—ਕਿਸਾਨ ਜਿਸ ਗੱਲ ਤੋਂ ਮੁਹਤਾਜ਼ ਹੈ, ਉਸ ਦੀ ਇਹ ਮੁਹਤਾਜ਼ੀ ਦੂਰ ਕਰਨ ਦੀ ਕੋਸ਼ਿਸ਼ ਕੀਤੀ ਜਾਣੀ ਚਾਹੀਦੀ ਹੈ, ਸਾਜ਼ੋ ਸਾਮਾਨ ਉਸ ਨੂੰ ਜ਼ਿਆਦਾ ਤੋਂ ਜ਼ਿਆਦਾ ਔਰ ਮੌਕੇ ਉੱਤੇ ਮੁਹੈਯਾ ਕੀਤਾ ਜਾਣਾ ਚਾਹੀਦਾ ਹੈ। ਤਾਕਿ ਉਸ ਦੇ ਨਾਲ ਖੇਤੀ ਵੀ ਅੱਛੀ ਕਰ ਸਕੇ ਔਰ ਮੁਲਕ ਦੀ ਤਰੱਕੀ ਵਿੱਚ ਵੀ ਆਪਣਾ ਹਿੱਸਾ ਪਾ ਸਕੇ।

ਇਸ ਦੇ ਨਾਲ ਹੀ ਗਹਿਰਾ ਸਬੰਧ ਹੈ ਇਰੀਗੇਸ਼ਨ ਦਾ। ਸੋ ਇਰੀਗੇਸ਼ਨ ਦੇ ਮੁਤਲਕ ਭੀ ਮੈਂ ਅਰਜ਼ ਕਰਨੀ ਚਾਹੁੰਦਾ ਹਾਂ। ਇਸ ਉੱਤੇ ਅਰਜ਼ ਕਰਨ ਤੋਂ ਪਹਿਲਾਂ ਮੈਂ ਇਤਨੀ ਗੱਲ ਹੀ ਕਹਿਣੀ ਚਾਹੁੰਦਾ ਹਾਂ ਕਿ ਜਿਹੜੀ ਫੂਡ ਦੇ ਬਾਰੇ ਪਾਲੀਸੀ ਹੈ......

**ਡਿਪਟੀ ਸਪੀਕਰ** : ਰਾੜੇਵਾਲਾ ਸਾਹਿਬ, ਤੁਸਾਂ ਹੋਰ ਕਿਤਨਾ ਟਾਈਮ ਲੈਣਾ ਹੈ ? (How much more time the hon. Member would like to take ?)

**ਸਰਦਾਰ ਗਿਆਨ ਸਿੰਘ ਰਾੜੇਵਾਲਾ** : ਜਿਸ ਵਕਤ ਆਪ ਫਰਮਾਉਗੇ, ਮੈਂ ਖਤਮ ਕਰ ਦਿਆਂਗਾ।

**ਡਿਪਟੀ ਸਪੀਕਰ** : ਮੈਂ ਕਿਰਫ ਪੁਛਿਆ ਹੀ ਹੈ। (I have just enquired about it.)

**ਸਰਦਾਰ ਗਿਆਨ ਸਿੰਘ ਰਾੜੇਵਾਲਾ** : ਮਜ਼ਮੂਨ ਇਤਨਾ ਵਸੀਹ ਹੈ ਕਿ......

**ਡਿਪਟੀ ਸਪੀਕਰ** : ਚੇਅਰ ਨੂੰ ਸਭ ਬਾਰੇ ਦੇਖਣਾ ਪੈਂਦਾ ਹੈ। ਮੈਂ ਸਿਰਫ ਤੁਹਾਨੂੰ ਪੁਛਿਆ ਹੀ ਹੈ ਕਿ ਕਿਤਨਾ ਟਾਈਮ ਤੁਸੀਂ ਹੋਰ ਲਵੋਗੇ। (Chair has to accomodate every body. I simply enquired as to the time still required by the hon. Member.)

**ਸਰਦਾਰ ਗਿਆਨ ਸਿੰਘ ਰਾੜੇਵਾਲਾ** : ਮੈਂ ਬੜਾ ਮਸ਼ਕੂਰ ਹਾਂ ਕਿ ਆਪ ਨੇ ਮੈਨੂੰ ਟਾਈਮ ਦਿੱਤਾ ਹੈ ਲੇਕਿਨ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਫੂਡ ਪਾਲਿਸੀ ਹੈ ਇਹ ਵੀ ਰੀਵਾਈਜ਼ ਕਰਨ ਦੇ ਕਾਬਲ ਹੈ। ਇਸ ਬਾਰੇ ਵੀ ਸੋਚਣਾ ਚਾਹੀਦਾ ਹੈ। ਹੁਣ ਇਥੇ ਵੀ ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਜ਼ੋਨਾਂ ਬਾਰੇ ਜ਼ਿਕਰ ਹੈ ਔਰ ਦੱਸਿਆ ਹੈ ਕਿ ਇਸ ਪਾਲਿਸੀ ਨਾਲ ਪੰਜਾਬ ਦਾ ਜ਼ਿਮੀਦਾਰ ਘਾਟੇ ਵਿੱਚ ਰਹਿੰਦਾ ਹੈ। ਤੁਸੀਂ ਆਪ ਦੇਖੋ ਕਣਕ ਦਾ ਜੋ ਇਥੇ ਭਾ ਹੁੰਦਾ ਹੈ ਉਸ ਨਾਲੋਂ 15 ਰੁਪਏ ਫੀ ਮਣ ਗੰਗਾ ਨਗਰ ਵਿੱਚ ਜਿਹੜਾ ਪੰਜਾਬ ਦੀ ਹਦ ਨਾਲ ਲਗਦਾ ਹੈ ਵਧ ਭਾ ਹੁੰਦਾ ਹੈ। ਇਸ ਤਰ੍ਹਾਂ ਪੰਜਾਬ ਦੇ ਜ਼ਿਮੀਂਦਾਰ ਨੂੰ ਆਪਣੇ ਅਨਾਜ ਦੀ ਘਟ ਕੀਮਤ ਮਿਲਦੀ ਹੈ ਇਸ ਲਈ ਇਸ ਜ਼ੋਨਜ਼ ਦੀ ਪਾਲਿਸੀ ਨੂੰ ਰੀਵਾਈਜ਼ ਕਰਨਾ ਚਾਹੀਦਾ ਹੈ ਔਰ ਖਤਮ ਕਰ ਦੇਣਾ ਚਾਹੀਦਾ ਹੈ।

ਫਿਰ, ਡਿਪਟੀ ਸਪੀਕਰ ਸਹਿਬਾ, ਕਿਹਾ ਜਾਂਦਾ ਹੈ ਕਿ ਸ਼ੂਗਰ ਕੇਨ ਜ਼ਿਆਦਾ ਪੈਦਾ ਕੀਤਾ ਜਾਵੇ ਪਰ ਇਸ ਵਕਤ ਜਿਹੜੇ ਜ਼ਿਮੀਂਦਾਰ ਗੰਨਾ ਪੈਦਾ ਕਰਦੇ ਹਨ ਉਨਾਂ ਦੀ ਹਾਲਤ ਇਹ ਹੈ

(ਸਰਦਾਰ ਗਿਆਨ ਸਿੰਘ ਰਾੜੇਵਾਲਾ)

ਕਿ ਜਿਸ ਵਕਤ ਉਹ ਆਪਣਾ ਗੰਨਾ ਲੈ ਕੇ ਕਿਸੇ ਸੂਗਰ ਫੈਕਟਰੀ ਵਿੱਚ ਲੈ ਕੇ ਜਾਂਦੇ ਹਨ ਤਾਂ ਉਨ੍ਹਾਂ ਕੋਲੋਂ ਇਕ ਇਕ ਗੰਨੇ ਦੇ ਟਰੱਕ ਲਈ ਗੰਨਾ ਲੈਣ ਵਾਲੇ ਤੀਹ ਤੀਹ ਰੁਪਏ ਰਿਸ਼ਵਤ ਦੇ ਤੌਰ ਤੇ ਲੈ ਲੈਂਦੇ ਹਨ । ਇਹ ਹਾਲਤ ਹੋ ਰਹੀ ਹੈ ਉਨ੍ਹਾਂ ਲੋਕਾਂ ਦੀ, ਇਕ ਤਾਂ ਉਨ੍ਹਾਂ ਨੂੰ ਮਿਲ ਤਕ ਗੰਨਾ ਲੈ ਜਾਣ ਦੀ ਤਕਲੀਫ ਉਠਾਉਣੀ ਪੈਂਦੀ ਹੈ, ਫਿਰ ਉਨ੍ਹਾਂ ਨੂੰ ਇਹ ਕੰਮ ਕਰਨ ਲਈ ਪੂਰਾ ਦਿਨ ਜ਼ਾਇਆ ਕਰਨਾ ਪੈਂਦਾ ਹੈ ਔਰ ਅੰਤ ਵਿੱਚ ਰਿਸ਼ਵਤ ਵੀ ਦੇਣੀ ਪੈਂਦੀ ਹੈ । ਮੈਂ ਪੁਛਦਾ ਹਾਂ ਕਿ ਕੀ ਇਹ ਸਰਕਾਰ ਦਾ ਫਰਜ਼ ਨਹੀਂ ਬਣਦਾ ਕਿ ਉਹ ਉਨ੍ਹਾਂ ਕੋਲੋਂ ਖੇਤਾਂ ਵਿੱਚੋਂ ਜਾ ਕੇ ਗੰਨਾ ਇਕੱਠਾ ਕਰੇ ਬਜਾਏ ਇਸ ਦੇ ਕਿ ਉਹ ਤਕਲੀਫ ਉਠਾ ਕੇ, ਆਪਣਾ ਵਕਤ ਜ਼ਾਇਆ ਕਰਕੇ ਔਰ ਰਿਸ਼ਵਤ ਦੇ ਕੇ ਗੰਨਾ ਮਿਲ ਵਿੱਚ ਦੇ ਜਾਣ ।

ਇਕ ਗੱਲ ਮੈਂ ਇਰੀਗੇਸ਼ਨ ਦੇ ਬਾਰੇ ਕਰਨੀ ਚਾਹੁੰਦਾ ਹਾਂ । ਇਸ ਮਹਿਕਮੇ ਦੀ ਜੋ ਐਡ-ਮਨਿਸਟਰੇਸ਼ਨ ਹੈ ਇਸ ਨੂੰ ਰੈਸ਼ਨਲਾਈਜ਼ ਕਰਨ ਲਈ ਸਾਨੂੰ ਸੋਚਣਾ ਚਾਹੀਦਾ ਹੈ । ਇਸ ਵੇਲੇ ਜਿਸ ਤਰ੍ਹਾਂ ਦੀਆਂ ਡੀਵੀਜ਼ਨਜ਼ ਬਣੀਆਂ ਹੋਈਆਂ ਨੇ, ਉਹ ਬੜੀਆਂ ਗਲਤ ਹਨ ਕਿਉਂਕਿ ਕਿਸੇ ਜ਼ਿਮੀਂਦਾਰ ਦੀ ਜੋ ਮੁਤਲਕਾ ਡਿਵੀਜ਼ਨ ਹੁੰਦੀ ਹੈ ਉਸਦਾ ਹੈਡਕੁਆਰਟਰ ਐਸੀ ਥਾਂ ਤੇ ਹੁੰਦਾ ਹੈ ਜਿੱਥੇ ਜਾਣ ਲਈ ਉਸ ਨੂੰ ਬੜਾ ਫਾਸਲਾ ਤੈ ਕਰਨਾ ਪੈਂਦਾ ਹੈ ਔਰ ਇਸ ਤਰ੍ਹਾਂ ਉਸ ਦਾ ਬੜਾ ਜ਼ਿਆਦਾ ਵਕਤ ਜ਼ਾਇਆ ਹੁੰਦਾ ਹੈ । ਇਸ ਲਈ ਇਹ ਜ਼ਰੂਰੀ ਹੈ ਕਿ ਇਹ ਫਾਸਲਾ ਘਟ ਕੀਤਾ ਜਾਵੇ । ਡਿਪਟੀ ਸਪੀਕਰ ਸਾਹਿਬਾ, ਹਰ ਗੱਲ ਵਿੱਚ ਜ਼ਿਮੀਂਦਾਰ ਦੇ ਵਕਤ ਦਾ ਜ਼ਰਾ ਵੀ ਖਿਆਲ ਨਹੀਂ ਕੀਤਾ ਜਾਂਦਾ ਔਰ ਮੈਂ ਸਮਝਦਾ ਹਾਂ ਕਿ ਜਿਤਨਾ ਜ਼ਿਆਦਾ ਵਕਤ ਜ਼ਿਮੀਂਦਾਰ ਦਾ ਜ਼ਾਇਆ ਕੀਤਾ ਜਾਂਦਾ ਹੈ ਉਤਨਾ ਹੋਰ ਕਿਸੇ ਪੇਸ਼ੇ ਵਾਲੇ ਦਾ ਨਹੀਂ ਕੀਤਾ ਜਾਂਦਾ । ਇਸ ਪਾਸੇ ਸਰਕਾਰ ਨੂੰ ਤਵੱਜੋ ਦੇਣੀ ਚਾਹੀਦ ਹੈ । ਇਸ ਲਈ ਰੈਸ਼ਨਲਾਈਜ਼ੇਸ਼ਨ ਆਫ ਡੀਵੀਜ਼ਨਜ਼ ਦੀ ਲੋੜ ਹੈ ਔਰ ਇਨ੍ਹਾਂ ਦੀ ਰੀਐਡਜਸਟਮੈਂਟ ਕਰਨੀ ਚਾਹੀਦੀ ਹੈ ।

ਦੂਜੀ ਚੀਜ਼ ਮੈਂ ਇਹ ਅਰਜ਼ ਕਰਦਾ ਹਾਂ ਕਿ ਬੜੀ ਦੇਰ ਤੋਂ ਸੀਪੇਜ ਨੂੰ ਰੋਕਣ ਦਾ ਸਵਾਲ ਚਲ ਰਿਹਾ ਸੀ ਕਿਉਂਕਿ ਇਕ ਤਾਂ ਸੀਪੇਜ ਨਾਲ ਕਿਤਨਾ ਹੀ ਪਾਣੀ ਜ਼ਾਇਆ ਹੁੰਦਾ ਹੈ ਔਰ ਨਾਲ ਹੀ ਵਾਟਰ- ਲਾਗਿੰਗ ਹੋ ਜਾਂਦੀ ਹੈ । ਇਸ ਨੂੰ ਰੋਕਣ ਲਈ ਵਾਟਰ ਕੋਰਸਿਜ਼ ਨੂੰ ਪੱਕਾ ਕਰਨ ਦਾ ਸਵਾਲ ਕਿਤਨੇ ਹੀ ਚਿਰ ਤੋਂ ਚਲ ਰਿਹਾ ਹੈ ਪਰ ਅੱਜ ਤਕ ਇਸ ਬਾਰੇ ਕੁਝ ਕੀਤਾ ਨਹੀਂ ਗਿਆ । ਅਗਰ ਕੋਈ ਉਪਾ ਇਸ ਨੂੰ ਰੋਕਣ ਦਾ ਕੀਤਾ ਜਾਵੇ ਤਾਂ ਕਿਤਨਾ ਹੀ ਪਾਣੀ, ਜੋ ਸੀਪੇਜ ਰਾਹੀਂ ਜ਼ਾਇਆ ਜਾਂਦਾ ਹੈ ਬਚ ਸਕਦਾ ਹੈ । ਇਸ ਬਾਰੇ ਵਿੱਚ ਇਕ ਤਜਵੀਜ਼ ਇਹ ਕੀਤੀ ਗਈ ਸੀ ਕਿ ਇਸ ਨੂੰ ਰੋਕਣ ਲਈ ਕੋਈ ਐਸਾ ਮੈਟੀਰੀਅਲ ਲਭਿਆ ਜਾਵੇ ਜਿਸ ਦੇ ਨਹਿਰਾਂ ਦੇ ਅੰਦਰ ਲੇਪਣ ਕਰਨ ਨਾਲ, ਇਹ ਸੀਪੇਜ ਰੁਕ ਸਕੇ ਲੇਕਿਨ ਅੱਜ ਤਕ ਕੋਈ ਐਸੀ ਚੀਜ਼ ਮੇਰੇ ਨੋਟਿਸ ਵਿੱਚ ਨਹੀਂ ਆਈ ।

ਇਕ ਮੈਂ ਅਰਜ਼ ਕਰਨੀ ਹੈ ਚਕਬੰਦੀ ਦੇ ਮੁਤੱਲਕ । ਚਕਬੰਦੀ ਜੋ ਇਸ ਵੇਲੇ ਕੀਤੀ ਜਾ ਰਹੀ ਹੈ ਇਸ ਦੇ ਬੜੇ ਹਾਈ ਟਾਰਗੇਟ ਰਖੇ ਗਏ ਨੇ ।

ਫਿਰ ਮੈਂ ਵਢਵੱਤਰ ਵਲ, ਜਿਸ ਬਾਰੇ ਕਾਮਰੇਡ ਜੋਗਾ ਨੇ ਹਾਊਸ ਦਾ ਧਿਆਨ ਦਿਵਾਇਆ ਹੈ, ਬਾਰੇ ਵੀ ਅਰਜ਼ ਕਰਨਾ ਚਾਹੁੰਦਾ ਹਾਂ । ਇਹ ਲੋਕਾਂ ਦੀ ਬੜੀ ਪੁਰਾਣੀ ਗਰੀਵੈਂਸ ਚਲੀ ਆ ਰਹੀ ਹੈ ਔਰ ਸਭ ਤੋਂ ਪਹਿਲੇ ਇਹ ਜ਼ਿਲਾ ਅੰਮ੍ਰਿਤਸਰ ਤੋਂ ਸ਼ੁਰੂ ਹੋਈ ਸੀ । ਵਢਵਤਰ ਤੇ ਵੀ ਆਬੀਆਨਾ ਲੈ ਲਿਆ ਜਾਂਦਾ ਹੈ ਭਾਵੇਂ ਪਾਣੀ ਇਸਤੇਮਾਲ ਨਹੀਂ ਕੀਤਾ ਜਾਂਦਾ । ਇਹ ਚੰਦ ਗੱਲਾਂ ਹਨ, ਜਿਨ੍ਹਾਂ ਨੂੰ ਨਜ਼ਰ ਅੰਦਾਜ਼ ਕੀਤਾ ਜਾਂਦਾ ਰਿਹਾ ਹੈ ਸਰਕਾਰ ਨੂੰ ਇਨ੍ਹਾਂ ਵਲ ਧਿਆਨ ਦੇਣਾ ਚਾਹੀਦਾ ਹੈ ।

**ਸਰਦਾਰ ਉਮਰਾਓ ਸਿੰਘ** (ਪੱਟੀ) : ਡਿਪਟੀ ਸਪੀਕਰ ਸਾਹਿਬਾ, ਮੈਥੋਂ ਪਹਿਲੇ ਜਿਨ੍ਹਾਂ ਸਜਨਾਂ ਨੇ ਕੁਝ ਬੇਨਤੀਆਂ ਕੀਤੀਆਂ ਹਨ ਮੈਂ ਉਨ੍ਹਾਂ ਦੀ ਤਾਈਦ ਕਰਦਾ ਹਾਂ। ਇਹ ਤਿੰਨ ਪੁਆਇੰਟ ਐਸੇ ਹਨ ਜੋ ਮੈਂ ਸਮਝਦਾ ਹਾਂ ਕਿ ਹਰ ਪਾਰਟੀ ਦੇ ਮੈਂਬਰਾਂ ਵਲੋਂ ਕਹੇ ਗਏ ਹਨ।

ਕਇ ਤਾਂ ਇਹ ਹੈ ਕਿ ਜੋ ਲੋਨ ਕਿਸਾਨ ਨੂੰ ਦਿੱਤਾ ਜਾਂਦਾ ਹੈ ਔਰ ਉਸ ਤੇ ਜੋ ਸੂਦ ਲਿਆ ਜਾਂਦਾ ਹੈ ਉਸ ਵਿੱਚ ਔਰ ਜੋ ਸੂਦ ਇੰਡਸਟਰੀ ਲਈ ਦਿੱਤੇ ਗਏ ਲੋਨ ਤੇ ਲਿਆ ਜਾਂਦਾ ਹੈ, ਉਨ੍ਹਾਂ ਦੇ ਰੇਟ ਵਿੱਚ ਫਰਕ ਪਾ ਕੇ ਜ਼ਿਮੀਂਦਾਰ ਨਾਲ ਕਿਉਂ ਵਿਤਕਰਾ ਕੀਤਾ ਜਾਂਦਾ ਹੈ।

ਦੂਜੀ ਚੀਜ਼ ਇਹ ਹੈ ਕਿ ਜਿਹੜੇ ਜ਼ਿਮੀਂਦਾਰ ਟਿਊਬਵੈੱਲ ਲਈ ਬਿਜਲੀ ਲੈਂਦੇ ਹਨ ਉਨ੍ਹਾਂ ਤੋਂ ਮਿਨੀਮਮ ਕਨਜ਼ਪਸ਼ਨ ਗਰੰਟੀ ਕਿਉਂ ਲਈ ਜਾਂਦੀ ਹੈ ਜਦ ਕਿ ਇਸ ਤਰ੍ਹਾਂ ਦੀ ਕੋਈ ਗਰੰਟੀ ਕਿਸੇ ਵੀ ਇੰਡਸਟਰੀ ਵਾਲੇ ਤੋਂ ਨਹੀਂ ਲਈ ਜਾਂਦੀ।

ਤੀਜੀ ਵੱਢ ਵਤਰ ਦੀ ਗੱਲ ਹੈ। ਡਿਪਟੀ ਸਪੀਕਰ ਸਾਹਿਬਾ, ਇਨ੍ਹਾਂ ਤਿੰਨਾਂ ਗੱਲਾਂ ਬਾਰੇ ਤਕਰੀਬਨ ਸਾਰੀਆਂ ਪਾਰਟੀਆਂ ਵਲੋਂ ਸਬਮਿਸ਼ਨ ਕੀਤੀ ਗਈ ਹੈ ਕਿ ਇਸ ਤਰਫ ਧਿਆਨ ਦਿੱਤਾ ਜਾਵੇ। ਇਹ ਸਜੈਸ਼ਨ ਐਸੇ ਹਨ ਜਿਹੜੇ ਅੱਜ ਕੋਈ ਨਵੇਂ ਨਹੀਂ ਆਏ। ਇਹ ਤਾਂ ਪਿਛਲੇ ਕਈ ਸਾਲਾਂ ਤੋਂ ਲਗਾਤਾਰ ਆ ਰਹੇ ਹਨ ਲੇਕਿਨ ਇਹ ਵਿਤਕਰਾ ਜੋ ਜ਼ਿਮੀਦਾਰ ਨਾਲ ਕੀਤਾ ਜਾ ਰਿਹਾ ਹੈ ਅਜੇ ਤਕ ਦੂਰ ਨਹੀਂ ਕੀਤਾ ਗਿਆ। ਪਤਾ ਨਹੀਂ ਕਿਉਂ ਸਾਡੀ ਸਰਕਾਰ ਇਸ ਵਿਤਕਰੇ ਨੂੰ ਦੂਰ ਕਰਨ ਦੀ ਕੋਸ਼ਿਸ਼ ਨਹੀਂ ਕਰ ਰਹੀ। ਮੈਂ ਸਮਝਦਾ ਹਾਂ ਕਿ ਅਗਰ ਇਹ ਵਿਤਕਰਾ ਦੂਰ ਕੀਤਾ ਗਿਆ ਹੁੰਦਾ ਤਾ ਇਥੇ ਫੂਡ ਸ਼ਾਰਟੇਜ ਦੀ ਪਰਾਬਲਮ ਹੀ ਨਾ ਰਹੀ ਹੁੰਦੀ ਔਰ ਇਹ ਕਦੋਂ ਦੀ ਹਲ ਹੋ ਗਈ ਹੁੰਦੀ। ਅਸੀਂ ਦੇਖਦੇ ਹਾਂ ਕਿ ਜੇ ਕਿਧਰੇ ਕਿਸਾਨ ਨੂੰ ਕੋਈ ਚੀਜ਼ ਸਜੇ ਹੱਥ ਨਾਲ ਦਿੱਤੀ ਵੀ ਜਾਂਦੀ ਹੈ ਤਾਂ ਉਸ ਦੇ ਲੈਣ ਲਈ ਖਬੇ ਹੱਥ ਨਾਲ ਦਸ ਸ਼ਰਤਾਂ ਲਗਾ ਦਿੱਤੀਆਂ ਜਾਂਦੀਆਂ ਹਨ ਜਿਨ੍ਹਾਂ ਨੂੰ ਪੂਰਾ ਕਰਕੇ ਹੀ ਉਹ ਉਸ ਚੀਜ਼ ਦਾ ਫਾਇਦਾ ਉਠਾ ਸਕਦੇ ਹਨ। ਇਸ ਲਈ ਮੈਂ ਆਪਣੀ ਸਰਕਾਰ ਅੱਗੇ ਬੇਨਤੀ ਕਰਦਾ ਹਾਂ ਕਿ ਇਸ ਨੂੰ ਛੇਤੀ ਤੋਂ ਛੇਤੀ ਇਨ੍ਹਾਂ ਵਿਤਕਰਿਆਂ ਨੂੰ ਜੋ ਜ਼ਿਮੀਂਦਾਰ ਨਾਲ ਕੀਤੇ ਜਾ ਰਹੇ ਹਨ, ਦੂਰ ਕਰਨਾ ਚਾਹੀਦਾ ਹੈ। ਕਿਉਂਕਿ ਹੁਣ ਪੰਜਾਬ ਵਿੱਚ ਬਾਕੀ ਐਜੀਟੇਸ਼ਨਾਂ ਤਾਂ ਖਤਮ ਹੋ ਚੁੱਕੀਆਂ ਹਨ, ਮੈਨੂੰ ਡਰ ਹੈ ਕਿ ਕਿਉਂਕਿ ਇਸ ਵਿਤਕਰੇ ਭਰੇ ਸਲੂਕ ਬਾਰੇ, ਜਿਸ ਦੀ ਨਖੇਧੀ ਸਾਰੀਆਂ ਪਾਰਟੀਆਂ ਵਲੋਂ ਕੀਤੀ ਗਈ ਹੈ, ਕੋਈ ਐਜੀਟੇਸ਼ਨ ਸ਼ੁਰੂ ਨਾ ਹੋ ਜਾਵੇ। ਮੈਂ ਇਸ ਲਈ ਫਿਰ ਦੁਹਰਾਉਂਦਾ ਹਾਂ ਕਿ ਇਕ ਤਾਂ ਇੰਡਸਟਰੀ ਦੇ ਲੋਨ ਔਰ ਐਗਰੀਕਲਚਰ ਦੇ ਲੋਨ ਤੇ ਸੂਦ ਲਣ ਵਿੱਚ ਕੋਈ ਵਿਤਕਰਾ ਨਹੀਂ ਹੋਣਾ ਚਾਹੀਦਾ। ਦੂਜਾ ਟਿਊਬਵੈੱਲਾਂ ਲਈ ਬਿਜਲੀ ਦੀ ਕਨਜ਼ੰਪਸ਼ਨ ਤੇ ਮਿਨੀਮਮ ਗਰੰਟੀ ਨਹੀਂ ਹੋਣੀ ਚਾਹੀਦੀ ਕਿਉਂਕਿ ਹੁਣ ਜ਼ਿਮੀਦਾਰ ਦੇ ਖੇਤ ਵੀ ਛੋਟੇ ਛੋਟੇ ਰਹਿ ਗਏ ਹਨ। ਇਹ ਜੋ ਕੀਤਾ ਹੋਇਆ ਹੈ ਕਿ ਭਾਵੇਂ ਕੋਈ ਜ਼ਿਮੀਦਾਰ ਟਿਊਬਵੈੱਲ ਲਈ ਬਿਜਲੀ ਵਰਤੇ ਭਾਵੇਂ ਨਾ ਵਰਤੇ, ਉਸ ਨੂੰ ਗਰੰਟੀ ਦੀ ਰਕਮ ਜ਼ਰੂਰ ਦੇਣੀ ਪੈਂਦੀ ਹੈ ਹਾਲਾਂਕਿ ਇਹ ਕਿਸੇ ਫੈਕਟਰੀ ਜਾਂ ਕਾਰਖਾਨੇ ਤੋਂ ਭਾਵੇਂ ਉਹ ਕਿਤਨਾ ਹੀ ਛੋਟਾ ਕਿਉਂ ਨਾ ਹੋਵੇ ਨਹੀਂ ਲਈ ਜਾਂਦੀ। ਇਸੇ ਤਰ੍ਹਾਂ ਵੱਢ ਵਤਰ ਤੇ ਮਾਮਲਾ ਨਹੀਂ ਲਿਆ ਜਾਣਾ ਚਾਹੀਦਾ।

ਹੁਣ ਮੈਂ ਆਪਣੇ ਹਲਕੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। 1 ਨਵੰਬਰ, 1964 ਨੂੰ ਮੈਂ ਆਪਣੇ ਇਰੀਗੇਸ਼ਨ ਮਨਿਸਟਰ ਸਾਹਿਬ ਨੂੰ ਆਪਣੇ ਹਲਕੇ ਵਿੱਚ ਲੈ ਗਿਆ ਸੀ ਔਰ ਉਥੇ ਜਾ ਕੇ ਮੈਂ ਇਨ੍ਹਾਂ ਨੂੰ ਉਹ 45 ਹਜ਼ਾਰ ਏਕੜ ਜ਼ਮੀਨ ਵਿਖਾਈ ਸੀ ਜਿਹੜੀ ਸਿੰਚਾਈ ਦਾ ਇੰਤਜ਼ਾਮ ਨਾ ਹੋਣ ਕਰਕੇ ਐਵੇਂ ਪਈ ਹੋਈ ਸੀ। ਉਥੇ ਜਾ ਕੇ ਉਸ ਜ਼ਮੀਨ ਨੂੰ ਦੇਖ ਕੇ ਇਨ੍ਹਾਂ ਫਰਮਾਇਆ ਸੀ ਕਿ ਜੇਕਰ

[ਸਰਦਾਰ ਉਮਰਾਓ ਸਿੰਘ]

ਉਹ ਸਿਰਫ ਫਾਈਲ ਦੇਖ ਕੇ ਫੈਸਲਾ ਕਰਦੇ ਤਾਂ ਉਨ੍ਹਾਂ ਦੇ ਮਨ ਤੇ ਉਸ ਫਾਈਲ ਨੂੰ ਦੇਖ ਕੇ ਇਤਨਾ ਈਫੈਕਟ ਨਾ ਹੋਇਆ ਹੁੰਦਾ ਜਿਤਨਾ ਕਿ ਉਥੇ ਮੌਕੇ ਤੇ ਜ਼ਮੀਨ ਨੂੰ ਦੇਖ ਕੇ ਹੋਇਆ ਹੈ ਕਿਉਂਕਿ ਇਤਨੀ ਫਰਟਾਈਲ ਜ਼ਮੀਨ, ਜੋ ਸਿੰਚਾਈ ਦਾ ਪਾਣੀ ਨਾ ਹੋਣ ਕਰਕੇ ਐਵੇਂ ਪਈ ਹੋਈ ਹੈ ਔਰ ਜਿਸ ਦਾ ਘਟਾ ਉਨ੍ਹਾਂ ਦੀ ਜੀਪ ਤੇ ਪਿਆ ਹੈ। ਅੱਜ ਜੋ ਡੀਮਾਂਡ ਹਾਊਸ ਦੇ ਸਾਹਮਣੇ ਹੈ ਉਸ ਜ਼ਮੀਨ ਬਾਰੇ ਇਸ ਵਿੱਚ ਵੀ ਪ੍ਰਬੰਧ ਕੀਤਾ ਗਿਆ ਹੈ ਜਿਸ ਅਨੁਸਾਰ ਉਥੋਂ ਦੇ ਬੇਟ ਏਰੀਆ ਜਿਹੜਾ ਪਹਿਲੇ ਐਵੇਂ ਪਿਆ ਹੋਇਆ ਸੀ, ਉਸ ਨੂੰ ਵੀ ਹੁਣ ਪਾਣੀ ਮਿਲੇਗਾ। ਲੇਕਿਨ ਮੈਂ ਅੱਜ ਫਿਰ ਇਰੀਗੇਸ਼ਨ ਮਨਿਸਟਰ ਸਾਹਿਬ ਦੀ ਸੇਵਾ ਵਿੱਚ ਬੇਨਤੀ ਕਰਦਾ ਹਾਂ ਕਿ ਉਹ ਇਕ ਵਾਰ ਫਿਰ ਉਥੇ ਮੌਕੇ ਤੇ ਚਲਣ ਜਿਸ ਤਰ੍ਹਾਂ ਉਹ ਪਹਿਲੇ ਉਥੇ ਗਏ ਸੀ ਕਿਉਂਕਿ ਜਿਸ ਵਕਤ ਉਹ ਪਹਿਲੇ ਗਏ ਸੀ ਤਾਂ ਉਥੇ ਪਾਣੀ ਦੀ ਸਕੀਮ ਦਸੀ ਗਈ ਸੀ ਉਸ ਦੇ ਮੁਤਾਬਕ ਇਹ ਸੀ ਕਿ ਉਥੇ ਸਤਲੁਜ ਔਰ ਬਿਆਸ ਦਾ ਪਾਣੀ ਦਿੱਤਾ ਜਾਵੇਗਾ ਕਿਉਂਕਿ ਉਥੋਂ ਪਾਣੀ ਦੇਣਾ ਇਕ ਪਾਸੇ ਤਾਂ ਉਹ ਸਸਤਾ ਰਹਿਣਾ ਸੀ ਕਿਉਂਕਿ ਇਸ ਤਰ੍ਹਾਂ ਸਿਰਫ 15 ਇਕ ਮੀਲ ਫਾਸਲੇ ਵਿੱਚੋਂ ਹੀ ਨਹਿਰ ਕਢਣੀ ਪੈਣੀ ਸੀ ਔਰ ਘਟ ਜ਼ਮੀਨ ਦੀ ਕੰਪੈਨਸੇਸ਼ਨ ਦੇਣੀ ਪੈਣੀ ਸੀ ਔਰ ਦੂਜੇ ਪਾਸੇ ਲੋਕਾਂ ਨੂੰ ਪੂਰਾ ਪਾਣੀ ਮਿਲ ਜਾਣਾ ਸੀ। ਲੇਕਿਨ ਹੁਣ ਜਿਹੜੀ ਸਕੀਮ ਬਣਾਈ ਗਈ ਹੈ ਉਹ ਇਹ ਹੈ ਕਿ ਪਾਣੀ ਬਜਾਏ ਸਤਲੁਜ ਔਰ ਬਿਆਸ ਦੇ ਦਰਿਆਵਾਂ ਵਿੱਚੋਂ ਦੇਣ ਦੇ ਦਰਿਆਏ ਰਾਵੀ ਵਿੱਚ ਦਿੱਤਾ ਜਾਵੇਗਾ ਜਿਸ ਦਾ ਮਤਲਬ ਇਹ ਹੋਇਆ ਕਿ ਸਤਲੁਜ ਔਰ ਬਿਆਸ ਦੇ ਏਰੀਆ ਨੂੰ ਰਾਵੀ ਤੋਂ ਯਾਨੀ 100 ਮੀਲ ਤੋਂ ਪਾਣੀ ਲਿਆ ਕੇ ਦਿੱਤਾ ਜਾਵੇਗਾ। ਇਹ ਉਲਟੇ ਬਾਂਸ ਬਰੇਲੀ ਕੋ ਵਾਲੀ ਗੱਲ ਕੀਤੀ ਜਾ ਰਹੀ ਹੈ। ਡਿਪਟੀ ਸਪੀਕਰ ਸਾਹਿਬਾ, ਮੈਂ ਅਰਜ਼ ਕਰਦਾ ਹਾਂ ਕਿ ਅਗੇ ਵੀ ਅੰਮ੍ਰਿਤਸਰ ਔਰ ਗੁਰਦਾਸਪੁਰ ਦੇ ਲੋਕ ਚੀਕਦੇ ਰਹਿੰਦੇ ਹਨ ਕਿਉਂਕਿ ਉਨ੍ਹਾਂ ਨੂੰ ਨਹਿਰ ਦੀ ਟੇਲ ਤੇ ਹੋਣ ਕਰਕੇ ਪਾਣੀ ਮਿਲਦਾ ਹੀ ਨਹੀਂ ਔਰ ਇਹ ਇਲਾਕਾ ਤਾਂ ਬਿਲਕੁਲ ਹੀ ਟੇਲ ਤੇ ਰਹਿ ਜਾਣਾ ਹੈ ਔਰ ਇਥੇ ਇਹ ਬਿਲਕੁਲ ਪਹੁੰਚਿਆ ਹੀ ਨਹੀ ਕਰਨਾ। ਉਥੇ ਪਹਿਲੇ ਕਈ ਵਾਰ ਇਸ ਤਰ੍ਹਾਂ ਹੋਇਆ ਹੈ ਕਿ ਨਹਿਰ ਵਿੱਚ ਜਦ ਪਾਣੀ ਨਹੀਂ ਆਉਂਦਾ ਤਾਂ ਉਥੋਂ ਦੇ ਲੋਕ ਐਕਸ. ਈ. ਐਨ. ਪਾਸ ਜਾਂਦੇ ਹਨ ਔਰ ਕਹਿੰਦੇ ਹਨ ਕਿ ਪਾਣੀ ਕਿਉਂ ਨਹੀਂ ਛਡਿਆ ਗਿਆ ਔਰ ਐਕਸ. ਈ. ਐਨ. ਰਜਿਸਟਰ ਕੱਢ ਕੇ ਦਿਖਾਉਂਦਾ ਹੈ ਕਿ ਪਾਣੀ ਤਾਂ ਛਡਿਆ ਗਿਆ ਸੀ ਪਰ ਟੇਲ ਤੇ ਨਹੀਂ ਪਹੁੰਚਿਆ ਹੋਣਾ। ਇਸੇ ਤਰ੍ਹਾਂ ਮਨਿਸਟਰ ਸਾਹਿਬ ਪਾਸ ਵੀ ਸ਼ਿਕਾਇਤ ਕੀਤੀ ਗਈ ਸੀ ਔਰ ਉਨ੍ਹਾਂ ਨੇ ਵੀ ਰਜਿਸਟਰ ਕਢਾ ਕੇ ਦੇਖਿਆ ਸੀ ਔਰ ਉਸ ਵਿੱਚ ਦਰਜ ਸੀ ਕਿ ਪਾਣੀ ਛਡਿਆ ਗਿਆ ਸੀ। ਇਸ ਲਈ ਮੈਂ ਮਨਿਸਟਰ ਸਾਹਿਬ ਅੱਗੇ ਅਰਜ਼ ਕਰਾਂਗਾ......(ਮਨਿਸਟਰ ਸਾਹਿਬ ਤਾਂ ਬੈਠੇ ਹੀ ਕੋਈ ਨਹੀਂ ਹੋਏ। ਸਿਰਫ ਡਿਪਟੀ ਮਨਿਸਟਰ ਬੈਠੀ ਹਨ।) ਜੇ ਉਨ੍ਹਾਂ ਮਨਿਸਟਰਾਂ ਨੂੰ ਫੁਰਸਤ ਨਹੀਂ ਮਿਲਦੀ ਤਾਂ ਮੈ ਇਨ੍ਹਾਂ ਦੀ ਹੀ ਸੇਵਾ ਵਿੱਚ ਬੇਨਤੀ ਕਰਾਂਗਾ ਕਿ ਉਹ ਹੀ ਮੌਕੇ ਤੇ ਚਲਣ ਔਰ ਦੇਖਣ ਕਿ ਪਾਣੀ ਉਸ ਥਾਂ ਨੂੰ ਕਿਸ ਪਾਸਿਓਂ ਠੀਕ ਤਰ੍ਹਾਂ ਮਿਲ ਸਕਦਾ ਹੈ। 17 ਜਨਵਰੀ, 1966 ਨੂੰ ਮੈਂ 10 ਸਫਿਆਂ ਦੀ ਇਕ ਮੈਮੋਰੈਂਡਮ ਗਵਰਨਰ ਸਾਹਿਬ ਨੂੰ ਭੇਜਿਆ ਸੀ ਔਰ ਉਸ ਦੀ ਇਕ ਕਾਪੀ ਚੀਫ ਮਨਿਸਟਰ ਸਾਹਿਬ ਦੀ ਸੇਵਾ ਵਿੱਚ ਔਰ ਇਕ ਇਰੀਗੇਸ਼ਨ ਮਨਿਸਟਰ ਸਾਹਿਬ ਦੀ ਸੇਵਾ ਵਿੱਚ ਵੀ ਘਲੀ ਸੀ ਅਤੇ ਅਰਜ਼ ਕੀਤੀ ਸੀ ਕਿ ਆਉ ਇਸ ਚੀਜ਼ ਨੂੰ ਡਿਸਕਸ ਕਰੋ ਕਿ ਇਸ ਸਕੀਮ ਨਾਲ ਸਰਕਾਰ ਦਾ ਲਾਭ ਹੁਦਾ ਹੈ, ਲੋਕਾਂ ਦਾ ਲਾਭ ਹੁੰਦਾ ਹੈ। ਮੈਂ ਸਾਰੇ ਦਫਤਰ ਦੇਖ ਮਾਰੇ ਹਨ ਪਰ ਮੈਨੂੰ ਤਾਂ ਕਿਤੇ ਵੀ ਉਹ ਕਾਗਜ਼ ਨਹੀਂ ਮਿਲੇ ਨਾ ਗਵਰਨਰ ਸਹਿਬ, ਨਾ ਚੀਫ ਮਨਿਸਟਰ, ਨਾ ਇਰੀਗੇਸ਼ਨ ਮਨਿਸਟਰ ਦੇ ਦਫਤਰ ਵਿੱਚ ਕਿਤੇ ਵੀ ਉਹ ਕਾਗਜ਼ ਨਹੀਂ ਮਿਲਦੇ। ਡੇਢ ਸਾਲ ਹੋ ਗਿਆ ਹੈ ਰੀਕੁਐਸਟ ਕੀਤੇ ਨੂੰ। ਸੈਂਟਰ ਪਾਸ ਵੀ ਪੈਸੇ ਲਈ ਜਾਣਾ ਪਿਆ। ਹੁਣ ਪੈਸਾ ਮਨਜ਼ੂਰ ਹੋਇਆ ਪਰ ਤਰ੍ਹਾਂ ਤਰਾਂ ਦੀਆਂ ਗੱਲਾਂ ਨਿਕਲਦੀਆਂ

ਹਨ ਪਾਣੀ ਨਹੀਂ ਵੜੇਗਾ, ਸਰਵੇ ਹੋ ਰਹੀ ਹੈ ਆਦਿ । ਪਹਿਲੇ ਹੀ ਦੋ ਪਿੰਡਾਂ ਨੂੰ ਪਾਣੀ ਨਹੀਂ ਮਿਲਿਆ । ਮੈਂ ਅਰਜ਼ ਕਰਦਾ ਹਾਂ ਕਿ ਸਰਕਾਰ ਦੇ ਮਨਿਸਟਰ ਮੌਕੇ ਤੇ ਚਲਣ, ਡਿਸਕਸ ਕਰਨ, ਕਨਵਿੰਸ ਕਰਾਉਣ ਜਾਂ ਕਨਵਿੰਸ ਹੋ ਜਾਣ । ਜਿੱਥੇ ਸਰਕਾਰ ਦਾ ਘੱਟ ਤੋਂ ਘੱਟ ਪੈਸਾ ਖਰਚ ਹੋਵੇ ਅਤੇ ਵਧ ਤੋਂ ਵਧ ਲੋਕਾਂ ਦਾ ਫਾਇਦਾ ਹੋਵੇ ਉਹ ਸਕੀਮ ਟੇਕ ਅਪ ਕਰ ਲੈਣ ਹੋਰ ਕਿਸੇ ਕਨਸਿਡਰੇਸ਼ਨ ਵਿੱਚ ਨਾ ਪੈਣ ।

ਫਿਰ, ਡਿਪਟੀ ਸਪੀਕਰ ਸਾਹਿਬਾ, ਸਰਦਾਰ ਗੁਰਦਿਆਲ ਸਿੰਘ ਢਿਲੋਂ ਚਲੇ ਗਏ ਹਨ । ਇਹ ਚੂੰਕਿ ਐਗਰੀਕਲਚਰ ਅਤੇ ਫੂਡ ਦੀ ਮੰਗ ਹੈ ਇਸ ਕਰਕੇ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ ਮੈਂ ਪਹਿਲਾਂ ਵੀ ਜ਼ਿਕਰ ਕੀਤਾ ਸੀ ਕਿ ਖੇਮ ਕਰਨ ਦਾ 25--30 ਹਜ਼ਾਰ ਏਕੜ ਦਾ ਰਕਬਾ ਖਾਲੀ ਪਿਆ ਹੈ । ਫੌਜਾਂ ਵਾਪਸ ਹੋਇਆਂ ਨੂੰ ਇਕ ਮਹੀਨਾ ਹੋ ਗਿਆ ਹੈ । ਉਥੋਂ ਬੰਬ ਅਤੇ ਮਾਈਨਜ਼ ਨਿਕਲ ਰਹੀਆਂ ਹਨ, ਐਕਸਪਲੋਜ਼ਨਜ਼ ਹੋ ਰਹੇ ਹਨ, ਲੋਕ ਤੇਜ਼ ਮਰਦੇ ਅਤੇ ਫਟੜ ਹੁੰਦੇ ਹਨ । ਜਦੋਂ ਇਨ੍ਹਾਂ ਲੰਗੜੇ ਲੂਲਿਆਂ ਬਾਰੇ ਖਿਆਲ ਕਰਨ ਲਈ ਕਿਸੇ ਸਰਕਾਰੀ ਦਫਤਰ ਵਿੱਚ ਦਰਖਾਸਤ ਦਿੰਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਐਨੇਮੀ ਐਕਸ਼ਨ ਵਿੱਚ ਫਟੜ ਨਹੀਂ ਹੋਏ, ਇਸ ਲਈ ਇਹ ਮਦਦ ਲਈ ਐਨਟਾਈਟਲਡ ਨਹੀਂ ਹਨ । ਮੈਂ ਹੈਰਾਨ ਹਾਂ ਕਿ ਇਹ ਮਾਈਨਜ਼ ਚੰਡੀਗੜ੍ਹ ਕਿਉਂ ਨਾ ਵਿਛ ਗਈਆਂ । ਉਥੇ ਐਨੇਮੀ ਨੇ ਨਹੀਂ ਵਛਾਈਆਂ । ਤੁਸੀਂ ਕਿਉਂ ਨਾ ਲੰਗੜੇ ਲੂਲੇ ਹੋ ਗਏ ਅਗਰ ਉਹ ਐਨੇਮੀ ਐਕਸ਼ਨ ਨਾਲ ਨਹੀਂ ਹੋਏ ਤਾਂ ।

ਫਿਰ ਬਾਰਡਰ ਸਾਹਮਣੇ ਹੈ ਅਤੇ ਪਾਕਿਸਤਨ ਦਾ ਪਾਸਾ ਨਜ਼ਰ ਆਉਂਦਾ ਹੈ ਜਿਥੇ ਕਿ ਟ੍ਰੈਕਟਰਜ਼ ਚਲ ਰਹੇ ਹਨ, ਇਹ ਪਤਾ ਨਹੀਂ ਸਰਕਾਰੀ ਟ੍ਰੈਕਟਰ ਹਨ ਜਾਂ ਪਬਲਿਕ ਦੇ ਹਨ, ਮਗਰ ਉਧਰ ਕਾਸ਼ਤ ਹੋ ਰਹੀ ਹੈ ਜਦਕਿ ਸਾਡੀ ਜ਼ਮੀਨ ਖਾਲੀ ਪਈ ਹੈ । ਜੰਗ ਵੇਲੇ ਸਾਨੂੰ ਬਰਕੀ ਜਾਣ ਦਾ ਮੌਕਾ ਮਿਲਿਆ । ਅਸੀਂ ਦੇਖਿਆ ਉਥੇ ਸਰਕਾਰੀ ਟਿਊਬਵੈਲਜ਼ ਲਗੇ ਹੋਏ ਹਨ ਭਾਵੇਂ ਆਮਰੀਕ ਦੇਹੀਪੈਸੇ ਨਾਲ ਲੱਗੇ ਸਨ ਮਗਰ ਕਣਕ ਦੀ ਕਾਸ਼ਤ ਹੋ ਰਹੀ ਸੀ । ਅਸੀਂ ਜੈ ਜਵਾਨ, ਜੈ ਕਿਸਾਨ ਦਾ ਨਾਰਾ ਲਾਉਂਦੇ ਹਾਂ ਪਰ ਐਕਸ਼ਨ ਵਿੱਚ ਕੁਝ ਨਹੀਂ । ਇਸ 25—30 ਹਜ਼ਾਰ ਏਕੜ ਤੇ ਸਰਕਾਰ ਆਪਣੇ ਟ੍ਰੈਕਟਰਜ਼ ਨਾਲ ਜਾ ਪਬਲਿਕ Spirited ਲੋਕਾਂ ਦੇ ਟ੍ਰੈਕਟਰਜ਼ ਲੈਕੇ ਖੇਤੀ ਕਰੇ, ਤੇਲ। ਸਰਕਾਰ ਖਰਚ ਕਰੇ । ਵਰਨਾ ਦੋ ਫਸਲਾਂ ਅਗੇ ਖਰਾਬ ਹੋ ਗਈਆਂ ਹਨ ਤੀਜੀ ਵੀ ਜਾ ਰਹੀ ਹੈ ਜ਼ਿਮੀਦਾਰ ਤਾਂ ਪਹਿਲਾਂ ਹੀ ਕਹਿ ਰਹੇ ਹਨ ਕਿ ਮੰਗੋ ਕੁਝ ਤੇ ਮਿਲਦਾ ਕੁਝ ਹੈ । ਮੰਗੋ ਫਰਟੇਲਾਈਰਜ਼ ਤੇ ਮਿਲਦਾ ਹੈ ਮਹਿਕਮਾ, ਪਾਣੀ ਮੰਗੋ ਤਾਂ ਮਿਲਦਾ ਹੈ ਦਫਤਰ । ਜ਼ਿਮੀਂਦਾਰ ਦੀ ਦਿਕਤ ਦਾ ਹਲ ਲਭੋ । ਜ਼ਿਮੀਂਦਾਰ ਨੂੰ ਦਫਤਰਾਂ ਦੇ ਰੌਲੇ ਵਿੱਚ ਨਾ ਪਾਉ । ਅੰਗਰੇਜ਼ਾਂ ਵੇਲੇ ਉਹ ਕਚਹਿਰੀਆਂ ਵਿੱਚ ਰੁਲਦਾ ਸੀ ਹੁਣ 40—45 ਦਫਤਰ ਖੋਲ੍ਹ ਦਿੱਤੇ ਹਨ, ਉਥੇ ਹੀ ਭੁਲਿਆ ਰਹਿੰਦਾ ਹੈ । ਮੈਂ ਕਹਿੰਦਾ ਹਾਂ ਕਿ ਉਹ ਕਿਉਂ ਦਫਤਰ ਵਿੱਚ ਜਾਵੇ, ਸਰਕਾਰੀ ਕਰਮਚਾਰੀ ਕਿਉਂ ਨਾ ਉਸ ਪਾਸ ਪਹੁੰਚੇ

ਚੂੰਕਿ ਤੁਸੀਂ ਮੈਨੂੰ ਗੱਲ ਖਤਮ ਕਰਨ ਲਈ ਕਹਿ ਰਹੇ ਹੋ ਸੋ ਮੈਂ ਇਤਨਾ ਹੀ ਕਹਿ ਕੇ ਆਪ ਦਾ ਧੰਨਵਾਦ ਕਰਕੇ ਬੈਠਦਾ ਹਾਂ ।

**ਸਰਦਾਰ ਕੁਲਤਾਰ ਸਿੰਘ** (ਧਰਮਕੋਟ, ਐਸ. ਸੀ.) : ਡਿਪਟੀ ਸਪੀਕਰ ਸਾਹਿਬਾ, ਅੱਜ ਅਸੀਂ ਡੀਮਾਂਡ ਨੰਬਰ 19 ਜਿਸ ਦੇ ਤਹਿਤ 7, 87, 28, 300 ਰੁਪਿਆ ਮੰਗਿਆ ਗਿਆ ਜਿਸਦੀ ਇਹ ਹਾਊਸ ਮਨਜ਼ੂਰੀ ਦੇ ਰਿਹਾ ਹੈ । ਡਿਪਟੀ ਸਪੀਕਰ ਸਾਹਿਬਾ, ਜਿਸ ਖੇਤੀ ਦਾ ਇਥੇ ਜ਼ਿਕਰ ਚਲ ਰਿਹਾ ਹੈ, ਸਾਡੀ ਸਟੇਟ ਦੇ ਅੰਦਰ 86 ਫੀਸਦੀ ਲੋਕ ਉਸ ਖੇਤੀ ਦਾ ਕੰਮ ਕਰਦੇ ਹਨ ਭਾਵੇਂ ਉਹ ਖੇਤ ਮਜ਼ਦੂਰ ਹਨ, ਜਾਂ ਸਿਧੇ ਕਿਸਾਨ । ਇਹ ਕਿਤਨੀ ਸ਼ਰਮ ਦਾ ਮੁਕਾਮ ਹੈ ਕਿ ਜਿਸ ਸਟੇਟ ਦੇ ਲੋਕ

[ਸਰਦਾਰ ਕੁਲਤਾਰ ਸਿੰਘ]

ਇਤਨੇ ਜਫਾਕਸ਼ ਫਨ, ਮਿਹਨਤੀ ਅਤੇ ਤਕੜੇ ਹਨ, ਜਿਨ੍ਹਾਂ ਨੇ ਲਾਇਲਪੁਰ ਅਤੇ ਮਿੰਟਗੁਮਰੀ ਦੇ ਜੰਗਲ ਆਬਾਦ ਕੀਤੇ ਹੋਣ ਅਤੇ ਜੋ ਸੰਸਾਰ ਭਰ ਵਿੱਚ ਆਲਾ ਨੰਬਰ ਦੇ ਕਿਸਾਨ ਮੰਨੇ ਜਾਂਦੇ ਹੋਣ, ਉਨ੍ਹਾਂ ਲੋਕਾਂ ਨੂੰ ਅਗਰ ਬਾਹਰੋਂ ਕਣਕ ਮੰਗਾਣੀ ਪਵੇ, ਉਥੇ ਦੀ ਸਰਕਾਰ ਨੂੰ ਅਮਰੀਕਾ ਤੋਂ ਕਣਕ ਆਪਣੇ ਲੋਕਾਂ ਨੂੰ ਜ਼ਿੰਦਾ ਰਖਣ ਲਈ ਮੰਗਾਣੀ ਪਵੇ ਤਾਂ ਇਹ ਸਾਡੇ ਲੋਕਾਂ ਦੀ ਕੌਮੀ ਗੈਰਤ ਨੂੰ ਚੈਲੰਜ ਹੈ। ਡਿਪਟੀ ਸਪੀਕਰ ਸਾਹਬਾ, ਇਹ ਸਸਕਾਰ 'ਜੈ ਜਵਾਨ, ਜੈ ਕਿਸਾਨ' ਦਾ ਨਾਰਾ ਲਾਉਂਦੀ ਹੈ। ਪਿਛੇ ਜਦੋਂ ਇਥੇ ਇਕ ਤਰਫ ਬੰਬਾਰੀ ਹੋ ਰਹੀ ਸੀ ਤਾਂ ਦੂਜੇ ਪਾਸੇ ਇਹ ਸੁਚਜੀ ਸਰਕਾਰ ਆਪਣੇ ਕਿਸੇ ਵਾਅਦੇ ਮੁਤਾਬਕ ਪਾਕਿਸਤਾਨ ਨੂੰ ਆਪਣੀਆ ਨਹਿਰਾ ਦਾ ਪਾਣੀ ਭੇਜ ਰਹੀ ਸੀ। ਮੈਂ ਸਮਝਦਾ ਹਾਂ ਕਿ ਉਹ ਨਾਰਾ ਬਣ ਗਿਆ 'ਜੈ ਕਿਸਾਨ, ਜੈ ਜਵਾਨ, ਪਾਣੀ ਜਾਵੇਗਾ ਪਾਕਿਸਤਾਨ ਤੇ ਭੁਖਾ ਮਰੇਗਾ ਹਿੰਦੋਸਤਾਨ'। ਡਿਪਟੀ ਸਪੀਕਰ ਸਾਹਿਬਾ, ਇਹ ਸਰਕਾਰ ਨਾਰਾ ਤੇ ਭਾਵੇਂ ਇਹ ਲਾਉਂਦੀ ਹੈ ਪਰ ਇਸ ਨੂੰ ਖੇਤੀ ਨਾਲ ਪਿਆਰ ਨਹੀਂ ਹੈ। ਬੇਸ਼ਕ ਇਸ ਮਨਿਸਟਰੀ ਦੇ ਬਹੁਤ ਸਾਰੇ ਵਜ਼ੀਰਾਂ ਦਾ ਤੱਲਕ ਪਿੰਡਾਂ ਨਾਲ ਹੈ ਪਰ ਸਮਝ ਨਹੀਂ ਆਉਂਦੀ ਕਿ ਇਹ ਕਿਉਂ ਇਸ ਤਰ੍ਹਾਂ ਦੇ ਲਾ ਬਣਾਉਂਦੇ ਹਨ ਕਿ ਇੰਡਸਟਰੀ ਕਰਜ਼ ਲਵੇ ਤਾਂ 3 ਪਰਸੈਂਟ ਸੂਦ ਲਗੇ ਅਤੇ ਜੇ ਖੇਤੀ ਲਈ ਕਰਜ਼ ਲਵੋ ਤਾਂ 8 ਪਰਸੈਂਟ ਸੂਦ ਲਗੇ। ਸੋ ਮੈਂ ਸਮਝਦਾ ਹਾਂ ਕਿ ਇਨ੍ਹਾਂ ਦੇ ਨਾਰੇ ਨਿਰੇ ਕਾਗਜ਼ੀ ਨਾਰੇ ਹੁੰਦੇ ਹਨ। ਇਹ ਕਹਿੰਦੇ ਹਨ ਕਿ ਪੈਦਾਵਾਰ ਵਧ ਹੋਣੀ ਚਾਹੀਦੀ ਹੈ......

**ਡਿਪਟੀ ਸਪੀਕਰ** : ਕਦੇ ਕਦੇ ਤੁਹਾਡੀ ਬਾਰੀ ਆਉਂਦੀ ਹੈ ਤੁਸੀਂ ਕਿਸਾਨ ਹੋ, ਦੱਸੋ ਕਿ ਕਿਵੇਂ ਪੈਦਾਵਾਰ ਵਧਦੀ ਹੈ। (The hon. Member's turn comes after long intervals. He should give in details the means of raising production).

**ਸਰਦਾਰ ਕੁਲਤਾਰ ਸਿੰਘ** : ਮੈਂ ਦੋਵੇਂ ਗੱਲਾਂ ਦਸਦਾ ਹਾਂ। ਜੋ ਲੋਕ ਪੈਦਾਵਾਰ ਵਧਾਉਂਦੇ ਹਨ ਉਨ੍ਹਾਂ ਨੂੰ ਇਹ ਸਰਕਾਰ ਜੁਰਮਾਨਾ ਕਰਦੀ ਹੈ। ਮੈਂ ਦਸਦਾ ਹਾਂ ਕਿਵੇਂ ਇਸ ਤਰ੍ਹਾਂ ਕੀਤਾ ਜਾਂਦਾ ਹੈ। ਮੇਰੇ ਹਲਕੇ ਵਿੱਚ 280 ਏਕੜ ਦਾ ਇਕ ਬਾਗ ਹੈ। ਬਾਗਾਂ ਬਾਰੇ ਕਾਨੂੰਨ ਹੈ ਕਿ ਖੇਤੀ ਨਾਲੋਂ ਬਾਗ ਨੂੰ 5 ਗੁਨਾ ਪਾਣੀ ਮਿਲੇਗਾ। ਇਹ ਮੇਰਾ ਤਜਰਬਾ ਹੈ ਅਤੇ ਹੋਰਾਂ ਦਾ ਵੀ ਤਜਰਬਾ ਹੈ ਕਿ ਜਿਸ ਬਾਗ ਵਿੱਚ ਹਲ ਚਲੇਗਾ ਉਥੇ ਬੂਟੇ ਚਗੇ ਹੋਣਗੇ, ਫਲ ਚੰਗੇ ਹੋਣਗੇ, ਅਗਰ ਹਲ ਨਹੀਂ ਚਲੇਗਾ ਤਾਂ ਬੂਟੇ ਕਮਜ਼ੋਰ ਤੇ ਫਲ ਖਰਾਬ ਹੋਣਗੇ, ਉਥੇ ਸਰਕੜਾਂ ਅਤੇ ਹੋਰ ਫਜ਼ੂਲ ਚੀਜ਼ਾਂ ਪੈਦਾ ਹੋਣਗੀਆਂ ਮਗਰ ਜੋ ਲੋਕ ਬਾਗਾਂ ਵਿੱਚ ਹਲ ਚਲਾਉਂਦੇ ਹਨ ਅਤੇ ਕਣਕ ਆਦਿ ਫਸਲਾਂ ਪੈਦਾ ਕਰਦੇ ਹਨ ਇਹ ਸਰਕਾਰ ਉਨ੍ਹਾਂ ਤੇ ਤਾਵਾਨ ਪਾਉਂਦੀ ਹੈ ਜੋ ਸਾਬਤ ਕਰਦਾ ਹੈ ਕਿ ਇਹ ਪੈਦਾਵਾਰ ਵਧਾਉਣ ਦੀਆਂ ਐਵੇਂ ਗੱਲਾਂ ਹੀ ਕਰਦੇ ਹਨ। ਇਹ ਤਾਵਾਨ ਨਹੀਂ ਪਾਉਣਾ ਚਾਹੀਦਾ।

ਇਕ ਹੋਰ ਅਰਜ਼ ਕਰਦਾ ਹਾਂ। ਹਰ ਜਗ੍ਹਾ ਨਹਿਰਾਂ ਦੀ ਮੁਖਤਲਿਫ ਚਕਬੰਦੀ ਹੈ। ਜਿੱਥੇ ਨਹਿਰਾਂ ਪਕੀਆਂ ਹਨ ਉਥੇ ਇਕ ਏਕੜ ਨੂੰ 10 ਮਿੰਟਾਂ ਲਈ ਪਾਣੀ ਦੇਣਾ ਹੈ, ਮਹੀਨੇ ਵਿੱਚ 40 ਮਿੰਟ ਤੇ ਸਾਲ ਵਿੱਚ 8 ਘੰਟੇ ਪਾਣੀ ਇਕ ਕਿਲੇ ਨੂੰ ਦੇਣਾ ਹੈ। ਮਗਰ ਸਰਕਾਰ ਜਿਸ ਕਿਲੇ ਨੂੰ 8 ਘੰਟੇ ਵੀ ਸਾਲ ਵਿੱਚ ਪਾਣੀ ਨਹੀਂ ਦੇ ਸਕਦੀ ਉਸ ਤੋਂ ਵੀ ਪੂਰਾ ਮਾਲੀਆ ਚਾਰਜ ਕਰਦੀ ਹੈ। ਜੇ ਪਾਣੀ ਨਹੀਂ ਦੇ ਸਕਦੇ ਤਾਂ ਇਸ ਦੀ ਜਸਟੀਫੀਕੇਸ਼ਨ ਕਿਥੇ ਹੈ ਕਿ ਉਸ ਤੋਂ ਪੂਰਾ ਮਾਲੀਆ ਚਾਰਜ ਕੀਤਾ ਜਾਵੇ, ਸਰਚਾਰਜ ਅਤੇ ਐਡੀਸ਼ਨਲ ਸਰਚਾਰਜ ਚਾਰਜ ਕੀਤਾ ਜਾਵੇ। ਅਗਰ ਮਾਲੀਆ ਪੂਰਾ ਲੈਣਾ ਹੈ ਤਾਂ ਪਾਣੀ ਵੀ ਪੂਰਾ ਦਿਓ।

ਫਿਰ ਟ੍ਰੈਕਟਰਜ਼ ਦੀ ਗੱਲ ਹੈ । ਜੋ ਟ੍ਰੈਕਟਰ ਇਥੇ ਫਾਰਨ ਕੰਟਰੀਜ਼ ਤੋਂ ਆਉਂਦੇ ਹਨ, ਜੋ 3-4 ਹਜ਼ਾਰ ਰੁਪਏ ਦਾ ਆਉਂਦਾ ਹੈ ਉਸ ਤੇ ਸਾਡੀ ਸਰਕਾਰ 10-12 ਹਜ਼ਾਰ ਡਿਊਟੀ ਲਗਾਉਂਦੀ ਹੈ ਮਤਲਬ ਇਹ ਹੈ ਕਿ ਜੋ ਟ੍ਰੈਕਟਰ 5-6 ਹਜ਼ਾਰ ਰੁਪਏ ਦਾ ਮਿਲਣਾ ਸੀ ਉਸ ਦੀ ਕੀਮਤ 18-20 ਹਜ਼ਾਰ ਬਣਾ ਦਿੱਤੀ ਜਾਂਦੀ ਹੈ ।

ਇਸ ਲਈ ਮੈਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਟ੍ਰੈਕਟਰਾਂ ਤੇ ਡਿਊਟੀ ਨੂੰ ਘਟ ਕਰਨ ਤਾਂ ਕਿ ਛੋਟੇ ਦਰਜੇ ਦੇ ਕਿਸਾਨ ਵੀ ਟ੍ਰੈਕਟਰ ਲੈ ਸਕਣ ਅਤੇ ਇਸ ਨਾਲ ਖੇਤੀ ਕਰ ਸਕਣ ਕਿਉਂਕਿ, ਡਿਪਟੀ ਸਪੀਕਰ ਸਾਹਿਬਾ, ਤੁਸੀਂ ਜਾਣਦੇ ਹੋ ਕਿ ਛੋਟੇ ਛੋਟੇ ਕਿਸਾਨਾਂ ਪਾਸ ਐਨੀ ਤਾਕਤ ਨਹੀਂ ਹੁੰਦੀ ਕਿ ਉਹ ਟ੍ਰੈਕਟਰਾਂ ਨੂੰ ਇਤਨੇ ਮਹਿੰਗੇ ਮੁਲ ਤੇ ਖਰੀਦ ਕਰ ਸਕਣ । ਇਸ ਲਈ ਅਸਾਡੀ ਸਰਕਾਰ ਨੂੰ ਚਾਹੀਦਾ ਹੈ ਕਿ ਹਰ ਬਲਾਕ ਪੱਧਰ ਤੇ ਟ੍ਰੈਕਟਰ ਸਟੇਸ਼ਨ ਬਣਾ ਦਿੱਤਾ ਜਾਵੇ ਜਿੱਥੋਂ ਕਿ ਅਜਿਹੇ ਕਾਸ਼ਤਕਾਰ ਟ੍ਰੈਕਟਰ ਕਿਰਾਏ ਤੇ ਲੈ ਜਾ ਕੇ ਆਪਣੇ ਖੇਤ ਨੂੰ ਕਾਸ਼ਤ ਕਰ ਸਕਣ ।

10-00 a.m.

ਇਕ ਚੀਜ਼ ਮੈਂ ਵੇਖੀ ਹੈ ਕਿ ਪਿਛਲੇ ਸਾਲ ਔੜ ਲੱਗ ਗਈ ਸੀ ਅਤੇ ਇਸ ਦੇ ਮੁਕਾਬਲੇ ਵਿੱਚ ਸਨ 1964 ਵਿੱਚ ਬਾਰਸ਼ਾਂ ਬਹੁਤ ਹੋਈਆਂ ਸਨ ਅਤੇ ਇਸ ਗੱਲ ਤੇ ਹਾਊਸ ਵਿੱਚ ਵੀ ਡਿਸਕਸ਼ਨ ਕੀਤਾ ਗਿਆ ਸੀ । ਡਿਪਟੀ ਸਪੀਕਰ ਸਾਹਿਬਾ, ਮੈਂ ਆਪਣੇ ਹਲਕੇ ਦੀ ਗੱਲ ਕਰਾਂ ਕਿ ਇਸ ਵਿੱਚ ਇਕ ਪਿੰਡ ਹੈ ਦਾਤਾ । ਇਸ ਹਲਕੇ ਵਿੱਚ ਕੋਈ ਪੰਜ ਛੇ ਸੌ ਏਕੜ ਜ਼ਮੀਨ ਵਿੱਚ ਸੇਮ ਪੈ ਗਈ । ਇਸ ਸਬੰਧੀ ਅਸਾਡੀ ਮੀਟਿੰਗ ਜ਼ਿਲਾ ਪੱਧਰ ਤੇ ਡੀ.ਸੀ. ਸਾਹਿਬ ਦੇ ਕਮਰੇ ਵਿੱਚ ਹੋਈ ਅਤੇ ਇਹ ਤਜਵੀਜ਼ ਦਿੱਤੀ ਗਈ ਕਿ ਇਸ ਇਲਾਕੇ ਤੋਂ ਕੋਈ ਦੋ ਮੀਲ ਦੀ ਵਿਥ ਤੇ ਚੋਗਾਵਾਂ ਡਰੇਨ ਹੈ ਤੇ ਜੇਕਰ ਇਕ ਡਰੇਨ ਇੰਨੀ ਦੂਰ ਤਕ ਪੁਟ ਦਿੱਤੀ ਜਾਵੇ ਤਾਂ ਅਸਾਡਾ ਇਲਾਕਾ ਬਚਾਇਆ ਜਾ ਸਕਦਾ ਹੈ । ਇਸ ਅਨੁਸਾਰ ਸਕੀਮ ਤਿਆਰ ਕਰ ਦਿੱਤੀ ਗਈ ਅਤੇ ਨਕਸ਼ਾ ਬਣਾ ਲਿਆ ਗਿਆ ਫਿਰ ਸਰਕਾਰ ਨੂੰ ਇੰਨਾ ਕਿਹਾ ਗਿਆ ਕਿ ਤੁਸੀਂ ਨਿਸ਼ਾਨ ਦੇ ਦਿਉ ਅਸੀਂ ਆਪ ਹੀ ਤੁਹਾਡੇ ਨਿਸ਼ਾਨ ਤੇ ਡਰੇਨ ਨੂੰ ਪੁਟ ਦਿਆਂਗੇ । ਨਿਸ਼ਾਨ ਲਗ ਗਿਆ ਤੇ ਡਰੇਨ ਪੁਟਣੀ ਸ਼ੁਰੂ ਕਰ ਦਿੱਤੀ ਗਈ । ਡਰੇਨ ਪੁਟਦਿਆਂ ਛੋਟਾ ਮੋਟਾ ਝਗੜਾ ਹੋ ਗਿਆ ਤੇ ਅੱਜ ਤਕ, ਡਿਪਟੀ ਸਪੀਕਰ ਸਾਹਿਬਾ, ਡਰੇਨ ਉਥੇ ਦੀ ਉਥੇ ਹੀ ਪਈ ਹੈ । ਸਰਕਾਰੀ ਕਰਮਚਾਰੀ ਤੇ ਲੋਕੀਂ ਜਿਨ੍ਹਾਂ ਨੇ ਮੁਫਤ ਸੇਵਾ ਕਰਨੀ ਸੀ ਉਹ ਰਹਿ ਗਈ । ਸਰਕਾਰ ਨੇ ਇਸ ਡਰੇਨ ਦੀ ਪੁਟਾਈ ਵਿੱਚ ਕੋਈ ਮਦਦ ਨਹੀਂ ਕੀਤੀ ।

ਇਸੇ ਤਰ੍ਹਾਂ ਮੇਰੇ ਹਲਕਾ ਵਿੱਚ ਮੱਖੂ ਪਿੰਡ ਹੈ ਇਸ ਦੇ ਪੰਜ ਮੀਲ ਦੇ ਇਲਾਕੇ ਵਿੱਚ ਗੰਨਾ ਚੁਕਣ ਬਾਰੇ ਜਿਹੜਾ ਹੁਕਮ ਸੀ ਉਸ ਤੇ ਅਮਲ ਨਹੀਂ ਕੀਤਾ ਗਿਆ । ਜਿਨ੍ਹਾਂ ਲੋਕਾਂ ਨੇ ਇਸ ਇਲਾਕੇ ਵਿੱਚ ਗੰਨਾ ਇਸ ਵੇਰ ਬੀਜਿਆ ਹੈ, ਉਨ੍ਹਾਂ ਦੀ ਦੁਰਦਸ਼ਾ ਐਤਕੀ ਜਿੰਨੀ ਹੋਈ ਹੈ ਸ਼ਾਇਦ ਹੀ ਕਦੀ ਹੋਈ ਹੋਵੇ । ਡਿਪਟੀ ਸਪੀਕਰ ਸਾਹਿਬਾ, ਗੰਨਾ ਬੀਜਣ ਵਾਲੇ ਕਿਸਾਨ ਦੀ ਅੱਜ ਦੁਰਦਸ਼ਾ ਵੇਖੋ ਕਿ ਇਕ ਤਾਂ ਉਹ ਖੇਤ ਵਿੱਚ ਗੰਨੇ ਦੀ ਬਿਜਾਈ ਕਰੇ ਫਿਰ ਗੰਨਾ ਚੁਕਣ ਦੀਆਂ ਪਰਚੀਆਂ ਲੈਣ ਲਈ ਉਸ ਨੂੰ ਚੰਡੀਗੜ੍ਹ ਵਿੱਚ ਆਕੇ ਐਮ. ਐਲ. ਏਜ਼ ਤੇ ਮਨਿਸਟਰਾਂ ਦੇ ਮਗਰ ਭਜਣਾ ਪਏ ਅਤੇ ਇਥੇ ਆ ਕੇ ਦਰ ਦਰ ਦੇ ਧਕੇ ਖਾਣੇ ਪੈਣ । ਗੰਨਾ ਉਹ ਆਪਣਾ ਲਹੂ ਪਸੀਨਾ ਇਕ ਕਰਕੇ ਬੀਜੇ ਤੇ ਫਿਰ ਕਿੰਨੇ ਦੁਖ ਦੀ ਗੱਲ ਹੈ ਕਿ ਗੰਨੇ ਦਾ ਮੁਲ ਤਾਂ ਦੋ ਰੁਪਏ ਮਣ ਤੇ ਬਾਲਣ ਦਾ ਮੁਲ ਸਾਢੇ ਤਿੰਨ ਰੁਪਏ ਮਣ । ਜਿੱਥੇ ਇਸ ਤਰ੍ਹਾਂ ਦੀ ਹਾਲਤ ਹੋਵੇ ਉਥੇ ਕਿਸਾਨ ਕਿਵੇਂ ਤਰੱਕੀ ਕਰ ਸਕਦਾ ਸਕਦਾ ਹੈ ?

[ਸਰਦਾਰ ਕੁਲਤਾਰ ਸਿੰਘ]

ਫਿਰ ਮੇਰੇ ਹਲਕੇ ਵਿੱਚ ਕਿੰਗਵਾ ਨਹਿਰ ਲੰਘਦੀ ਹੈ ਇਸ ਵਿੱਚ ਚਾਰ ਮਹੀਨੇ ਪਾਣੀ ਆਂਦਾ ਹੈ—ਅਪਰੈਲ ਤੋਂ ਚਾਰ ਮਹੀਨੇ ਤਕ—ਪਰ ਇਸ ਤੇ ਮਾਲੀਆ ਦੋਹਾਂ ਫਸਲਾਂ ਹਾੜੀ ਅਤੇ ਸਾਵਣੀ ਦਾ ਲੈ ਲਿਆ ਜਾਂਦਾ ਹੈ । ਡਿਪਟੀ ਸਪੀਕਰ ਸਾਹਿਬਾ, ਇਨ੍ਹਾਂ ਗੱਲਾਂ ਤੇ ਸਰਕਾਰ ਨੂੰ ਫੌਰੀ ਤੌਰ ਤੇ ਵਿਚਾਰ ਕਰਨਾ ਚਾਹੀਦਾ ਹੈ ਅਤੇ ਵਧ ਤੋਂ ਵਧ ਸਹੂਲਤਾਂ ਕਿਸਾਨ ਨੂੰ ਦੇਣੀਆਂ ਚਾਹੀਦੀਆਂ ਹਨ ਤਾਕਿ ਕਿਸਾਨ ਤਰੱਕੀ ਕਰ ਸਕੇ ।

ਫਿਰ, ਡਿਪਟੀ ਸਪੀਕਰ ਸਾਹਿਬਾ, ਜ਼ਿਲਾ ਫ਼ਿਰੋਜ਼ਪੁਰ ਵਿੱਚ ਖਾਦ ਦੀ ਕਮੀ ਹੋਈ ਹੈ। ਅਸਾਡੇ ਨਾਲੋਂ ਉਰਲਾ ਜ਼ਿਲਾ ਹੈ ਲੁਧਿਆਣਾ; ਇਥੋਂ ਆ ਕੇ ਤਾਂ ਲੋਕ ਖਾਦ ਲੈ ਜਾਂਦੇ ਹਨ ਪਰ ਅਸਾਡੇ ਜ਼ਿਲੇ ਨੂੰ ਖਾਦ ਬਹੁਤ ਘਟ ਦਿੱਤੀ ਜਾਂਦੀ ਹੈ। ਇਸ ਘਟ ਸਪਲਾਈ ਕਰਨ ਦੇ ਕੀ ਕਾਰਨ ਹਨ ਇਹ ਪਤਾ ਨਹੀਂ ਲਗ ਸਕਿਆ ਕਿ ਕਿਉਂ ਇਸ ਜ਼ਿਲ੍ਹੇ ਨਾਲ ਵਿਤਕਰਾ ਕੀਤਾ ਜਾ ਰਿਹਾ ਹੈ । ਇਸ ਸਬੰਧ ਵਿੱਚ ਮੈਂ ਸਬੰਧਤ ਮਨਿਸਟਰ ਨੂੰ ਕਹਾਂਗਾ ਕਿ ਉਹ ਇਸ ਪਾਸੇ ਧਿਆਨ ਦੇਣ ਤਾਂ ਜੋ ਜ਼ਿਲ੍ਹਾ ਫ਼ਿਰੋਜ਼ਪੁਰ ਨੂੰ ਖਾਦ ਮਿਲ ਸਕੇ ।

ਜਿੱਥੋਂ ਤਕ ਸ਼ੈਡੂਲ ਕਾਸਟ ਲੋਕਾਂ ਨੂੰ ਜ਼ਮੀਨ ਦੇਣ ਦਾ ਸਬੰਧ ਹੈ ਪਿਛਲੇ ਸਾਲ ਨਲਾਮੀ ਤੇ ਜ਼ਮੀਨ ਦਿੱਤੀ ਗਈ ਸੀ । ਇਹ ਸਰਕਾਰ ਟੈਮਪਰੇਰੀ ਟੈਕਸ ਦਾ ਰੁਪਿਆ ਤਾਂ ਹੜਪ ਕਰ ਗਈ ਹੈ ਇਸ ਲਈ ਸ਼ੈਡੂਲ ਕਾਸਟਾਂ ਨੂੰ ਆਬਾਦ ਕਰਨ ਲਈ ਕੋਈ ਵਸੀਲਾ ਨਹੀਂ ਰਿਹਾ । ਇਸ ਲਈ ਮੈਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਉਹ ਦੋ ਦੋ ਹਜ਼ਾਰ ਰੁਪਿਆ ਗਰੀਬਾਂ ਨੂੰ ਦੇਣ ਤਾਂਜੋ ਇਨ੍ਹਾਂ ਸ਼ੈਡੂਲ ਕਾਸਟਾਂ ਨੂੰ ਕਿਸਾਨ ਬਣਨ ਵਿੱਚ ਸਹਾਇਤਾ ਮਿਲ ਸਕੇ ਅਤੇ ਖੇਤੀ ਬਾੜੀ ਵਿੱਚ ਇਹ ਉਨਤੀ ਕਰ ਸਕਣ। ਮੈਂ, ਡਿਪਟੀ ਸਪੀਕਰ ਸਾਹਿਬਾ, ਆਪ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ । ਜੈ ਹਿੰਦ ।

**कामरेड राम प्यारा** (करनाल) : डिप्टी स्पीकर साहिबा, आज जो मांगें हमारे सामने पेश हैं उनका ताल्लुक न सिर्फ पंजाब से है बल्कि सारे देश से है । अगर इन पर अमल किया जाए तो पंजाब माली तौर पर तरक्की कर सकता है और सारे देश को अनाज सप्लाई कर सकता है । न सिर्फ अपना भला कर सकता है बल्कि सारे देश का भला कर सकता है । मेरा यह ख्याल है कि जहां तक इंडस्टरी और एग्रीकल्चर का संबंध है जिस प्रायर्टी की यह मुस्तहिक थी मेरा विश्वास है कि वह प्रायर्टी नहीं दी गई। जहां तक इस गवर्नमेंट का संबंध है यह प्रो लैंड लार्ड है, प्रो लैंडओनर्ज़ नहीं । जहां तक लैंड ओनर्ज़ का संबंध है जो सरकार की तरफ से लास्ट फिनामिना आफ दी थर्ड फाइव इयर प्लान पेश किया गया उसमें छोटे जमींदारों की बहुत भारी गिनती थी और बड़े बड़े जमींदारों को गिनती थोड़ी थी । अगर हम बजट की तरफ देखें तो पता चलता है कि बहुत बड़ा हिस्सा लैंडलार्डों पर खर्च किया जा रहा है, लैंडओनर्ज़ के हिस्से कम आता है। सरकार की तरफ से यह बात कही जा सकती है कि अब हमने 30 स्टैंडर्ड एकड़ की सीलिंग लगा दी है इसलिये कोई बड़ा लैंडलार्ड रहा ही नहीं । डिप्टी स्पीकर साहिबा यह बिलकुल गलत बात है। हकीकत यह है कि बड़े बड़े लैंड-लार्डज़ नें आज तक अपनी सरप्लस ज़मीन नहीं निकाली । मैं इसके बारे में चंद केस आपके सामने रखना चाहता हूं जिन्हें कि मैंने टेक अप किया था। जिला करनाल के

एक डाक्टर सुमेर चन्द हैं जिन्होंने सन 1952 में कुछ ज़मीन 15 हजार रुपए में ली और 5 हजार में ज़बानी अपने नौकर के नाम पर इन्तकाल कर दी। और फिर इस पर अपनी बीबी से हकशुफा करवा दिया। जब सरप्लस की बारी आई तो कहा कि सरप्लस तो है ही नहीं और फिर डिस्ट्रिक्ट कुलैक्टर से मिल कर अपने हक में फैसला ले लिया।

**उपाध्यक्षा** : किसी का नाम नहीं लेना चाहिए। (The hon. Member should not refer to anybody by name.)

**कामरेड राम प्यारा** : मैं तो ऐसे केस का जिक्र कर रहा हूं जिस के बारे में कोर्ट की जजमेंट की कापी मेरे पास है। मैं तो मिसालें इस लिए देना चाहता हूं कि यह गवर्नमेंट सोई पड़ी है। इसको जगाने के लिये मिसालें देना ज़रूरी है।

**ਬਾਬੂ ਬਚਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਮੈਡਮ। ਮੇਰੀ ਅਰਜ਼ ਇਹ ਹੈ ਕਿ ਆਨਰੇਬਲ ਮੈਂਬਰ ਮਿਸਾਲਾਂ ਦੇ ਰਹੇ ਹਨ ਜੇਕਰ ਉਹ ਨਾਮ ਨਹੀਂ ਲੈਣਗੇ ਤਾਂ ਉਨ੍ਹਾਂ ਮਿਸਾਲਾਂ ਦੀ ਕੋਈ ਵੁੱਕਤ ਨਹੀਂ ਰਹਿ ਜਾਂਦੀ।

**कामरेड राम प्यारा** : डिप्टी स्पीकर साहिबा, मैं ऐसी मिसालें दूंगा कि जहां पर केस मैंने टेक अप किए और सरकार के नोटिस में लाए गए। जिला करनाल में हेमू माजरा में रंजीत सिंह डी. आई. जी. ने 100 एकड़ ज़मीन अपने नाम पर ले ली। मैंने यह मामला टेक-अप किया था (विघ्न)।

**Deputy Speaker** : I would request the hon. Member not to mention the names. They are not here to defend themselves.

**Comrade Ram Piara** : They need not defend themselves. It is the duty of the Government to defend. I am not naming them in their official capacity.

**ਬਾਬੂ ਬਚਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਮੈਡਮ। ਇਹ ਕਿਸੇ ਦੂਸਰੇ ਦੇ ਕੈਰੈਕਟਰ ਤੇ ਰਿਫਲੈਕਟ ਨਹੀਂ ਕਰ ਰਹੇ ਅਤੇ ਨਾ ਹੀ ਕਿਸੇ ਦੇ ਐਕਸ਼ਨ ਤੇ ਰਿਫਲੈਕਟ ਕਰਨ ਵਾਲੀ ਗੱਲ ਹੈ। ਇਹ ਤਾਂ ਸਵਾਲ ਇਸ ਗੱਲ ਦਾ ਹੈ ਕਿ ਇਹ ਗੌਰਮਿੰਟ ਦੀ ਡਿਊਟੀ ਹੈ ਤੇ ਉਸ ਨੇ ਕਿਸ ਤਰ੍ਹਾਂ ਆਪਣੇ ਆਪ ਨੂੰ ਕਾਸਰ ਰਖਿਆ ਹੈ ਅਤੇ ਜਿਹੜੀ ਸੀਲਿੰਗ ਲਗਾਈ ਗਈ ਹੈ ਇਸ ਦੀ ਕੋਈ ਪਰਵਾਹ ਨਹੀਂ ਕੀਤੀ। ਇਸ ਲਈ ਇਨ੍ਹਾਂ ਨੂੰ ਮਿਸਾਲਾਂ ਦੇਣ ਦੀ ਆਗਿਆ ਹੋਣੀ ਚਾਹੀਦੀ ਹੈ।

**कामरेड राम प्यारा** : यह केस मैं गवर्नमेंट के नोटिस में पहले भी लाया था कि डिस्ट्रिक्ट कुलैक्टर ने जो रिटन स्टेटमेंट दिया वह गलत था और वह गवर्नमेंट के भी खिलाफ है और मुजारों के भी खिलाफ है और हकीकत यह है कि जमीन इस तरीके से हथ्या ली गई है। इसके बारे में जो जजमेंट सब जज ने दिया है उसमें इस बात का साफ पता चलता है कि जो स्टेटमेंट दी गई वह गवर्नमेंट के खिलाफ थी और पलेन्टफ से कोल्यूड करके दी गई थी। मैं इस जजमेंट की एक कापी हाऊस की टेबल पर रखता हूँ। ताकि इन्हें पता लग सके।.........

**उपाध्यक्षा** : जब तक चेयर इस कापी को देख न ले आपको इसको हाउस की टेबल पर रखने की इजाज़त नहीं दी जा सकती। (These papers cannot be allowed to be laid on the Table of the House unless these have been examined by the Chair.)

**कामरेड राम प्यारा** : तो मैं यह जजमेंट की कापी आपकी खिदमत में भेज देता हूँ। आप इसे देख लें और टेबल पर रखने की इजाज़त दे दें।

इसके इलावा मैं यह अर्ज़ करनी चाहता हूँ कि एक नगिंदर कोग्रापरेटिव सोसायटी बनी हुई है, जिसके नाम पर सिक्योरिटी आफ लैंड टैनोर ऐक्ट के मातहत बहुत सारी ज़मीन की ऐग्ज़ैपशन ली गई है। इसके मुताल्लिक आज सवालों के वक्त एक 3992 नंबर का सवाल भी किया गया था जिसके बारे में मुझे यह जवाब मिला है कि इस नाम की कोई कोग्रापरेटिव सोसाइटी ही नहीं है। इसका मतलब तो यह है कि बोगस ऐग्ज़ेम्पशन ली गई है। यह तो मैंने एक मिसाल दी है मगर ऐसे ही लाखों एकड़ ज़मीन है जो बड़े बड़े ज़मीदारों ने निकाली हुई है। इस ज़मीन की यह लोग बटाई हासिल करते हैं मगर रसीदें नहीं देते। जब कोर्ट में एपरोच किया जाता है तो वहां से बगैर किसी सबूत के केस साबत ही नहीं होता जिसके लिये उन लोगों को सज़ा हो नहीं सकती। इस कोताही की वजह से लाखों एकड़ ज़मीन की ऐग्ज़ैपशन हासिल की जा चुकी है गवर्नमेंट को इस तरफ ध्यान देना चाहिए। कागज़ों में तो ज़मीन मौजूद है मगर प्रैक्टिकली यह कागज़ों से बाहर निकल चुकी है।

एक मैं यह भी अर्ज़ कर दूं कि कुछ जगहों पर ऐसे हालात हैं कि छोटे छोटे लैंडलार्डज़ के हिस्सेदार अपनी मेहनत से पूरी तरह से काश्त करना चाहते हैं, मगर सरकार की तरफ से उनको कोई फैसिलिटीज़ नहीं मिलती इसलिये वह खेती की उपज बढ़ाने में कामयाब नहीं होते। सरकार को ऐसा इंतज़ाम करना चाहिए जिससे उन लोगों को आसानी से ट्रैक्टर, ट्यूबवैल्ज और फर्टिलाइज़र मिल सके। फर्टिलाइज़र की तकसीम का जो सवाल है यह भी उन लोगों तक नहीं पहुँचती जो असल हकदार है। इसके इलावा इसका बहुत सा हिस्सा शराब निकालने में इस्तेमाल होता है। मैं सरकार की मशीनरी से यह बात पूछनी चाहता हूं कि जिन ओथ कमिश्नरों ने गलत बयानियां करके झूठे हलफिया बयान तसदीक किये उन पर आज तक गवर्नमेंट ने क्यों कोई एक्शन नहीं लिया? मैं कह सकता हूं कि श्री ऐच. ऐस. नलवा एक ओथ कमिश्नर हैं उन्होंने बगैर पटवारी की तसदीक के हज़ारों ऐफीडैविट्स तसदीक किये हैं, यह बात गवर्नमेंट के नोटिस में भी लाई गई मगर गवर्नमेंट टस से मस नहीं हुई। मैं कहता हूं कि जब गवर्नमेंट के नोटिस में यह बात आ गई कि फलां हलफिया बयान झूठा है और उसके बाद गवर्नमेंट उस पर कोई कार्यवाही न करे यह कितनी शर्म की बात है। सरदार दर्शन सिंह जी कहते हैं कि उसका कोई कसूर नहीं था। मैं कहता हूं कि जब रिकार्ड यह साबत करता है कि लैंड लेने वाले के हलफिया बयान झूठे हैं, दस्तखत करने वाले ने एक गलत बयानी की है तो गवर्नमेंट ने क्यों ऐक्शन नहीं लिया?

जहां तक मालकान को ज़मीन देने का सवाल है मैं तो इतना ही कहूंगा कि यह ज़मीन छोटे छोटे मालकान को देनी चाहिए क्योंकि यह वह लोग हैं जो मुल्क की पैदावार बढ़ाते हैं।

अब मैं अपने ज़िला करनाल की भी कुछ बातें आपकी खिदमत में अर्ज कर देना चाहता हूं। अगर इस जिला में ट्यूबवैल्ज़ लगा दिये जायें तो सब ज़िलों में यह बैस्ट ज़िला है। मेरा अँदाज़ा यह है कि एग्रीकल्चरल पायँट आफ व्यू से सारे ज़िलों में और कोई ऐसा ज़िला नहीं है। इस इलाके में ज़मीन तो बहुत है मगर आबपाशी के साधन नहीं है अगर यहां के लिय ज्यादा से ज्यादा तादाद में ट्यूबवैल्ज़ दे दिये जायें तो पदावार बढ़ सकती है और जो हमें वाटर लाग्ड एरिया की वजह से घाटा पड़ा है वह भी पूरा हो सकता है। ड्रेन्ज़ पर जो रुपया खर्च किया जा रहा है वह भी बच सकता है अगर इस इलाके में ट्यूबवैल्ज से सिंचाई के साधन पैदा कर दिये जायें। इसके साथ ही हमें यह भी सोचना होगा कि जहां पर ट्यूबवैल्ज़ का इस्तेमाल होगा वहां के लिये हमें फर्टिलाईज़र सप्लाई करने का भी प्रबंध करना होगा।

**Deputy Speaker**: Please wind up within two minutes.

**कामरेड राम प्यारा** : डिप्टी स्पीकर साहिबा, इतनी अहम डीमांड है और यह दो दिन चलती है .............

**Deputy Speaker**: You are not the only Member of the House to speak. There are so many other hon. Members who want to speak.

**कामरेड राम प्यारा** : मैं डिप्टी स्पीकर साहिबा, मोटी मोटी बातें कह कर इसे 5–7 मिन्ट्स में ही खत्म कर दूंगा। एक तो मेरा सब से बड़ा सुजैशन यह है कि ज़मीन लोगों को देने के लिये दिन बदिन कम होती जा रही है, यह कोई रबड़ तो है नहीं कि जिसको खैंच कर बढ़ाया जा सकता है। इसके लिये एक ही रास्ता है कि मकानों के लिये ज्यादा जगह न घेरी जाये। अगर बड़ी बड़ी हवेलियां बनानी ही हैं तो 2-4-5-6 मंज़िलों तक बनाई जा सकती हैं। मैं यहां पर कुछ मोटे मोटे केसिज़ के नाम ले देना चाहता हूं जिन्होंने कोआपरेटिव सोसाइटी के नाम पर ऐगजंपशन हासिल की है मगर ऐक्चुअली कोई सोसाइटी नहीं। सरकार को मैं बता रहा हूं कि यह लोग हैं जो इस फराड के ज़िम्मेदार हैं। एक तो टिक्का जगजीत सिंह जज है, दूसरे हैं कैप्टन सुरेन्द्र सिंह, तीसरे हैं भाई महेन्द्र सिंह और चौथे नगिंदर सिंह का मैं पहले नाम ले चुका हूं....

(*Interruption by Chaudhri Darshan Singh*)

**उपाध्यक्षा** : चौधरी दर्शन सिंह, मैं आपको लास्ट वारनिंग देती हूं अगर आपने फिर इन्ट्रप्ट किया तो नेम किये जाओगे। आप हाउस की कार्रवाई चलने नहीं देते। (I give last warning to Chaudhri Darshan Singh. I would name him if he interrupted again. He is obstructing the proceedings of the House.)

**कामरेड राम प्यारा** : बहुत सी सरप्लस ज़मीन 1960 में निकाली गई थी इसके बाद 216 एकड़ और निकाली गई है। अब और निकाली जा रही है। मैं पूछना चाहता हूँ कि जो ज़मीन इन 4 आदमियों को नाजायज़ तरीका से बतौर ऐग्ज़ैम्पशन दी गई है,

[कामरेड राम प्यारा]

जोकि टिक्का जगजीत सिंह जज, कैप्टन सुरिन्दर सिंह, भाई महेन्द्र सिंह और चौथे नगिंदर सिंह ने निकलवाई है उनका लिहाज़ किया गया है, यह मेरा गवर्नमेंट पर इलज़ाम है। सरकार इस के मुताल्लिक जवाब दे ।

एक और बात मैं कह दूं कि गवर्नमेंट का बहुत सा रुपया चंद चालाक आदमियों के हाथों लूटा जाता है, इसलिये कि ऐडमिनिस्ट्रेटिव प्वायंट आफ व्यू से सरकारी मशीनरी में नुक्स है । मिसाल के तौर पर करनाल मार्किट कमेटी का चेयरमेन जिसके खिलाफ दरखास्तें दिलाई गई हैं कि वह मार्किट कमेटी के ज़मींदारों का रुपया खा गया है । जब इस के खिलाफ इनक्वायरी हुई तो साबित नहीं हो सकी मगर गवर्नमेंट ने इस सिलसिला में मेरे किये गये सवाल नं० 3298 के जवाब में कहा है कि वहां पर 5073 रुपये की गड़बड़ थी। मेरा कहने का मतलब यह है कि ऐडमिनिस्ट्रेटिव कंट्रोल न होने की वजह से चंद होशियार लोग सरकार का रुपया खा जाते हैं । यही वजह है कि यह सरकार 5 एकड़ से कम वाले को मालिया तक भी मुआफ नहीं कर सकी और इनकी कमज़ोरी की वजह से दूसरी तरफ सरकारी फँडज़ में घाटा पड़ता जा रहा है फिर कहूँगा कि छोटे किसानों का जल्दी से जल्दी मुआमला मुआफ किया जाये । इन गरीबों की रक्षा की जाये ताकि यह रोटी कमा सकें । मैं डिप्टी स्पीकर साहिबा, इस सिलसिले में एक शेर सुना कर बैठ जाना चाहता हूँ वह यह है कि :—

> इधर उधर की न बात करो, यह बात कुफर सी लगती है,
> डर रहबर का ही है, मुझे रहज़न से कोई गर्ज नहीं ।

इसलिये मुझे अगर डर लगता है तो इन लोगों से है जो हमारे रहबर बने हुए हैं। जिन ऐग्रीकल्चर मिनिस्टर के साथ बैठ कर -वह लोग रोटी खाते हैं जिनके खिलाफ केसिज़ चलते हैं और दफा 40 में चालान होते हैं। मैं उम्मीद करता हूँ कि मिनिस्टर साहिब जरूर अपना सुधार करेंगे । किसानों को पानी नहीं मिलता जिसकी वजह से पैदावार कम होती है। उधर अगर वह ट्यूबवैल्ज़ पानी की कमी को दूर करने के लिये लगाना चाहते हैं तो कर्जे नहीं मिलते। इसके साथ ही मैं कहूँगा कि जो ऐडमिनिस्ट्रेटिव कंट्रोल न होने की वजह से लटेरे बने हुए हैं उनका खातमा किया जाये । इस महकमा के इनचार्ज सरदार दरबारा सिंह हैं। इन पर 50,00 ज़मींदारों की ज़िम्मेदारी है। अगर यह कोई ख्याल नहीं करेंगे तो यह बरबाद हो जायेंगे ।

**श्री केसरा राम** (डबवाली, एस. सी.) : डिप्टी स्पीकर साहिबा, खेतीबाड़ी के लिये जो डिमांड है वह 8 करोड़ रुपये के लगभग है। हर एक काम के लिये सरकार बहुत पैसा रखती है और जब पैसे का इस्तेमाल होता है तो सरकार उसके मुताल्लिक ध्यान नहीं देती पता नहीं सरकार का क्या ख्याल है। अगर देश की पैदावार बढ़ाने के लिए जो पैसा सरकार रखे उस पैसे को पैदावार बढ़ाने में ही लगाया जावे तब तो पैदावार बढ़ सकती है। लेकिन वह पैसा जैसे कामरेड साहिब ने बताया अमूमन शुगल करने में लगता है । कहीं शराब में लगता है, कहीं कुछ होता है। यह सही है कि वह किसान, खेतीबाड़ी करने

वाले तक नहीं पहुंचता । आखिर हमें बड़ी मुश्किलात झेलनी पड़ रही है। यह पंजाब दुनियां को अनाज दे सकता अगर सरकार 18 साल में खेती करने वालों की इमदाद करती। उलटा उसको कितनी मुश्किलात में डालते हैं। सरकार ने मुज़ारों को खत्म करने के लिये कानून बनाया । मुजारा ऐक्ट एक लूला लंगड़ा कानून है, उसको लागू किया। हरेक उसकी मुज़म्मत करता है। किसान की बदकिस्मती कि बारिश नहीं होती, सोका पड़ जाता है, जैसे अब 2 साल से कहत पड़ रहा है, तो पैदावार नहीं होती । रैविन्यू मिनिस्टर साहिब को चार पांच दफा लिख कर दिया कि बारिश नहीं हुई, तो क्या डाक्टर के नुस्खों से खेतों में फसल हो गई ? पटवारी उस जमीन को पुख्ता बना के लिख देते हैं। मालिक मुज़ारे पर पूरी फसल का दावा करता है। तीन तीन साल तक की वसूली करता है । फसल बिल्कुल खराब होती है लेकिन अनपढ़ किसान बेबस है। इससे ज्यादा जुल्म और क्या हो सकता है । सरकार कहती है कि पैदावार बढ़ाओ । यह तरीका तो पैदावार घटाने का करते हैं। अगर सरकार ने पैदावार बढ़ानी है तो जो ज़मीन की काश्त करता है उसको ज़मीन दे। जो काश्त नहीं करता उससे फौरन ज़मीन लेकर खेती करने वाले को दी जाए। उसको रियायत दी जाए। तब तो मुल्क में अनाज की पैदावार बढ़ सकती है। (विघ्न) तो (डिप्टी स्पीकर साहिबा) अगर खेती करने वालों को यह पूरी इमदाद मिले तो मैं यह यकीन से कह सकता हूँ कि आपको बाहर से अनाज मंगाने की ज़रूरत नहीं रहती । लेकिन यह पैसा पूरी तरह से खर्च नहीं होता । खाद का थैला 15 रुपये था। यह 18 रुपये का कर दिया गया । यह उनकी मदद है। ट्यूबवेल का कर्ज़ा उसको नहीं दिया जाता जो मुस्तहिक है। जो शहरों में बैठे हैं, जिनकी ज़मीन गांव में है, जो कारखाने लगाये बैठे हैं, दुकान में बैठा है, अपनी मलकियती ज़मीन की फरद लेकर दरखास्त दे देता है और 6000 रुपया कर्जा ले लेता है और अपने व्यापारों में पैसा लगा लेता है। बड़े बड़े मालगुज़ारों ने अपने रिश्तेदारों के नाम ज़मीनें लगवा दीं । पहले 1953 में इसके बाद 1958 में फिर मियाद बढ़ा दी और बहुत सारी ज़मीन बेच डाली लेकिन अब कहते हैं कि ज़मीन नहीं है। (सरदार दर्शन सिंह बता रहा था कि ज़मीन कहीं नहीं है ।) ज़मीन तो है; ज़मीन को काश्त करने वालों के पास ज़मीन नहीं है । अगर खेती करने वाले को ज़मीन देकर उसकी मदद करते तो हम तो दूसरे लोगों को अनाज देते । सरकार ने भाखड़ा बनाया और रुपया खर्च किया। लेकिन (डिप्टी स्पीकर साहिबा) अगर आप मेरे हलका में जाएं तो पता लगेगा कि जहां भाखड़े का ज्यादा फायदा होना था वहां एक महीने में 3 दिन पानी चलता है मगर नहरी पटवारी के कागज़ों में देखो तो 1 एकड़ की जगह 4 एकड़ दर्ज है यह बड़ा भारी जुल्म है । मैं आपसे अर्ज़ करूँगा कि मैंने रैविन्यू मिनिस्टर साहिब को लिख करके दिया कि कई खेत तो ऐसे हैं जिन में पानी नहीं पहुंचता, लेकिन आब्याना, (बैटरमेंट चार्जिज़) नहरी मालिया वसूल हो जाता है। इसको कोई सुनने वाला नहीं । वाराबंदी की दरखास्तें देते हैं लेकिन 2-2 साल तक फैसले नहीं होते। मैं अर्ज़ करता हूँ कि यह हमारे कैप्टन साहिब सुन लें कि मैं बीसियों केसों में साबत कर सकता हूँ कि खेत में पानी नहीं गया । मार्च में सिर्फ जब 7 दिन ही नहर में पानी आया था और नहर बंद हो गई, $1\frac{1}{2}$ माह तक नहरें बन्द रहीं, पैदावार बढ़ेगी कैसे ? सरकार ट्यूबवैल लगा कर लोगों की मदद करे, पानी पहुंचाये, खुशक इलाकों को

[श्री केसरा राम]

पानी दे फिर देखो पैदावार बढ़ती है या नहीं। यह कागजी कार्रवाई है। जो पंजाब दुनिया को अनाज दे सकता है वह आज खुद भूखा है। मैं आपके आगे फिर से कहता हूं कि सरकार हरिजन खास कर जिसका खेती पर गुजारा है, जो मेहनतकश है, 75 फीसदी तबका खेती पर गुज़ारा करता है आज उनको मजदूर और मिट्टी ढोने के काबल बना दिये हैं। पिछले साल सरकार ने जमीनें दीं। लेकिन दावे से मैं कहता हूं कि 100 में से 4 आदमियों को भी कब्ज़ा नहीं मिला। जब हम मिनिस्टर साहिब से मिलते हैं तो वह कहते हैं कि कागज़ात में कब्ज़ा दे दिया है। कागज़ात में कब्जे से पैदावार नहीं बढ़ेगी। अगर पंजाब की पैदावार बढ़ाने का सरकार इरादा रखती है तो मेरी राय यह है कि जिस आदमी को पता नहीं कि अनाज कहां पैदा होता है, किस तरह बोया जाता है मगर उसके नाम ज़मीन है, जब तक उसके नाम जमीन रहेगी अनाज की पैदावार ऐसी ही रहेगी। अगर किसान को जमीन दी जाए जो खेती करता है तो पैदावार बढ़ेगी और मुलक खुशहाल होगा। जब तक ज़मीन कारखानेदारों और दूसरे पैसे वाले आदमियों के पास रहेगी, जब तक किसान जमीन के लिये तड़पते रहेंगे पैदावार नहीं बढ़ेगी। दूसरी चीज़ यह है कि लोगों को पानी के लिये बहुत भारी तकलीफ है। सरकार को इस चीज़ के लिये कोई रास्ता निकालना पड़ेगा। या तो पानी के लिये किसानों का कोई बोर्ड बना दें या पानी के लिये कोई अच्छा तरीका अख्तियार किया जाए ताकि जमीन का पूरा हिसाब हो कि इतनी ज़मीन में इतना पानी पहुँच गया। अब तो सिर्फ कागजी कार्रवाई होती है। जिस गांव में 10 बीघे जमीन को पानी लगता है वहां 100 बीघे दर्ज होता है। यह बुरी चीज़ है। मेहनतकश तबका के साथ रियायत करें। सरकार को ध्यान देना चाहिए। उन सारे लोगों का एक बोर्ड कायम करना चाहिए जो खेती से ताल्लुक रखते हैं। जरायत के मकहमा में ग्राम सेवक बैठे हुए हैं। जो नई किस्म का हल ब्लाक में जाता है वह किसान को नहीं मिलता। शहरों के लोग वहां इकट्ठे हुए होते हैं जिनको हल के इस्तेमाल का पता नहीं, वह हल ले जाते हैं। किसी एक आध किसान को कहीं जाकर ब्लाक में हल मिलता है। मैंने दो तीन ब्लाकों की शिकायत की हैं मगर कोई एक्शन नहीं लिया गया। मैं अर्ज़ करना चाहता हूं कि अगर सरकार पैदावार बढ़ाना चाहती है तो बेज़मीन को ज़मीन दे और उनकी मदद करे--पानी, बीज और खाद की तब अनाज का मसला हल कर सकेगी, नहीं तो कागजी कार्रवाई है। इस तरह से सरकार देश को भूखा और नंगा करेगी। जय हिन्द।

**ਪੰਡਤ ਮੋਹਨ ਲਾਲ ਦੱਤ (ਅੰਬ)** : ਡਿਪਟੀ ਸਪੀਕਰ ਸਾਹਿਬ, ਸਰਕਾਰ ਦੀਆਂ ਕੋਤਾਹੀਆਂ ਅਤੇ ਊਣਤਾਈਆਂ ਤਾਂ ਬੇਸ਼ੁਮਾਰ ਹਨ ਇਸ ਕਰਕੇ ਥੋੜੇ ਜਿਹੇ ਸਮੇਂ ਦੇ ਵਿੱਚ ਉਨ੍ਹਾਂ ਸਾਰੀਆਂ ਗੱਲਾਂ ਦਾ ਜ਼ਿਕਰ ਨਹੀਂ ਕੀਤਾ ਜਾ ਸਕਦਾ। ਮੈਂ ਸਿਰਫ ਆਪਣੇ ਇਲਾਕੇ ਦੀ ਜ਼ਰਾਇਤੀ ਤਰੱਕੀ ਦੇ ਬਾਰੇ ਕੁਝ ਸੁਝਾਉ ਦੇਣੇ ਹਨ ਔਰ ਹਾਊਸ ਦਾ ਧਿਆਨ ਉਸ ਪਾਸੇ ਵਲ ਦਿਵਾਉਣਾ ਚਾਹੁੰਦਾ ਹਾਂ। ਸਾਡੇ ਇਲਾਕੇ ਦੇ ਵਿੱਚ ਖੇਤੀ ਬਾੜੀ ਮਹਿਜ਼ ਇਕ ਜੂਆ ਹੈ, ਗੈਂਬਲਿੰਗ ਆਨ ਰੇਨਜ਼, ਬਾਰਿਸ਼ ਹੋ ਗਈ ਤਾਂ ਕਿਤੇ ਥੋੜੇ ਬਹੁਤ ਦਾਣੇ ਹੋ ਗਏ। ਬਾਰਿਸ਼ ਦਾ ਇਹ ਹਾਲ ਹੈ ਕਿ ਜਾਂ ਤਾਂ ਬਹੁਤ ਜ਼ਿਆਦਾ

सोश्रायल कनज़रवेशन क्योंकि हज़ारों एकड़ ज़मीन सेम और रई होने के कारण बेकार पड़ी हुई है । इस बारे में एक प्राजैक्ट बनी हुई है जो कि कई सालों से मन्ज़ूर हुई पड़ी है लेकिन इसको आज तक चालू नहीं किया गया । गवर्नमेंट को इस तरफ ध्यान देने की ज़रूरत है ।

फिर, स्पीकर साहब, एग्रीकल्चर डिपार्टमेंट की तरफ से जो एग्रीकल्चरल इम्पलीमेंटस तैयार करने के लिये कोटा दिया जाता है वह बहुत थोड़े फेबरीकेटरज़ को दिया जाता है और इसी वजह से यह मिसयूज़ होता है । यह ज़्यादा जगह पर दिया जाना चाहिए । दूसरा जिन फेबरीकेटरज़ को यह कोटा डिपार्टमेंट देता है वह ऐसे होते हैं । जो इसको मिसयूज़ करते हैं इस चीज़ पर चेक होना चाहिए । फिर डिपार्टमेंट की तरफ से कई इम्पलीमेंट्स सबसीडाईज़ड रेटस पर दिये जाते हैं । अगर उनकी मार्किट में प्राईस देखी जाये तो यह उस प्राईस से कम होती है जिस पर यह सबसीडाईज़ करके देते हैं इस तरह से जमींदारों को नुकसान पहुंचता है ।

फिर, स्पीकर साहब मैं हाउस का ध्यान एक और चीज़ की तरफ दिलाना चाहता हूँ कि डिपार्टमेंट की तरफ से किसी क्राप की कास्ट आफ प्रोडक्शन एसेस करने का इंतज़ाम नहीं है जिससे किसान को पता नहीं लग सकता कि कौन सी क्राप प्रोडियूस करने से उसको फायदा है और कौन सी प्रोडियूस करने में उसे नुकसान है । इसलिये डिपार्टमेंट को प्राईस स्पोटिंग स्कीम पर अमल करना चाहिए । जब किसान को यह पता लग जायगा कि उसको कौन सी क्राप प्रोडियूस करने में फायदा है तो वह उसी के प्रोड्यूस करने में ज्यादा दिल लगा कर काम को करेगा । (घंटी की आवाज़) स्पीकर साहब, अभी तो पांच ही मिनट मैं बोला हूँ ।

**श्री अध्यक्ष** : नहीं, आठ मिनट हो गए हैं । अब आप वाईंड अप करें । (The hon. Member has already taken eight minutes. He should wind up now.)

**चौधरी इन्द्र सिंह मलिक** : बस स्पीकर साहब, मैं थोड़ी देर में खत्म कर दूंगा । अब मैं हाउस का ध्यान इस बात की तरफ दिलाना चाहता हूँ कि एग्रीकल्चर के डिपार्टमेंट की एडमिनिस्ट्रेशन बड़ी टाप हैवी है । इसमें से ज्वायंट डाइरैक्टर की जो पोस्ट है इसको एबालिश कर देना चाहिए । फिर इस महकमे में हर क्राप के लिये अलग अलग एक्सपर्ट्स मुकर्रर किये हुए हैं हालांकि हरेक क्राप के लिये अलग अलग एक्सपर्ट्स की ज़रूरत नहीं है । सारी क्राप्स के लिये एक ही एक्सपर्ट ऐसा लगाया जाना चाहिए जो सारी किस्म की क्राप्स की वाकफियत रखता हो । इसी तरह से इस डिपार्टमेंट में कोई पांच सौ इन्स्पैक्टर्ज़ हैं जो फील्ड में काम करते हैं और हरेक ब्लाक में एक एक्सटेनशन आफीसर होता है तो इन सब के होते हुए इन्होंने जो इम्पलीमेंट इन्सपैक्टर्ज़ लगा रखे हुए हैं उनकी कोई ज़रूरत नहीं रहती है । उनको हटा देना चाहिए ।

फिर, स्पीकर साहिब, जो ब्लाकस का काम है वह महकमा कम्यूनिटी डिवेलप-मेंट के नीचे नहीं होना चाहिए क्योंकि तजरुबा ज़ाहर करता है कि इस महकमे के अण्डर रहने से यह काम नहीं कर सकता इसलिये इनको एग्रीकल्चर डिपार्टमेंट के नीचे ही कर देना चाहिए इस तरह करने से लोगों को ज्यादा सहूलियात मुहैया हो सकेंगी और वह ज़्यादा फायदा उठा सकेंगे ।

[चौधरी इन्दर सिंह मलिक]

इसी तरह से स्पीकर साहब, इस महकमा में कई पोस्टें ऐसी हैं जिनकी कोई ज़रूरत नहीं है और बड़ी डुप्लीकेशन है। इसलिये मैं सजैस्ट करता हूँ कि जो सैक्रेटरी टू गवर्नमेंट पंजाब एग्रीकल्चर है और जो कमिश्नर एग्रीकलचरल प्रोडक्शन है इन दोनों पोस्टों को एक कर देना चाहिए। इसी तरह से इस डिपार्टमेंट में जो असिस्टेंट डायरैक्टर वेस्ट लेंड्ज़ की पोस्ट है और जो एसिस्टेंट डायरैक्टर रिकलेमेशन आफ लैंड्ज़ की पोस्ट है इन दोनों को एमलगामेट कर देना चाहिए। इस तरह से काफी खर्च में बचत की जा सकती है और इस डिपार्टमेंट का काम भी ठीक तरह से चल सकता है।

अब स्पीकर साहिब, मैं दो मिनट के लिये इरीगेशन डिपार्टमेंट के बारे में कुछ कहूँगा। मेरी अर्ज़ यह है कि नहरों में जब पानी ज़्यादा होता है, फसलों को जब पानी ज़्यादा दिया जाता है तो फसल भी ज्यादा होती है। अगर चार दिन की बजाए एक ही दिन पानी दिया जाए तो भी आबयाना पूरे पानी का लगाया जाता है यह ठीक नहीं है। अगर पानी कम दिया जाए तो आबयाना भी कम लिया जाना चाहिए। इसके लिये मीटर सिस्टम चालू करना चाहिए। (घंटी)

फिर स्पीकर साहिब, हमारे जींद में कुछ माइनरज़ की रीमौडलिंग की गई जैसे मोरखी, बहबलपुर, हाड के माईनरज़ की। इनको खोल दिया गया मगर उनमें पानी नहीं छोड़ा गया। अगर उनको पानी नहीं देना तो उनके खोलने का क्या फायदा है। उनमें जल्दी पानी दिया जाए।

**Mr. Speaker** : Please wind up,

**चौधरी इन्द्र सिंह मलिक** : फिर ड्रेनज़ हैं बहादुरगढ़, नाई नाला, रेवाना इन का बुरा हाल है। इनको कभी खोदा नहीं जाता, इन पर पुल नहीं हैं, लोगों को बड़ी तकलीफ का सामना करना पड़ता है। पानी टूट जाता है, इनके किनारे मज़बूत नहीं किये जाते। इससे बड़ा नुकसान होता है। इनकी खुदाई होनी चाहिए, इन पर पुल बनाए जाने चाहिएं।

इसी तरह से किसानों को एक और बड़ी तकलीफ है। उनको बार बार और मुख्तलिफ जगहों पर अपने काम करवाने के लिये जाना पड़ता है। महकमा इरीगेशन का एक अफसर हिसार में होता है तो दूसरा फरीदाबाद में। हिसार में ऐक्स० इ०ऐन० होगा तो ऐस०इ० फरीदाबाद में और जिलादार टोहाना में। इस तरह से किसानों को जगह जगह अपनी तकलीफों को दूर कराने के लिये भटकना पड़ता है। यह सारे दफतर एक ही जगह पर होने चाहिएं ताकि उसको जगह जगह जाने की तकलीफ न उठानी पड़े।

इसके अलावा मैं, जो इस महकमे में डिसपैरिटीज़ पाई जाती हैं उन की तरफ आपका ध्यान दिलाना चाहता हूँ। वाटर रिमिशन के बारे में बड़ी डिसपैरिटी है जो कि रीमूव की जानी चाहिए। हर एक जमींदार को रिमिशिन एक जैसी होनी चाहिए। इरीगेशन डिपार्टमेंट की रिपोर्ट के अन्दर यह कहा है :

> The Committee feel that the distribution of duties among the Chief Engineers, as at present, does not seem to be clear to a layman. One Chief Engineer is incharge of a few running canals here and a few canals there. Likewise, another Chief Engineer is incharge of a few Drainage Works here and a few Drainge Works there. In the opinion of the Committee if one officer is made incharge of all the running canals and another of all the Drainage Works or construction they would be more effective and will specialise their respective items of work.

फिर सफा ३० पर दर्ज है।

The figures regarding irrigated area in the state in the year 1963-64 reveal that whereas the total area under irrigation was about 84 Lakh acres, there was vast disparity between the area irrigated in the Hariana Region, Hilly Region and other Regions of the State. Whereas the highest area irrigated in the State was in Amritsar, being 88 percent, followed by Jullundur, Ferozepur etc. the highest irrigated area in the Hariana Region was in Hissar being only 49 per cent. The irrigation percentage in Gurgaon was about 15 whereas in Mohindergarh it was still lower.

The Committee feel that there is a wide disparity in the irrigational facilities which are at present being provided to various areas in the State. The Committee recomended that in order to do away with this disparity, Government should pay special attention to providing more irrigation facilities in the under-developed areas.

**Mr. Speaker :** Please stop now.

चौधरी इन्द्रसिंह मलिक : अच्छी बात स्पीकर साहिब, अन्त में मैं इतना ही कह कर बैठ जाता हूँ कि इन डिसपैरिटीज़ को दूर किया जाए और जो सुझाव मैंने दिये हैं उन पर गौर किया जाए ।

**ਸਰਦਾਰ ਸੰਪੂਰਨ ਸਿੰਘ ਧੌਲਾ** (ਬਰਨਾਲਾ) : ਸਪੀਕਰ ਸਾਹਿਬ, ਅੱਜ ਹਾਊਸ ਵਿਚ ਬਹੁਤ ਅਹਿਮ ਮਸਲੇ ਤੇ ਵਿਚਾਰ ਹੋ ਰਹੀ ਹੈ। ਮੈਂ ਸਮਝਦਾ ਹਾਂ ਕਿ ਇਸ ਮਸਲੇ ਨੇ ਹਿੰਦੁਸਤਾਨ ਦੀ ਇੱਜ਼ਤ ਨੂੰ ਸਟ ਮਾਰੀ ਹੋਈ ਹੈ । ਜਦੋਂ ਅਸੀਂ ਅੱਜ ਅਖਬਾਰਾਂ ਦੇ ਕਾਰਟੂਨ ਦੇਖਦੇ ਹਾਂ ਤਾਂ ਸਾਡਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ । ਉਨ੍ਹਾਂ ਕਾਰਟੂਨਾਂ ਵਿੱਚ ਸਾਡੀ ਸਰਕਾਰ ਦੇ ਹੱਥ ਵਿੱਚ ਠੂਠਾ ਦਿਖਾਇਆ ਹੁੰਦਾ ਹੈ ਅਤੇ ਉਹ ਆਪਣੇ ਲੋਕਾਂ ਲਈ ਅਨਾਜ ਮੰਗਦੀ ਹੁੰਦੀ ਹੈ । ਫਰੀਦ ਜੀ ਫਰਮਾਉਂਦੇ ਹਨ

ਬਾਰ ਪਰਾਏ ਬੈਸਣਾ ਸਾਈਂ ਮੁਝੇ ਨਾ ਦੇ
ਜੇ ਤੂੰ ਏਵੇਂ ਰਖਸੀ ਤਾਂ ਜਿਉ ਸਰੀਰੋਂ ਲੇਹ ।

ਫਰੀਦ ਜੀ ਫਰਮਾਉਂਦੇ ਹਨ ਕਿ ਹੇ ਵਾਹਿਗੁਰੂ ਮੈਨੂੰ ਪਰਾਏ ਦਰ ਤੇ ਮਗਣਾ ਨਾ ਪਵੇ ਤੇ ਜੇ ਮੰਗਨਾ ਪਵੇ ਤਾਂ ਤੂੰ ਮੈਨੂੰ ਚੁਕ ਲੈ । ਅਜ ਸਾਡੀ ਇਹ ਹਾਲਤ ਹੈ ਕਿ ਅਸੀਂ ਅਨਾਜ ਦੀ ਖਾਤਰ ਸਾਰੀ ਦੁਨੀਆਂ ਵਿੱਚ ਭਿਖਾਰੀ ਦੇ ਰੂਪ ਵਿੱਚ ਫਿਰਦੇ ਹਾਂ। ਇਸ ਦਾ ਕਾਰਣ ਇਹ ਹੈ ਕਿ ਸਾਡੀ ਸਰਕਾਰ ਪੈਦਾਵਾਰ ਵਧਾਉਣ ਵਲ ਪੂਰਾ ਧਿਆਨ ਨਹੀਂ ਦੇ ਸਕੀ, ਉਹ ਸਾਧਨ ਮੁਹੱਈਆ ਨਹੀਂ ਕਰ ਸਕੀ ਜਿਹੜੇ ਪੈਦਾਵਾਰ ਵਧਾਉਣ ਲਈ ਜ਼ਰੂਰੀ ਹਨ । ਸਭ ਤੋਂ ਪਹਿਲੀ ਚੀਜ਼ ਜੋ ਇਸ ਲਈ ਜ਼ਰੂਰੀ ਹੈ ਉਹ ਹੈ ਜ਼ਮੀਨ ਨੂੰ ਚੰਗਾ ਬਨਾਉਣਾ। ਸਾਡੀ ਸਰਕਾਰ ਨੇ ਜੋ ਜ਼ਮੀਨ ਸੇਮ ਕਰਕੇ ਖਰਾਬ ਹੋ ਗਈ ਹੈ ਉਸ ਵਲ ਬਹੁਤ ਘਟ ਧਿਆਨ ਦਿੱਤਾ ਹੈ ਅਤੇ ਅਗਰ ਕਿਤੇ ਧਿਆਨ ਦਿੱਤਾ ਵੀ ਹੈ ਤਾਂ ਉਸ ਨੂੰ ਸਿਰੇ ਨਹੀਂ ਚੜ੍ਹਾ ਸਕੀ। ਮੈਂ ਜ਼ਿਲ੍ਹਾ ਸੰਗਰੂਰ ਦੀ ਮਿਸਾਲ ਦਿੰਦਾ ਹਾਂ । ਰਿਆਸਤ ਵਿੱਚ ਇਹ ਸਭ ਤੋਂ ਜ਼ਿਆਦਾ ਸੇਮ ਜ਼ਦਾ ਇਲਾਕਾ ਹੈ । ਅਗਰ ਇਥੋਂ ਵਜ਼ੀਰ ਸਾਹਿਬ ਜਦ ਆਪਣੀ ਕਾਰ ਵਿੱਚ ਜਾਂਦੇ ਹਨ ਤਾਂ ਸੰਗਰੂਰ ਦੀ ਹਦ ਵਿਚ ਵੜਦੇ ਹੀ ਮੀਲੋਂ ਮੀਲ ਸੇਮਜ਼ਦਾ ਅਤੇ ਥੂਰ ਤੇ ਕਲਰ ਨਾਲ ਖਰਾਬ ਇਲਾਕਾ ਦੇਖਦੇ ਹੋਣਗੇ । ਉਸ ਦਾ ਕਾਰਨ ਹੈ ਸੇਮ ਦੀਆਂ ਨਾਲੀਆਂ ਦਾ ਗਲਤ ਬਨਾਉਣਾ । ਮੈਂ ਕਹਿੰਦਾ ਹਾਂ ਕਿ ਅਗਰ ਐਲਾਈਨਮੈਂਟ ਸਹੀ ਵੀ ਹੋਵੇ ਤਾਂ ਵੀ ਹਾਲਤ ਇਹ ਹੈ ਕਿ ਸੰਗਰੂਰ ਵਿੱਚ ਜਿਤਨੀਆਂ ਸੇਮ ਨਾਲੀਆਂ ਬਣੀਆਂ ਹਨ ਉਹ ਪੂਰੀਆਂ ਨਹੀਂ ਬਣੀਆਂ ਅਧੂਰੀਆਂ ਹਨ । ਕਾਗਜ਼ਾਂ ਵਿੱਚ ਭਾਵੇਂ ਉਹ ਮੁਕੰਮਲ ਹੋ ਗੀਆਂ ਦਿਖਾਈਆਂ ਗਈਆਂ ਹੋਣ ਪਰ ਹਨ ਅਧੂਰੀਆਂ। ਕਿਸੇ ਤੇ ਪੁਲ ਨਹੀਂ ਬਣਿਆ।

[ਸਰਦਾਰ ਸੰਪੂਰਨ ਸਿੰਘ ਧੌਲਾ]

ਅਗਰ ਪੁਲ ਬਣ ਗਿਆ ਹੈ ਤਾਂ ਜੋ ਰੇਤਾ ਪੁਲ ਬਨਾਉਣ ਵੇਲੇ ਹੇਠਾਂ ਪਾਇਆ ਗਿਆ ਸੀ ਉਹ ਨਹੀਂ ਕਢਿਆ ਗਿਆ। ਅਗਰ ਰੇਤਾ ਕਢ ਵੀ ਲਿਆ ਤਾਂ ਹੁਣ ਸਰਕੜੇ ਆਦਿ ਨਾਲ ਪੁਰ ਹੋ ਚੁਕਿਆ ਹੈ। ਪਰ ਕੋਈ ਧਿਆਨ ਨਹੀਂ ਦਿੰਦਾ। ਨਤੀਜਾ ਇਹ ਹੈ ਕਿ ਜ਼ਿਲ੍ਹੇ ਦੀ ਜ਼ਮੀਨ ਬਰਬਾਦ ਹੋ ਰਹੀ ਹੈ। ਅਗਰ ਇਹ ਸਮਝਦੇ ਹਨ ਕਿ ਉਥੇ ਡਰੇਨਾਂ ਠੀਕ ਹਨ ਤਾਂ ਇਹ ਗੱਲ ਗਲਤ ਹੈ। ਇਹ ਜਾਕੇ ਦੇਖ ਲੈਣ ਮੈਂ ਇਨ੍ਹਾਂ ਦੇ ਨਾਲ ਜਾਣ ਨੂੰ ਤਿਆਰ ਹਾਂ। ਮੈਂ ਇਨ੍ਹਾਂ ਨੂੰ ਦਿਖਾਣਾ ਚਾਹੁੰਦਾ ਹਾਂ ਕਿ ਲੋਕ ਕਿਵੇਂ ਦੁਖੀ ਹਨ। ਡਰੇਨਾਂ ਦੀ ਸਫਾਈ ਨਹੀਂ ਕਰਾਈ ਜਾਂਦੀ। ਪਾਣੀ ਨਿਕਲਦਾ ਨਹੀਂ ਤੇ ਪਿੰਡ ਬਰਬਾਦ ਹੋ ਰਹੇ ਹਨ।

ਪਾਣੀ ਦੋ ਤਰੀਕਿਆਂ ਨਾਲ ਦਿੱਤਾ ਜਾਂਦਾ ਹੈ। ਇਕ ਹੈ ਨਹਿਰੀ ਪਾਣੀ। ਇਸ ਦੇ ਜੋ ਮਾਲਕ ਹਨ, ਮੈਂ ਉਨ੍ਹਾਂ ਨੂੰ ਨਹਿਰੀ ਨਵਾਬ ਕਹਿੰਦਾ ਹਾਂ। ਉਹ ਲੋਕਾਂ ਨੂੰ ਤੰਗ ਕਰਕੇ ਬੜੇ ਖੁਸ਼ ਹੁੰਦੇ ਹਨ। ਇਸ ਰਿਆਸਤ ਵਿੱਚ ਜੋ ਮੋਘੇ ਲਗਾਏ ਜਾਂਦੇ ਹਨ ਉਹ ਬੜੇ ਵਿਤਕਰੇ ਭਰੇ ਢੰਗ ਨਾਲ ਲਾਏ ਜਾਂਦੇ ਹਨ। ਜ਼ਿਲ੍ਹਾ ਅੰਮ੍ਰਿਤਸਰ ਵਿੱਚ ਮੋਘਾ ਪ੍ਰਤੀ ਇਕ ਹਜ਼ਾਰ ਏਕੜ ਪਿੱਛੇ 3.5 ਦਾ ਲਗਾਇਆ ਜਾਂਦਾ ਹੈ ਪਰ ਜ਼ਿਲਾ ਸੰਗਰੂਰ ਵਿੱਚ ਇਹ 2.05 ਦਾ ਲਾਇਆ ਜਾਂਦਾ ਹੈ। ਕਿੰਨੇ ਵਿਤਕਰੇ ਵਾਲੀ ਅਤੇ ਸ਼ਰਮਨਾਕ ਗੱਲ ਹੈ ਕਿ ਇਕ ਹੀ ਸਟੇਟ ਹੈ ਮਗਰ ਵੱਖ ਵੱਖ ਲੋਕਾਂ ਨਾਲ ਵੱਖ ਵੱਖ ਸਲੂਕ ਕੀਤਾ ਜਾਂਦਾ ਹੈ। ਇਹ ਗੱਲ ਠੀਕ ਨਹੀਂ। ਹੋਰ ਵੀ ਨਹਿਰਾਂ ਦੇ ਮਹਿਕਮੇ ਵਿੱਚ ਬਹੁਤ ਬਦ-ਉਨ-ਵਾਨੀਆਂ ਹੁੰਦੀਆਂ ਹਨ। ਅਗਰ ਕਿਸੇ ਨੇ ਖਾਲ ਬਦਲਵਾਉਣਾ ਹੋਵੇ, ਨਾਲ ਬੰਦ ਹੋਵੇ ਜਾਂ ਹੋਰ ਇਸ ਤਰ੍ਹਾਂ ਦੇ ਛੋਟੇ ਮੋਟੇ ਕੰਮ ਕਰਵਾਉਣੇ ਹੋਣ ਤਾਂ ਇਹ ਕੰਮ ਕਰਾਉਣ ਵਿੱਚ ਕਈ ਕਈ ਸਾਲ ਲੱਗ ਜਾਂਦੇ ਹਨ। ਮੈਂ ਹੈਰਾਨ ਕਿ ਇਸ ਸਰਕਾਰ ਦਾ ਸਾਰਾ ਧਿਆਨ ਖੁਰਾਕ ਦੀ ਪੈਦਾਵਾਰ ਵਧਾਉਣ ਦੇ ਮਸਲੇ ਤੇ ਮਰਕੂਜ਼ ਹੋਣ ਦੇ ਬਾਵਜੂਦ ਇਸ ਤਰ੍ਹਾਂ ਦੀ ਹਾਲਤ ਹੈ। ਇਨ੍ਹਾਂ ਦੋਹਾਂ ਮਹਿਕਮਿਆਂ ਦਾ ਖੇਤੀ ਬਾੜੀ ਤੇ ਨਹਿਰ ਦਾ ਆਪਸ ਵਿੱਚ ਤਾਲ ਮੇਲ ਨਹੀਂ ਹੈ ਤਾਂ ਪੈਦਾਵਾਰ ਕਿਵੇਂ ਵੱਧ ਸਕਦੀ ਹੈ। ਇਕ ਨੂੰ ਪਤਾ ਨਹੀਂ ਲੱਗਦਾ ਦੂਜਾ ਕੀ ਕਰ ਰਿਹਾਂ ਹੈ ਤੇ ਦੂਜੇ ਨੂੰ ਨਹੀਂ ਪਤਾ ਲਗਦਾ ਕਿ ਪਹਲਾ ਕੀ ਕਰ ਰਿਹਾ ਹੈ। ਨਹਿਰੀ ਪਾਣੀ ਵਲੋਂ ਲੋਕਾਂ ਨੂੰ ਬੜੀ ਤਕਲੀਫ ਹੈ। ਇਸ ਕਰਕੇ ਕਈ ਲੋਕਾਂ ਨੇ ਟਿਊਬਵੈਲ ਲਾਉਣ ਦੀ ਕੋਸ਼ਿਸ਼ ਕੀਤੀ ਪਾਣੀ ਹਾਸਲ ਕਰਨ ਦੇ ਮਨੋਰਥ ਨਾਲ। ਪਰ ਉਸ ਪਾਸੇ ਵੀ ਸਰਕਾਰ ਦੇ ਧਿਆਨ ਦੇਣ ਦੀ ਲੋੜ ਹੈ। ਪਿਛਲੇ ਸਾਲ ਜੋ ਪਾਈਪ ਦੋ ਜਾਂ ਢਾਈ ਰੁਪਏ ਫੁਟ ਮਿਲਦਾ ਸੀ ਹੁਣ ਉਹ 4-4½ ਰੁਪਏ ਮਿਲਦਾ ਹੈ। ਅਗਰ ਪਾਣੀ ਨੂੰ ਉਪਰ ਚੜ੍ਹਾਉਣ ਲਈ ਪੱਖਾ ਲਾਉਣਾ ਚਾਹੇ ਤਾਂ ਕਿਸਾਨ ਨੂੰ ਉਹ ਨਹੀਂ ਮਿਲਦਾ ਜਾਂ ਬਹੁਤ ਮਹਿੰਗਾ ਮਿਲਦਾ ਹੈ। ਮੈਂ ਆਪਣਾ ਤਜਰਬਾ ਦੱਸਦਾ ਹਾਂ। ਮੈਂ ਬੋਰ ਕਰਾਉਣਾ ਸੀ। ਪੱਖਾ ਮੁਲ ਲੈਣ ਗਿਆ। ਮੈਨੂੰ ਕਹਿ ਦਿੱਤਾ ਗਿਆ ਕਿ ਪੱਖਾ ਤਾਂ ਆਉਂਦਾ ਹੀ ਨਹੀਂ। ਮੈਂ ਕਿਸੇ ਹੋਰ ਦੋਸਤ ਨੂੰ ਕਿਹਾ ਕਿ ਮੈਨੂੰ ਪੱਖਾ ਲੈ ਕੇ ਦੇਵੇ। ਉਸ ਨੇ ਮੈਨੂੰ ਦੂਜੇ ਦਿਨ ਹੀ ਕਿਹਾ ਕਿ 400-500 ਰੁਪਏ ਨੂੰ ਮਿਲਦਾ ਹੈ। ਦਸੋ ਇਸ ਤੋਂ ਵੱਧ ਸਰਕਾਰ ਦੀ ਅਨ-ਗਹਿਲੀ ਕੀ ਹੋ ਸਕਦੀ ਹੈ। ਜੋ ਲੋਕ ਮੁਨਾਸਬ ਨਫਾ ਦੇ ਕੇ ਪਪ ਲਾਉਣ ਲਈ ਤਿਆਰ ਹਨ ਉਨ੍ਹਾਂ ਨੂੰ ਵੀ ਇਹ ਸਰਕਾਰ ਸਪਲਾਈ ਨਹੀਂ ਕਰ ਸਕਦੀ। ਇਸ ਤੋਂ ਵੱਧ ਘਿਰਨਤ ਦੀ ਕੀ ਗੱਲ ਹੋ ਸਕਦੀ ਹੈ। ਸਾਰੇ ਲੋਕ ਆਪ ਟਯੂਬਵੈਲ ਬੋਰ ਕਰਾ ਰਹੇ ਹਨ।

ਇਸ ਲਈ ਮੈਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਟਯੂਬ ਵੈਲ ਲਗਾਣ ਲਈ ਟਯੂਬ ਵੈਲ ਬੋਰ ਕਰਨ ਲਈ, ਟਯੂਬ ਵੈਲ ਪੁਟਣ ਲਈ ਅਤੇ ਠੀਕ ਕਰਨ ਲਈ ਬਲਾਕ ਲੈਵਲ ਤੇ ਅਤੇ ਜ਼ਿਲਾ ਲੈਵਲ ਤੇ ਪ੍ਰਬੰਧ ਕਰਨਾ ਚਾਹੀਦਾ ਹੈ ਕਿਉਂਕਿ ਇਹ ਪ੍ਰਬੰਧ ਨਹੀਂ ਅਤੇ ਇਸ ਕਰਕੇ ਕਿਸਾਨਾਂ ਵਿੱਚ ਭਾਰੀ ਬੇਚੈਨੀ ਹੈ।

ਤੀਸਰੀ ਗੱਲ ਇਹ ਹੈ ਕਿ ਖਾਦ ਦੀ। ਖਾਦ ਦੀ ਖੇਤੀ ਲਈ ਬਹੁਤ ਜ਼ਰੂਰਤ ਹੈ ਅਤੇ ਹੁਣ ਜਦ ਲੋਕਾਂ ਨੇ ਖਾਦ ਪਾਣ ਦਾ ਮਨ ਬਣਾਇਆ ਹੈ ਤਾਂ ਸਰਕਾਰ ਪਾਸ ਖਾਦ ਹੀ ਮੁਕ ਗਈ ਹੈ। ਖਾਦ ਕਿਸਾਨ

ਨੂੰ ਲਭ ਨਹੀਂ ਰਹੀ ਉਹ ਕੀ ਕਰੇ । ਪੰਜਾਬ ਦਾ ਕਿਸਾਨ ਉਹ ਹੈ ਜੋ ਰਾਤੋ ਰਾਤ ਮਿਟੀ ਨੂੰ ਸੋਨੇ ਵਿਚ ਬਦਲ ਸਕਦਾ ਹੈ। ਰਾਤੋ ਰਾਤ ਨਹਿਰਾਂ ਕਢ ਸਕਦਾ ਹੈ ਅਤੇ ਰਾਤੋ ਰਾਤ ਹੋਰ ਸਭ ਕੰਮ ਕਰ ਸਕਦਾ ਹੈ ਉਸ ਨੂੰ ਖਾਦ ਨਹੀਂ ਦਿੱਤੀ ਜਾ ਰਹੀ । ਇਹ ਸਰਕਾਰ ਦੇ ਖੇਤੀ ਦੇ ਮਹਿਕਮੇ ਦੀ ਨਾ-ਅਹਿਲੀਅਤ ਦਾ ਸਬੂਤ ਹੈ । ਕਿੰਨੇ ਦੁਖ ਦੀ ਗੱਲ ਹੈ ਕਿ ਖਾਦ ਦੀ ਬੋਰੀ ਜਿਹੜੀ ਪਹਿਲੇ 16 ਰੁਪਏ ਦੀ ਸੀ ਹੁਣ 19 ਰੁਪਏ ਦੀ ਹੋ ਗਈ ਹੈ । ਵਜ਼ੀਰ ਇਹ ਕਹਿੰਦੇ ਹਨ ਕਿ ਅਸੀਂ ਖਾਦ ਸਸਤੀ ਦੇਣ ਦਾ ਯਤਨ ਕਰ ਰਹੇ ਹਾਂ ਇਹ ਉਸ ਗੱਲ ਦਾ ਸਬੂਤ ਹੈ ਕਿ ਕਿਵੇਂ ਖਾਦ ਸਸਤੀ ਕਰ ਰਹੇ ਹਨ । ਇਹ ਕਹਿੰਦੇ ਹਨ ਖਾਦ ਆਮ ਕਰ ਦਿੱਤੀ ਹੈ ਪਰ ਖਾਦ ਪਿੰਡਾਂ ਵਿੱਚ ਮਿਲ ਨਹੀਂ ਰਹੀ ਅਤੇ ਸਪੀਕਰ ਸਾਹਿਬ ਮੇਰਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ ਕਿ ਕਿਵੇਂ ਅਸਾਡੇ ਗਵਾਂਢੀ ਦੇਸ਼ ਪਾਕਿਸਤਾਨ ਵਿੱਚ ਇਹੋ ½ ਕਵਿੰਟਲ ਦੀ ਬੋਰੀ 8 ਰੁਪਏ ਤੇ ਮਿਲਦੀ ਹੈ ਤੇ ਸਾਡੇ ਪਾਸ ਇਹੋ ½ ਕਵਿੰਟਲ ਦੀ ਬੋਰੀ 17 ਯਾ 16 ਰੁਪਏ ਨੂੰ ਮਿਲਦੀ ਹੈ। ਇਸ ਦਾ ਕਾਰਨ ਕੀ ਹੈ ? ਇਸ ਦਾ ਕਾਰਨ ਇਹ ਹੈ ਕਿ ਸਰਕਾਰ ਮਹਿਕਮਾ ਵਧਾਂਦੀ ਹੈ ਤੇ ਕੰਮ ਘਟ ਕਰਦੀ ਹੈ । ਜੋ ਰਕਮ ਰਖੀ ਜਾਂਦੀ ਹੈ ਡੀਵੈਲਪਮੈਂਟ ਲਈ ਉਹ ਮੁਲਾਜ਼ਮਾਂ ਨੂੰ ਤਨਖਾਹਾਂ ਦੇਣ ਵਿੱਚ ਚਲੀ ਜਾਂਦੀ ਹੈ ਤੇ ਅਸਲ ਕੰਮ ਘਟ ਕਰ ਰਹੇ ਹਨ । ਇਥੇ ਦੀ ਸਰਕਾਰ ਦੀ ਇਹ ਹਾਲਤ ਹੈ ਤੇ ਅਸਾਡੇ ਗੁਆਂਢੀ ਦੇਸ਼ ਵਿਚ ਕੰਮ ਵਧੇਰੇ ਕਰਦੇ ਹਨ ਤੇ ਤਨਖਾਹਾਂ ਤੇ ਖਰਚ ਘਟ ਕਰਦੇ ਹਨ । ਉਥੇ 8 ਰੁਪਏ ਦੀ ਬੋਰੀ ਖਾਦ ਦੀ ਮਿਲਦੀ ਹੈ ।

ਇਸ ਤੋਂ ਇਲਾਵਾ ਸਪੀਕਰ ਸਾਹਿਬ, ਤੁਸੀਂ ਅਖਬਾਰਾਂ ਵਿਚ ਪੜ੍ਹਿਆ ਹੋਣਾ ਹੈ ਕਿ ਯੂਰਪੀਨ ਕੰਟ੍ਰੀਜ਼ ਵਿੱਚ ਖਾਦ ਦਾ ਭਾ ਸਾਡੇ ਨਾਲੋਂ ਵੀ ਅੱਧਾ ਹੈ । ਇਸ ਪਾਸੇ ਵਲ ਸਰਕਾਰ ਨੂੰ ਜਲਦ ਤੋਂ ਜਲਦ ਧਿਆਨ ਦੇਣਾ ਚਾਹੀਦਾ ਹੈ ਕਿ ਕਿਵੇਂ ਖਾਦ ਸਸਤੀ ਤੇ ਬਹੁਤ ਮਿਕਦਾਰ ਵਿੱਚ ਮਿਲ ਸਕੇ। ਖਾਦ ਦਾ ਨਾ ਮਿਲਣਾ ਖੇਤੀ ਦੀ ਉਪਜ ਲਈ ਹਾਨੀਕਾਰਕ ਹੈ ।

ਇਸ ਤੋਂ ਬਾਅਦ ਹੈ ਮਸ਼ੀਨਰੀ । ਮਸ਼ੀਨਰੀ ਪੈਦਾਵਾਰ ਦਾ ਇਕ ਵੱਡਾ ਸਾਧਨ ਹੈ ਪਰ ਇਸ ਦੀ ਹਾਲਤ ਬਹੁਤ ਬੁਰੀ ਹੈ । ਟਰੈਕਟਰਾਂ ਵਾਲਿਆਂ ਦੀ ਜੋ ਹਾਲਤ ਹੈ ਬਿਆਨ ਨਹੀਂ ਕੀਤੀ ਜਾ ਸਕਦੀ। ਮੈਨੂੰ ਬਰਨਾਲੇ ਟਰੈਕਟਰ ਵਾਲਾ ਮਿਲਿਆ ਕਹਿਣ ਲੱਗਾ ਸਰਦਾਰ ਜੀ ਕੀ ਪੁਛਦੇ ਹੋ ਸਾਡਾ ਹਾਲ ਤਾਂ ਗਧਿਆਂ ਵਾਲਿਆਂ ਤੋਂ ਵੀ ਬਹੁਤ ਬੁਰਾ ਹੈ । ਉਹ ਤਾਂ ਫਿਰ ਸ਼ਾਮ ਨੂੰ ਕੁਝ ਪੈਸੇ ਕਮਾ ਲੈਂਦਾ ਹੈ । ਮਾਲ ਢੋਹ ਕੇ ਪਰ ਅਸਾਡੇ ਪਲੇ ਕੀ ਪੈਂਦਾ ਹੈ। ਜੇਕਰ ਟੈਕਟਰ ਬਜ਼ਾਰ ਵਿੱਚ ਲਿਜਾਂਦੇ ਹਾਂ ਤਾਂ ਚਲਾਨ ਕਰ ਦਿੱਤਾ ਜਾਂਦਾ ਹੈ ਹਾਲਾਂਕਿ ਟੈਕਟਰ ਵਿੱਚ ਕਿਸਾਨ ਆਪਣੀ ਜਿਨਸ ਲਿਜਾਂਦਾ ਹੈ ਤੇ ਕੋਈ ਭਾੜੇ ਤੇ ਕੰਮ ਨਹੀਂ ਕਰਦਾ ਫਿਰ ਵੀ ਚਲਾਨ ਕੀਤਾ ਜਾਂਦਾ ਹੈ। ਜਿਹੜੇ ਟਰੈਕਟਰ ਵਾਲੇ ਦੂਜਿਆਂ ਦਾ ਮਾਲ ਢੋਂਹਦੇ ਹਨ ਉਨ੍ਹਾਂ ਨੂੰ ਕੋਈ ਪੁਛਦਾ ਨਹੀਂ । ਪੁਲਿਸ ਵਾਲਿਆਂ ਨੇ ਮਹਾਨਾ ਬੰਨਿਆ ਹੋਇਆ ਹੈ ਅਤੇ ਪੈਸੇ ਉਨ੍ਹਾਂ ਨੂੰ ਮਿਲ ਜਾਂਦੇ ਹਨ । ਇਸ ਲਈ ਉਨ੍ਹਾਂ ਦਾ ਚਲਾਨ ਨਹੀਂ ਕੀਤਾ ਜਾਂਦਾ। ਪਰ ਜਿਹੜੇ ਆਪਣੀ ਖੇਤੀ ਦੀ ਜਿਨਸ ਲਿਜਾਏ ਉਸ ਦਾ ਚਲਾਨ ਕਰ ਦਿੱਤਾ ਜਾਂਦਾ ਹੈ । ਇਸ ਸਬੰਧ ਵਿੱਚ ਅਸੀਂ ਡੀ.ਸੀ. ਸਾਹਿਬ ਨੂੰ ਮਿਲੇ ਉਹ ਜੱਟਾਂ ਤੇ ਕਿਸਾਨਾਂ ਦੇ ਕਾਫੀ ਹਮਦਰਦ ਹਨ। ਉਨ੍ਹਾਂ ਨੂੰ ਤਕਲੀਫਾਂ ਦਸੀਆਂ ਗਈਆਂ ਕਿ ਜਿਹੜਾ ਮੰਡੀ ਵਿੱਚ ਆਪਣਾ ਅਨਾਜ ਟਰੈਕਟਰ ਤੇ ਲਿਜਾਂਦਾ ਹੈ ਤੇ ਭਾੜੇ ਦਾ ਕੰਮ ਨਹੀਂ ਕਰਦਾ ਉਸ ਦਾ ਚਲਾਨ ਨਹੀਂ ਹੋਣਾ ਚਾਹੀਦਾ ਕਿਉਂਕਿ ਇਸ ਦਾ ਵੱਡਾ ਕਾਰਨ ਇਹ ਹੈ ਕਿ ਜਿਸ ਕਿਸਾਨ ਨੇ 50 ਜਾਂ 60 ਮਣ ਅਨਾਜ ਲਿਜਾਣਾ ਹੈ ਉਹ ਟਰਕ ਤਾਂ ਲੈ ਨਹੀਂ ਸਕਦਾ ਤੇ ਗਡਾ ਸੜਕ ਤੇ ਜਾ ਨਹੀਂ ਸਕਦਾ ਇਸ ਲਈ ਉਸ ਪਾਸ ਹੋਰ ਕੋਈ ਚਾਰਾ ਨਹੀਂ ਰਹਿੰਦਾ ਸਿਵਾਏ ਇਸ ਦੇ ਕਿ ਉਹ ਟਰੈਕਟਰ ਤੇ ਆਪਣੀ ਜਿਨਸ ਲਿਜਾਵੇ । ਇਸ ਲਈ ਉਸ ਦਾ ਚਲਾਨ ਨਹੀਂ ਹੋਣਾ ਚਾਹੀਦਾ । ਇਸ ਬਾਰੇ ਅਜੇ ਤਕ ਕੋਈ ਪ੍ਰਬੰਧ ਨਹੀਂ ਕੀਤਾ ਗਿਆ । ਮੈਂ ਸਰਕਾਰ ਪਾਸ ਬੇਨਤੀ

[ਸਰਦਾਰ ਸੰਪੂਰਨ ਸਿੰਘ ਧੌਲਾ]
ਕਰਾਂਗਾ ਕਿ ਫੌਰੀ ਤੌਰ ਤੇ ਇਸ ਗੱਲ ਵਲ ਧਿਆਨ ਦਿੱਤਾ ਜਾਵੇ ਅਤੇ ਇਸ ਔਖ ਤੋਂ ਕਿਸਾਨ ਨੂੰ ਬਚਾਇਆ ਜਾਵੇ (ਘੰਟੀ) ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਹਿ ਕੇ ਖ਼ਤਮ ਕਰਦਾ ਹਾਂ ਕਿ ਕਿਸਾਨ ਦੀ ਪੈਦਾਵਾਰ ਨਾਲ ਸਰਕਾਰੀ ਕਰਮਚਾਰੀ ਤੇ ਆੜ੍ਹਤੀ ਮਿਲ ਕੇ ਕੀ ਸਲੂਕ ਕਰਦੇ ਹਨ। ਜਦ ਕਿਸਾਨ ਪੈਦਾਵਾਰ ਮੰਡੀ ਵਿੱਚ ਲਿਜਾਂਦਾ ਹੈ ਤਾਂ ਸਰਕਾਰੀ ਕਰਮਚਾਰੀ ਤੇ ਆੜ੍ਹਤੀ ਠਗੀ ਮਾਰਦੇ ਹਨ, ਕਿ ਅਸੀਂ ਇਹ ਕਣਕ ਨਹੀਂ ਲੈਣੀ। ਅਨਾਜ ਆੜ੍ਹਤੀ ਦੀ ਦੁਕਾਨ ਤੇ ਰਖ ਦਿੱਤਾ ਜਾਂਦਾ ਹੈ ਤੇ ਆੜਤੀ ਅਤੇ ਸਰਕਾਰੀ ਇਨਸਪੈਕਟਰ ਜੋ ਅਨਾਜ ਖਰੀਦਣ ਲਈ ਲਾਇਆ ਜਾਂਦਾ ਹੈ ਆਪਸ ਵਿੱਚ ਮਿਲੀ ਭਗਤ ਕਰ ਲੈਂਦੇ ਹਨ ਤੇ ਜਿਹੜੀ ਕਣਕ 50 ਯਾ 60 ਰੁਪਏ ਭਾ ਦੀ ਸੀ ਪਹਿਲਾਂ ਤਾਂ ਖਰੀਦਨ ਤੋਂ ਇਨਕਾਰ ਕਰਦੇ ਹਨ ਫਿਰ 35 ਜਾਂ 40 ਰੁਪਏ ਕਵਿੰਟਲ ਤੋਂ ਲੈ ਲਈ ਜਾਂਦੀ ਹੈ। ਕਿਸਾਨ ਦੇ ਚਲੇ ਜਾਣ ਤੇ ਉਹੋ ਕਣਕ ਤੀਜੀ ਦੁਕਾਨ ਤੇ ਰਖ ਕੇ ਸਰਕਾਰੀ ਇਨਸਪੈਕਟਰ 50 ਜਾਂ 60 ਰੁਪਏ ਭਾ ਦੀ ਬੋਲੀ ਤੇ ਲੈ ਲੈਂਦਾ ਹੈ ਤੇ ਗੌਰਮੈਂਟ ਦੇ ਗੁਦਾਮ ਵਿੱਚ ਭੇਜ ਦਿੰਦਾ ਹੈ। ਇਸ ਤਰ੍ਹਾਂ ਰਕਮ ਜਿਹੜੀ ਕਿਸਾਨ ਪਾਸ ਜਾਣੀ ਸੀ ਇਨਸਪੈਕਟਰ ਤੇ ਆੜਤੀ ਦੇ ਘਰ ਚਲ ਜਾਂਦੀ ਹੈ। ਇਸ ਤਰ੍ਹਾਂ ਇਹ ਲੁਟ ਖਸੁਟ ਜਾਰੀ ਹੈ। ਇਕ ਪਾਸੇ ਤਾਂ ਅਸੀਂ ਕਹਿਦੇ ਹਾਂ ਕਿ ਸੂਬੇ ਨੂੰ ਤਕੜਾ ਕਰਨਾ ਹੈ ਤੇ ਦੂਜੇ ਪਾਸੇ ਕਿਸਾਨ ਨੂੰ ਲੁਟਿਆ ਜਾ ਰਿਹਾ ਹੈ। ਕਿਸਾਨ ਸੂਬੇ ਦੀ ਰੀੜ੍ਹ ਦੀ ਹਡੀ ਹਨ। ਜੇਕਰ ਇਸਨੂੰ ਤਕੜਾ ਕਰਾਂਗੇ ਤਾਂ ਹੀ ਸੂਬਾ ਤਰੱਕੀ ਕਰੇਗਾ ਨਹੀਂ ਤਾਂ ਸੂਬੇ ਦਾ ਨਸਾਮਾ ਖਿਲਰ ਪੁਲਰ ਜਾਵੇਗਾ। ਇਸ ਲਈ ਮੈਂ ਸਰਕਾਰ ਪਾਸ ਬੇਨਤੀ ਕਰਦਾ ਹਾਂ ਕਿ ਇਸ ਪਾਸੇ ਛੇਤੀ ਤੋਂ ਛੇਤੀ ਕਾਰਵਾਈ ਕਰੇ ਤਾਂ ਜੋ ਕਿਸਾਨ ਨੂੰ ਇਸ ਤਰ੍ਹਾਂ ਦੀਆਂ ਮਾਰਾਂ ਤੋਂ ਬਚਾਇਆ ਜਾ ਸਕੇ। ਅਤੇ ਪੰਜਾਬ ਤਰੱਕੀ ਦ ਰਾਹ ਤੇ ਅੱਗੇ ਵੱਧ ਸਕੇ। ਇਨ੍ਹਾਂ ਕਹਿ ਕੇ ਮੈਂ ਆਪ ਪਾਸੋਂ ਸਪੀਕਰ ਸਾਹਿਬ ਖਿਮਾ ਮਗਦਾ ਹਾਂ।

**ਵਿਕਾਸ, ਸਿੰਜਾਈ ਅਤੇ ਬਿਜਲੀ ਦੇ ਉਪ-ਮੰਤਰੀ** (ਸਰਦਾਰ ਗੁਰਮੀਤ ਸਿੰਘ) : ਸਪੀਕਰ ਸਾਹਿਬ, ਸਾਡੇ ਦੇਸ਼ ਦੇ ਮਹਾਨ ਮਸਲੇ ਐਗਰੀਕਲਚਰ ਤੇ ਸਿੰਜ਼ਾਈ ਦੀਆਂ ਮੱਦਾਂ ਤੇ ਅੱਜ ਇਥੇ ਬਹਿਸ ਹੋ ਰਹੀ ਹੈ ਅਤੇ ਬਹੁਤ ਸਾਰੇ ਮੈਂਬਰਾਂ ਨੇ ਬੜੀਆਂ ਸਤਿਕਾਰ ਭਰੀਆਂ ਸਲਾਹਾਂ ਦਿੱਤੀਆਂ ਹਨ। ਮੈਂ ਇਸ ਸਬੰਧ ਵਿੱਚ ਕੁਝ ਬੇਨਤੀਆਂ ਕਰਨੀਆਂ ਚਾਹੁੰਦਾ ਹਾਂ। ਅਸਾਡਾ ਖੇਤੀ ਪ੍ਰਧਾਨ ਦੇਸ਼ ਹੈ। ਪਰ ਇਸ ਤੇ ਕੁਦਰਤੀ ਕਲੇਮਿਟੀ ਤੇ ਕਹਿਰ ਦਾ ਅਸਰ ਪਿਆ ਤੇ ਵਾਟਰਲਾਗਡ ਏਰੀਆ ਦਾ ਇਕ ਕੈਂਸਰ ਅਸਾਡੇ ਪਾਸ ਆ ਗਿਆ ਤੇ ਖੇਤੀ ਦੀ ਉਪਜ ਤੇ ਭਾਰੀ ਸੱਟ ਵਜੀ। ਬੀਜ ਪਾਣੀ ਤੇ ਸੰਦ ਦੇ ਹੋਣ ਤੇ ਵੀ ਅਸੀਂ ਉਪਜ ਨੂੰ ਉਸ ਪੱਧਰ ਤੇ ਨਹੀਂ ਲਿਜਾ ਸਕੇ ਜਿੱਥੇ ਕਿ ਲਿਜਾਣਾ ਚਾਹੀਦਾ ਸੀ। ਵਾਟਰ ਲਾਗਿੰਗ ਨੂੰ ਦੂਰ ਕਰਨ ਲਈ ਵਧੇਰੇ ਤੋਂ ਵਧੇਰੇ ਯਤਨ ਕੀਤੇ ਜਾ ਰਹੇ ਹਨ। ਜ਼ਿਆਦਾ ਰਕਬੇ ਨੂੰ ਪਾਣੀ ਹੇਠ ਲਿਆਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਮਹਿਕਮਾ ਨਹਿਰ ਬੜੀ ਤੇਜ਼ੀ ਨਾਲ ਅੱਗੇ ਵਧ ਰਿਹਾ ਹੈ ਅਤੇ ਆਪਣੀ ਯੋਗਤਾ ਨਾਲ ਇਸ ਮਸਲੇ ਨੂੰ ਹਲ ਕਰ ਰਿਹਾ ਹੈ।

ਸਪੀਕਰ ਸਾਹਿਬ, ਭਾਖੜਾ ਕੈਨਾਲਜ਼ ਤੋਂ ਅਸਾਡਾ ਜਿਹੜਾ ਟਾਰਗਟ ਸੀ 30 ਲਖ ਏਕੜ ਰਕਬਾ ਪਾਣੀ ਹੇਠ ਲਿਆਣ ਦਾ ਇਸ ਵਿਚੋਂ ਹੁਣ ਤਕ 28 ਲਖ ਏਕੜ ਰਕਬਾ ਪਾਣੀ ਹੇਠ ਲਿਆਂਦਾ ਗਿਆ ਹੈ ਅਤੇ ਦੋ ਲੱਖ ਏਕੜ ਜਿਹੜਾ ਬਾਕੀ ਰਹਿ ਗਿਆ ਹੈ ਉਸ ਨੂੰ ਪਾਣੀ ਹੇਠ ਲਿਆਣ ਦੇ ਛੇਤੀ ਤੋਂ ਛੇਤੀ ਯਤਨ ਕੀਤੇ ਜਾ ਰਹੇ ਹਨ। ਸਾਰੀਆਂ ਚੈਨਲਜ਼ ਨੂੰ ਰੀਮਾਡਲ ਕਰਕੇ ਉਸ ਦੀ ਐਫੀਕੇਸੀ ਨੂੰ ਜ਼ਿਆਦਾ ਵਧਾਨ ਦਾ ਯਤਨ ਕੀਤਾ ਜਾ ਰਿਹਾ ਹੈ।

ਪਾਣੀ ਦੀ ਠੀਕ ਤਕਸੀਮ ਲਈ ਮੋਘਿਆਂ ਦੇ ਏ. ਪੀ. ਐਮ. ਸਾਈਜ਼ ਨੂੰ ਈਕੁਈਟੇਬਲ ਡਿਸਟਰੀ-ਬਿਊਸ਼ਨ ਕਰਨ ਲਈ ਰੈਸ਼ਨਲਾਈਜ਼ ਕਰਨ ਦੇ ਯਤਨ ਕੀਤੇ ਜਾ ਰਹੇ ਹਨ ਅਤੇ ਇਹ ਜੂਨ ਤਕ ਮੁਕੰਮਲ

ਹੋ ਜਾਣਗੇ ਅਤੇ ਜਿਹੜਾ ਸਿਸਟਮ ਭਾਖੜਾ ਤੇ ਮਸ਼ੀਨੀ ਮੋਘਿਆਂ ਦਾ ਹੈ ਉਸ ਨੂੰ ਚਾਲੂ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ ।

ਇਸੇ ਤਰ੍ਹਾਂ ਪਛਮੀ ਜਮਨਾ ਨਹਿਰ ਦੇ ਨਾਲ ਡੂੰਘੇ ਟਿਊਬ ਵੈੱਲ ਪੁਟੇ ਜਾ ਰਹੇ ਹਨ । ਜਿੱਥੇ ਪਹਿਲਾਂ 252 ਟਿਊਬ ਵੈਲ ਸਨ ਹੁਣ 25 ਹਰ ਡੂੰਘੇ ਟਿਊਬ ਵੈਲ ਲਗਾਏ ਜਾ ਰਹੇ ਹਨ ।

ਇਸੇ ਤਰ੍ਹਾਂ ਲਿਫਟ ਇਰੀਗੇਸ਼ਨ ਦੇ ਸਬੰਧ ਵਿੱਚ ਮੈਂ ਬੇਨਤੀ ਕਰਾਂ ਕਿ ਹਿੱਲੀ ਏਰੀਆਜ਼ ਵਿਚ ਭਰੋਲੀ ਵਿੱਚ 3.76 ਲੱਖ ਤੇ ਨਦੌਣ ਵਿੱਚ 2.08 ਲੱਖ ਰੁਪਏ ਖਰਚ ਕਰਕੇ ਲਿਫਟ ਇਰੀਗੇਸ਼ਨ ਦੀ ਸਕੀਮ ਨੂੰ ਮੁਕੰਮਲ ਕਰ ਰਹੇ ਹਾਂ ਤਾਂ ਜੋ ਪੰਜਾਬ ਵਿੱਚ ਖੇਤੀ ਦੇ ਸਾਧਨ ਵੱਧ ਸਕਣ ।

*(Deputy Speaker in the chair.)*

ਡਿਪਟੀ ਸਪੀਕਰ ਸਾਹਿਬਾ, ਬਾਰਡਰ ਦੇ ਇਲਾਕੇ ਵਿੱਚ ਜਿਹੜੀ ਪਿੱਛੇ ਜੰਗ ਹੋਈ ਉਨ੍ਹਾਂ ਦਿਨਾਂ ਵਿੱਚ ਪਾਣੀ ਨਹੀਂ ਸੀ ਮਿਲਦਾ ਤੇ ਬਹੁਤ ਤੰਗੀ ਮਹਿਸੂਸ ਕੀਤੀ ਗਈ । ਇਸ ਨੂੰ ਮੁਖ ਰਖਦੇ ਹੋਏ ਯਤਨ ਕੀਤਾ ਗਿਆ ਕਿ ਈਸਟਰਨ ਕੈਨਾਲ ਤੇ ਫੀਰੋਜ਼ਪੁਰ ਫਾਜ਼ਿਲਕਾ ਬਾਰਡਰ ਤੇ ਦੂਸਰੇ ਬਾਰਡਰਾਂ ਦੇ ਇਲਾਕੇ ਵਿੱਚ ਜਿੱਥੇ 6 ਮਹੀਨੇ ਨਹਿਰਾਂ ਚਲਦੀਆਂ ਸਨ ਅਤੇ ਆਮ ਸ਼ਿਕਾਇਤਾਂ ਸਨ ਕਿ ਫਸਲ ਦੀ ਕਾਸ਼ਤ ਵੇਲੇ ਜਦ ਪਾਣੀ ਦੀ ਲੋੜ ਹੁੰਦੀ ਹੈ ਪਾਣੀ ਨਹੀਂ ਮਿਲਦਾ, ਹੋਰ cusecs ਪਾਣੀ ਦੇਣ ਦਾ ਪ੍ਰਬੰਧ ਕੀਤਾ ਹੈ, ਅਤੇ 400 ਕਿਊਸਿਕ ਹੋਰ ਵਧਾ ਦਿੱਤਾ ਹੈ ਤਾਂ ਜੋ ਕਿਸਾਨ ਨੂੰ ਘਟੋ ਘੱਟ ਇਕ ਵਾਰੀ ਤਾਂ ਪਾਣੀ ਮਿਲ ਸਕੇ ਅਤੇ ਖੇਤੀ ਨੂੰ ਕੋਈ ਨੁਕਸਾਨ ਨਾ ਹੋਵੇ ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬਾ, 65-66 ਵਿਚ 2 ਕਰੋੜ 35 ਲਖ ਰੁਪਏ ਟਿਊਬ ਵੈਲ, ਪੰਪਿੰਗ ਸੈਟਸ ਤੇ ਖੂਹਾਂ ਲਈ ਦਿੱਤੇ ਗਏ ਅਤੇ ਅੱਗੇ ਸਾਲ 66-67 ਵਿੱਚ 3 ਕਰੋੜ ਰੁਪਏ ਦੇਣ ਦਾ ਫੈਸਲਾ ਕੀਤਾ ਗਿਆ ਹੈ ਮਾਈਨਰ ਇਰੀਗੇਸ਼ਨ ਦੀਆਂ ਸਕੀਮਾਂ ਲਈ । ਅਤੇ ਇਹ ਰੁਪਿਆ ਸਟੇਟ ਲੈਂਡ ਮਾਰਗੇਜ ਬੈਂਕ ਰਾਹੀਂ ਦਿੱਤਾ ਜਾਵੇਗਾ, ਇਸ ਨਾਲ ਖੇਤੀ ਵਧੇਗੀ । ਇਸ ਨਾਲ 2500 ਖੂਹ, 3120 ਟਿਊਬ ਵੈਲ ਤੇ 4415 ਪੰਪਿੰਗ ਸੈਟ ਲਗਾਏ ਜਾ ਸਕਣਗੇ । ਇਨ੍ਹਾਂ ਸਾਰੀਆਂ ਸਕੀਮਾਂ ਨਾਲ $1\frac{1}{2}$ ਲੱਖ ਏਕੜ ਜ਼ਮੀਨ ਪਾਣੀ ਹੇਠ ਆ ਸਕੇਗੀ ।

ਇਸ ਤੋਂ ਅੱਗੇ, ਡਿਪਟੀ ਸਪੀਕਰ ਸਾਹਿਬਾ, ਟਿਊਬਵੈਲ ਬੋਰ ਕਰਨ ਲਈ ਮਸ਼ੀਨਰੀ ਪੰਜਾਬ ਸਰਕਾਰ ਵਲੋਂ 15 ਲੱਖ ਰੁਪਏ ਦੀ ਖਰੀਦੀ ਜਾ ਰਹੀ ਹੈ ਅਤੇ ਆਰਡਰ ਦਿੱਤਾ ਹੋਇਆ ਹੈ । ਇਸ ਤਰ੍ਹਾਂ ਅਸੀਂ ਖੇਤੀ ਵਧਾਣ ਵਿੱਚ ਸਫਲ ਹੋ ਸਕਾਂਗੇ ।

ਇਸੇ ਤਰ੍ਹਾਂ ਕਿਸਾਨ ਦੀ ਸਹਾਇਤਾ ਲਈ ਅਸੀਂ ਇਹ ਕੋਸ਼ਿਸ਼ ਕਰ ਰਹੇ ਹਾਂ ਕਿ ਉਨ੍ਹਾਂ ਨੂੰ ਡੀਜ਼ਲ ਇਜਨ ਲਗਵਾ ਕੇ ਉਨ੍ਹਾਂ ਦੀ ਸਹਾਇਤਾ ਕੀਤੀ ਜਾਵੇ । ਇਹ ਇਜਨ ਜਿਹੜੇ 5 ਹਾਰਸ ਪਾਵਰ ਦੇ ਹਨ, 50,000 ਅਤੇ ਜਿਹੜੇ 5 ਤੋਂ 10 ਹਾਰਸ ਪਾਵਰ ਦੇ ਹਨ 37,500 ਅਤੇ ਜਿਹੜੇ ਇਸ ਤੋਂ ਵੀ ਵੱਡੇ ਹਨ ਉਹ 10,000 ਇਨਸਟਾਲ ਕੀਤੇ ਜਾਣਗੇ । ਇਹ ਬੜੇ ਜਲਦੀ ਆਉਣ ਵਾਲੇ ਹਨ ।

ਜਿਸ ਤਰ੍ਹਾਂ ਤੇਜ਼ ਰਫਤਾਰੀ ਨਾਲ ਅਸੀਂ ਇਰੀਗੇਸ਼ਨ ਦੇ ਕੰਮ ਵਿੱਚ ਅੱਗੇ ਹੋਏ ਹਾਂ ਮੇਰਾ ਖਿਆਲ ਨਹੀਂ ਕਿ ਅਸੀਂ ਕਿਸੇ ਹੋਰ ਕਾਸੇ ਵਿੱਚ ਹੋਈਏ । ਸਾਨੂੰ ਪੂਰੀ ਉਮੀਦ ਹੈ ਕਿ ਆਉਂਦੇ ਚੌਥੇ ਪੰਜ ਸਾਲਾ ਪਲੈਨ ਦੇ ਅੰਦਰ ਅੰਦਰ ਅਸੀਂ 10 ਲੱਖ ਏਕੜ ਰਕਬੇ ਨੂੰ ਹੋਰ ਪਾਣੀ ਲਾਉਣ ਦੇ ਕਾਬਲ ਹੋ ਜਾਵਾਂਗੇ । ਨਹਿਰੀ ਪਾਣੀ ਦੀ ਇਮਦਾਦ ਤੋਂ ਇਲਾਵਾ ਅਸੀਂ 49 ਹਜ਼ਾਰ ਟਿਊਬਵੈਲਜ਼ ਅਤੇ 20,000

[ਸਿੰਚਾਈ ਉਪ ਮੰਤਰੀ]

ਵੈਲਜ਼ ਹੋਰ ਲਾਉਣ ਲਈ ਵਿਚਾਰ ਕਰਿਆ ਹੈ ਜਿਸ ਨਾਲ ਡੇਢ ਲੱਖ ਏਕੜ ਰਕਬਾ ਹੋਰ ਈਰੀਗੇਟਿਡ ਹੋ ਜਾਵੇਗਾ।

ਇਥੇ ਮੈਂਬਰ ਸਹਿਬਾਨ ਨੇ ਬਹੁਤ ਸਾਰੀਆਂ ਗੱਲਾਂ ਵਲ ਸਰਕਾਰ ਦਾ ਧਿਆਨ ਦਿਵਾਇਆ ਹੈ। ਸਰਕਾਰ ਵਲੋਂ ਪੂਰੀ ਪੂਰੀ ਕੋਸ਼ਿਸ਼ ਹੈ ਕਿ ਉਨ੍ਹਾਂ ਦੀਆਂ ਤਕਲੀਫਾਂ ਨੂੰ ਦੂਰ ਕੀਤਾ ਜਾਵੇ। ਅਸੀਂ ਚਾਹੁੰਦੇ ਹਾਂ ਕਿ ਸਾਡੇ ਸੂਬੇ ਦੀ ਪੈਦਾਵਾਰ ਵਧ ਤੋਂ ਵਧ ਹੋਵੇ ਅਤੇ ਅਸੀਂ ਅਨਾਜ ਦੇ ਘਾਟੇ ਨੂੰ ਕਿਵੇਂ ਨਾ ਕਿਵੇਂ ਪੂਰਾ ਕਰੀਏ। ਪਰ ਲੱਖਾਂ ਏਕੜ ਜ਼ਮੀਨ ਐਸੀ ਹੈ ਜਿਹੜੀ ਕਿ ਸੇਮ ਦੀ ਵਜ੍ਹਾ ਨਾਲ ਖਰਾਬ ਹੋ ਚੁੱਕੀ ਹੈ। ਇਸ ਨੂੰ ਠੀਕ ਕਰਨ ਵਾਸਤੇ 28 ਕਰੋੜ 81 ਲੱਖ ਰੁਪਿਆ ਵਖਰਾ ਦਿੱਤਾ ਗਿਆ ਹੈ। ਇਸ ਤੋਂ ਇਲਾਵਾ 15 ਕਰੋੜ ਰੁਪਏ ਦੀ ਮਨਜ਼ੂਰੀ ਇਸ ਸੇਮ ਦੀ ਮਾਰੀ ਜ਼ਮੀਨ ਨੂੰ ਠੀਕ ਕਰਨ ਲਈ ਅਲਗ ਦਿੱਤੀ ਸੀ। 1963 ਵਿੱਚ ਇਹ ਅਦਾਜ਼ਾ ਲਗਾਇਆ ਗਿਆ ਸੀ ਕਿ ਕੋਈ 40 ਹਜ਼ਾਰ ਏਕੜ ਰਕਬਾ ਹੈ ਜਿਹੜਾ ਕਿ ਸੇਮ ਦੇ ਵਿਚ ਤਬਾਹ ਹੋ ਗਿਆ ਹੈ। ਇਸੇ ਤਰ੍ਹਾਂ ਹੋਰ ਵੀ ਬਹੁਤ ਸਾਰੇ ਉਦਮ ਕੀਤੇ ਜਾ ਰਹੇ ਹਨ ਤਾਕਿ ਸਾਡੇ ਸੂਬੇ ਦੀ ਪਰੋਡਕਸ਼ਨ ਦੇ ਵਿੱਚ ਕਿਸੇ ਤਰ੍ਹਾਂ ਨਾਲ ਵਾਧਾ ਹੋ ਸਕੇ। ਇਸ ਤੋਂ ਇਲਾਵਾ ਸਰਕਾਰ ਵਲੋਂ ਇਹ ਵੀ ਉਦਮ ਕੀਤਾ ਜਾ ਰਿਹਾ ਹੈ ਅਨਇਰੀਗੇਟਿਡ ਏਰੀਆਜ਼ ਨੂੰ ਛੇਤੀ ਤੋਂ ਛੇਤੀ ਇਰੀਗੇਟਿਡ ਬਣਾਇਆ ਜਾਵੇ।

ਪੈਦਾਵਾਰ ਦੇਣ ਵਾਲੀਆਂ ਜ਼ਮੀਨਾਂ ਨੂੰ ਬਾਰਸ਼ਾਂ ਦੇ ਬਹਾਉ ਤੋਂ ਬਚਾਉਣ ਲਈ 3550 ਮੀਲ ਲੰਮੀਆਂ ਡਰੇਨਾਂ ਦੀ ਖੁਦਾਈ ਕਰਵਾਈ ਜਾ ਚੁੱਕੀ ਹੈ। ਇਨ੍ਹਾਂ ਦੇ ਨਾਲ 330 ਬੰਦ ਵੀ ਮਾਰੇ ਗਏ ਹਨ। ਇਸ ਤਰ੍ਹਾਂ ਹਰ ਸਾਲ ਜਿਹੜੀ ਲੱਖਾਂ ਏਕੜ ਜ਼ਮੀਨ ਪਾਣੀ ਦੇ ਵਿੱਚ ਆ ਜਾਂਦੀ ਸੀ ਉਹ ਅੱਗੇ ਲਈ ਬਚ ਜਾਵੇਗੀ। ਇਹ ਸਾਰੇ ਕੰਮ ਜਨਤਾ ਦਾ ਸਹਿਯੋਗ ਵੀ ਭਾਲਦੇ ਹਨ ਅਤੇ ਸਰਕਾਰ ਵੀ ਕੁਝ ਉਪਰਾਲਾ ਕਰ ਰਹੀ ਹੈ ਕਿ ਕਿਵੇਂ ਇਸ ਮੁਲਕ ਦੀ ਪੈਦਾਵਾਰ ਨੂੰ ਵਧਾਇਆ ਜਾਵੇ। ਸਾਡੀ ਖੁਸ਼-ਕਿਸਮਤੀ ਹੈ ਕਿ ਜਿੱਥੇ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਆਪਣੇ ਪਵਿੱਤਰ ਚਰਨ ਪਾਏ ਹਨ ਉਥੇ ਗੋਬਿੰਦ ਸਾਗਰ ਹੈ ਜਿੱਥੇ ਕਿ 50-60 ਲੱਖ ਕਿਊਸਕਸ ਤਕ ਪਾਣੀ ਸਟੋਰ ਹੋ ਜਾਂਦਾ ਹੈ ਅਤੇ ਇਸ ਸਰਕਾਰ ਦੇ ਯਤਨਾਂ ਨਾਲ ਲਹਿਲਹਾਉਂਦੀਆਂ ਖੇਤੀਆਂ ਨੂੰ ਸੈਰਾਬ ਕਰਨ ਦੇ ਵਿੱਚ ਇਸਤੇਮਾਲ ਕੀਤਾ ਜਾਂਦਾ ਹੈ। ਪਰ ਪਿੱਛੇ ਜਿਹੇ ਦਰਿਆਏ ਸਤਲੁਜ ਦੇ ਵਿੱਚ ਸੋਕਾ ਆ ਜਾਣ ਕਰਕੇ ਇਹ ਪਾਣੀ ਕੇਵਲ 4-5 ਹਜ਼ਾਰ ਕਿਉਸਕਸ ਹੀ ਰਹਿ ਗਿਆ ਸੀ। ਪਰ ਮਹਿਕਮਾ ਨਹਿਰ ਵਧਾਈ ਦਾ ਹੱਕਦਾਰ ਹੈ ਕਿ ਉਨ੍ਹਾਂ ਨੇ ਸਾਰੀ ਪੁਜ਼ੀਸ਼ਨ ਨੂੰ ਬੜੇ ਸੁਚੱਜੇ ਢੰਗ ਨਾਲ ਹੱਲ ਕੀਤਾ ਹੈ। ਬੜੇ ਸਹੀ ਤਰੀਕੇ ਨਾਲ ਪਾਣੀ ਤਕਸੀਮ ਕੀਤਾ ਗਿਆ ਕਿਤੇ ਕੋਈ ਝਗੜਾ ਨਹੀਂ ਹੋਇਆ। ਨਾ ਹੀ ਕਿਸੇ ਨਾਲ ਕੋਈ ਵਿਤਕਰੇ ਦਾ ਜ਼ਿਕਰ ਆਇਆ ਹੈ। ਬਹੁਤ ਸਾਰੇ ਇਲਾਕਿਆਂ ਦੇ ਵਿੱਚ ਪਾਣੀ ਦੀ ਅਜੇ ਵੀ ਭਾਰੀ ਤਕਲੀਫ ਹੈ। ਸਾਡੇ ਵਲੋਂ ਪੂਰੀ ਕੋਸ਼ਿਸ਼ ਕੀਤੀ ਜਾ ਰਹੀ ਹੈ, ਕਿ ਇਹ ਤਕਲੀਫ ਛੇਤੀ ਤੋਂ ਛੇਤੀ ਦੂਰ ਕੀਤੀ ਜਾਵੇ। ਮੋਘੇ ਜਿਹੜੇ ਕਿ ਪੁਰਾਣੇ ਵਕਤ ਦੇ ਹਾਕਮਾਂ ਨਾਲ ਮਿਲ ਮਿਲਾ ਕੇ ਲਾਏ ਹੋਏ ਸੀ ਅਤੇ ਜਿਸ ਦੇ ਨਤੀਜੇ ਵਜੋਂ ਸ਼ੁਰੂ ਵਿੱਚ ਹੀ ਪਾਣੀ ਖਤਮ ਹੋ ਜਾਂਦਾ ਸੀ ਸਰਕਾਰ ਵਲੋਂ ਉਦਮ ਕੀਤਾ ਗਿਆ ਹੈ ਕਿ ਇਸ ਡੀਜ਼ਾਈਨ ਦੇ ਮੋਘੇ ਬਣਾਏ ਜਾਣ ਤਾਂ ਜੋ ਟੇਲ ਤਕ ਪਾਣੀ ਦਿੱਤਾ ਜਾ ਸਕੇ। ਇਸ ਤਰ੍ਹਾਂ ਪਹਿਲਾਂ ਜਿਹੜੀਆਂ ਜ਼ਮੀਨਾਂ ਵਿੱਚ ਕਪਾਹ ਅਤੇ ਗੰਨਾਂ ਬਿਲਕੁਲ ਵੀ ਨਹੀਂ ਸੀ ਹੁੰਦਾ ਹੁਣ ਉਦਮ ਇਹ ਕੀਤਾ ਗਿਆ ਹੈ ਕਿ ਉਥੇ ਪੂਰਾ ਪਾਣੀ ਮਿਲੇ ਅਤੇ ਇਹ ਫਸਲ ਵੀ ਹੋਵੇ। ਜਿੱਥੇ ਤਕ ਪਾਣੀ ਅਜੇ ਵੀ ਨਹੀਂ ਜਾਂਦਾ ਉਥੇ ਭਾਖੜੇ ਦਾ ਪਾਣੀ ਪਹੁੰਚਾਇਆ ਗਿਆ ਹੈ। ਸਾਡੇ ਵਲੋਂ ਪੂਰਾ ਯਤਨ ਇਹ ਕੀਤਾ ਜਾ ਰਿਹਾ ਹੈ ਕਿ ਵਧ ਤੋਂ ਵਧ ਰਕਬਾ ਸੈਰਾਬ ਕੀਤਾ ਜਾਵੇ। ਇਸੇ ਤਰ੍ਹਾਂ ਜਿੱਥੇ ਨਹਿਰ ਜਮਨ ਗਰਬੀ ਵਿੱਚ ਪਾਣੀ ਦੀ ਸਪਲਾਈ ਵਿੱਚ ਕਟ ਕੀਤੀ ਗਈ ਸੀ ਉਹ ਆਹਿਸਤਾ ਆਹਿਸਤਾ ਹੁਣ ਰੈਸਟੋਰ ਕੀਤੀ ਜਾ

ਰਹੀ ਹੈ । ਮੈਂ ਹਾਊਸ ਦੀ ਵਾਕਫੀਅਤ ਲਈ ਅਰਜ਼ ਕਰ ਦਿਆਂ ਕਿ ਹੁਣ ਤਕਰੀਬਨ ਹਰ ਜਗ੍ਹਾ ਪਾਣੀ ਦੀ ਸਪਲਾਈ ਦੀ ਪੁਜ਼ੀਸ਼ਨ ਬੜੀ ਸੈਟਿਸਫੈਕਟਰੀ ਹੈ । ਏਥੇ ਸਰਦਾਰ ਪਿਆਰਾ ਸਿਘ, ਐਮ.ਐਲ.ਏ. ਨੇ ਇਕ ਗੱਲ ਕਹੀ ਸੀ ਕਿ ਮਹਿਕਮਾ ਨਹਿਰ ਦੇ ਸਟਾਫ ਨੂੰ ਰੀਟਰੈਂਚ ਕੀਤਾ ਜਾ ਰਿਹਾ ਹੈ । ਇਸ ਬਾਰੇ ਮੈਂ ਤੁਹਾਡੇ ਰਾਹੀਂ, ਡਿਪਟੀ ਸਪੀਕਰ ਸਾਹਿਬਾ, ਇਨ੍ਹਾਂ ਨੂੰ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਸਰਕਲ ਨੰਬਰ 5 ਵਾਈਂਡ ਅਪ ਕਰ ਦਿੱਤਾ ਗਿਆ ਹੈ ਅਤੇ ਇਸ ਦੇ ਸਟਾਫ ਲਈ 28 ਕਰੋੜ ਰੁਪਏ ਦੀ ਹੋਰ ਸਕੀਮ ਪਰਵਾਨ ਕੀਤੀ ਗਈ ਹੈ ਜਿਥੇ ਕਿ ਇਨ੍ਹਾਂ ਦੀ ਐਡਜਸਟਮੈਂਟ ਕੀਤੀ ਜਾਵੇਗੀ । ਇਸ ਦੇ ਨਾਲ ਹੀ ਹੋਰ ਵੀ ਕਈ ਤਰ੍ਹਾਂ ਦੀਆਂ ਡੀਵੈਲਪਮੈਂਟਸ ਸਟੇਟ ਦੇ ਵਿੱਚ ਕੀਤੀਆਂ ਜਾ ਰਹੀਆਂ ਹਨ ।

**ਡਿਪਟੀ ਸਪੀਕਰ** : ਤੁਸੀਂ ਹੋਰ ਕਿਤਨਾ ਚਿਰ ਬੋਲਣਾ ਹੈ । (How much more time the hon. Deputy Minister would take to finish his speech.)

**ਸਿੰਚਾਈ ਉਪ-ਮੰਤਰੀ** : ਮੈਂ ਕੋਈ 15 ਮਿੰਟ ਹੋਰ ਬੋਲਣਾ ਹੈ ਜੀ ।

**ਡਿਪਟੀ ਸਪੀਕਰ** : ਇਰੀਗੇਸ਼ਨ ਦੀ ਡੀਮਾਂਡ ਤੇ ਤਿੰਨ ਮਨਿਸਟਰਾਂ ਨੇ ਜਵਾਬ ਦੇਣਾ ਹੈ । ਇਸ ਲਈ ਤੁਸੀਂ 3/4 ਮਿੰਟਾਂ ਵਿੱਚ ਵਾਈਂਡ ਅਪ ਕਰੋ । (Three Ministers would give reply to the debate on the Demand for Irrigation. Therefore, he may please wind up within three four Minutes.)

**ਇਕ ਮੈਂਬਰ** : ਲੈਂਡ ਰੀਫਾਰਮ ਬਾਰੇ ਵੀ ਦੱਸੋ ਸਰਕਾਰ ਦੀ ਕੀ ਪਾਲਿਸੀ ਹੈ ।

**ਸਿੰਚਾਈ ਉਪ-ਮੰਤਰੀ** : ਇਹ ਤਾਂ ਜਵਾਬ ਰੈਵੇਨਿਊ ਮਨਿਸਟਰ ਸਾਹਿਬ ਹੀ ਦੇਣਗੇ ।

**ਲੈਫਟੀਨੈਂਟ ਭਾਗ ਸਿੰਘ** : ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਕਿਹੜੀਆਂ ਕਿਹੜੀਆਂ ਡਰੇਨਾਂ ਮੁਕੰਮਲ ਹੋਈਆਂ ਹਨ ।

**ਸਿੰਚਾਈ ਉਪ-ਮੰਤਰੀ** : ਮੈਂ ਮੈਂਬਰ ਸਾਹਿਬ ਦੀ ਵਾਕਫੀਅਤ ਲਈ ਅਰਜ਼ ਕਰਾਂ ਕਿ ਲਸਾੜਾ ਡਰੇਨ ਅਤੇ ਚੰਦ ਭਾਨ ਡਰੇਨ ਕੁਛ ਹਦ ਤਕ ਮੁਕੰਮਲ ਹੈ । ਡਰੇਨਾਂ ਤੇ 28 ਕਰੋੜ ਰੁਪਿਆ ਖਰਚ ਆ ਚੁਕਾ ਹੈ, ਜਿਹੜੀਆਂ ਰਹਿੰਦੀਆਂ ਹਨ ਉਹ ਅਗਲੇ ਮਹੀਨਿਆਂ ਵਿੱਚ ਹੋ ਜਾਣਗੀਆਂ ।

**Babu Bachan Singh :** Not a single drain has been completed.

**ਸਿੰਚਾਈ ਉਪ-ਮੰਤਰੀ** : Absolutely wrong ਬਾਬੂ ਜੀ, ਤੁਹਾਡਾ ਤਾਂ ਸੁਭਾ ਹੀ ਬਣ ਗਿਆ ਹੈ ਗਲਤ ਗੱਲਾਂ ਕਹਿਣ ਦਾ । ਤੁਸੀਂ ਦਸੋ ਜਿਹੜਾ 28 ਕਰੋੜ ਰੁਪਿਆ ਖਰਚ ਕੀਤਾ ਗਿਆ ਹੈ ਇਹ ਪੰਜਾਬ ਦੀਆਂ ਡਰੇਨਾਂ ਤੇ ਹੀ ਲਗਿਆ ਹੈ, ਇਹ ਕੋਈ ਯੂ. ਪੀ. ਵਿੱਚ ਤਾਂ ਨਹੀਂ ਖਰਚ ਹੋਇਆ ।

**ਸਰਦਾਰ ਸੰਪੂਰਨ ਸਿੰਘ ਧੌਲਾ** : ਮੈਂ, ਡਿਪਟੀ ਸਪੀਕਰ ਸਾਹਿਬਾ, ਵਜ਼ੀਰ ਸਾਹਿਬ ਦੀ ਇਸ ਗੱਲ ਨੂੰ ਚੈਲੰਜ ਕਰਦਾ ਹਾਂ ਕਿ ਜੇ ਲਸਾੜਾ ਡਰੇਨ ਮੁਕੰਮਲ ਹੋਈ ਹੋਵੇ ।

**ਸਿੰਚਾਈ ਉਪ-ਮੰਤਰੀ** : ਮੈਂ ਕੁਝ ਹਦ ਤਕ ਕਿਹਾ ਹੈ। ਮੈਂ ਡਿਪਟੀ ਸਪੀਕਰ ਸਾਹਿਬਾ, ਅਰਜ਼ ਕਰ ਰਿਹਾ ਸੀ ਕਿ ਏਥੇ ਸ਼ਿਕਾਇਤ ਕੀਤੀ ਗਈ ਕਿ ਪੈਪਸੂ ਦੇ ਇਲਾਕੇ ਵਿੱਚ ਮੋਘਿਆਂ ਵਿੱਚ ਪਾਣੀ ਘਟ ਕੀਤਾ ਗਿਆ ਹੈ। ਮੈਂ ਉਨ੍ਹਾਂ ਦੀ ਵਾਕਫੀਅਤ ਦੇ ਲਈ ਅਰਜ਼ ਕਰ ਦਿਆਂ ਕਿ ਇਹ ਬੜੇ ਪੁਰਾਣੇ ਵੇਲੇ ਦੇ ਮੋਘੇ ਸਨ ਜਿਹੜੇ ਖਾਸ ਖਾਸ ਆਦਮੀਆਂ ਨੂੰ ਫਾਇਦਾ ਪਹੁੰਚਾਣ ਲਈ ਅਫਸਰਾਨ ਨਾਲ ਮਿਲ ਮਿਲਾ ਕੇ ਲਾਏ ਹੋਏ ਸੀ। ਹੁਣ ਸਾਰੇ ਪਾਣੀ ਦੀ ਵੰਡ ਨੂੰ ਰੈਸ਼ਨੇਲਾਈਜ਼ ਕੀਤਾ ਗਿਆ ਹੈ ਤਾਂ ਜੋ ਸਾਰਿਆਂ ਨੂੰ ਬਰਾਬਰ ਪਾਣੀ ਮਿਲੇ ਅਤੇ ਟੇਲ ਵਾਲੇ ਜਿਨ੍ਹਾਂ ਤਕ ਕਿ ਪਹਿਲਾਂ ਪਾਣੀ ਪਹੁੰਚਦਾ ਹੀ ਨਹੀਂ ਸੀ ਉਹ ਵੀ ਆਪਣੇ ਹਿਸੇ ਦਾ ਪਾਣੀ ਲੈ ਕੇ ਲਾਭ ਉਠਾਉਣ।

3,500 ਬਾਗਾਂ ਦੀ ਚੈਕਿੰਗ ਕਰਵਾਈ ਗਈ ਹੈ ਜਿਨ੍ਹਾਂ ਬਾਰੇ ਮੈਂਬਰਾਂ ਨੇ ਕਿਹਾ ਹੈ ਕਿ ਪਾਣੀ ਲਿਆ ਜਾਂਦਾ ਹੈ ਪਰ ਬੂਟੇ ਨਹੀਂ ਲਾਏ। ਉਨ੍ਹਾਂ ਵਿਚੋਂ 1,100 ਨਾਜਾਇਜ਼ ਨਿਕਲੇ ਨੇ ਜਿਥੇ ਬੂਟੇ ਨਹੀਂ ਲਾਏ ਸਨ ਪਰ ਪਾਣੀ ਲਿਆ ਜਾਂਦਾ ਸੀ। ਉਨ੍ਹਾਂ ਤੇ ਐਕਸ਼ਨ ਲਿਆ ਗਿਆ ਹੈ ਉਨ੍ਹਾਂ ਦੇ ਬਾਗ ਬੰਦ ਕਰਨ ਵਾਸਤੇ। ਜੇ ਕੋਈ ਖਾਲ੍ਹੇ ਗਿਰਾਏਗਾ ਤਾਂ ਉਨ੍ਹਾਂ ਨੂੰ ਰਿਸਟੋਰ ਕਰਨ ਦਾ ਪਰੋ-ਵਿਜ਼ਨ ਕੀਤਾ ਗਿਆ ਹੈ। ਸ਼ਿਫਟਿੰਗ ਬਾਰੇ ਜੋ ਅਰਜ਼ੀ ਹੋਵੇ, ਵਾਰਾਬੰਦੀ ਦੀ ਜਾਂ ਵਾਟਰ ਕੋਰਸ ਦੀਆਂ ਜੋ ਅਰਜ਼ੀਆਂ ਹਨ ਤਿੰਨ ਚਾਰ ਮਹੀਨਿਆਂ ਵਿੱਚ ਉਨ੍ਹਾਂ ਅਰਜ਼ੀਆਂ ਦਾ ਫੈਸਲਾ ਕਰਨਾ ਪਏ, ਰੂਲਜ਼ ਵਿੱਚ ਪਰੋਵਾਈਡ ਕਰ ਦਿੱਤਾ ਗਿਆ ਹੈ ਤਾਕਿ ਸਾਲਾਂ ਵਾਸਤੇ ਇਹ ਲਮਕਦੀਆਂ ਨਾ ਰਹਿਣ। ਨਹਿਰ ਦੇ ਐਕਸ.ਈ.ਐਨ.ਐਸ. ਈ., ਬਿਜਲੀ ਬੋਰਡ ਦੇ ਚੇਅਰਮੈਨ ਨਾਲ ਮਿਲਕੇ, ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜਾ ਕੇ ਸ਼ਕਾਇਤਾਂ ਸੁਣਨ। ਇਕ ਸਪੈਸ਼ਲ ਸੈਲ ਬਣਾਇਆ ਗਿਆ ਹੈ। (ਵਿਘਨ)

**ਇਕ ਮਾਨਯਗ ਮੈਂਬਰ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਮੈਡਮ।

**ਡਿਪਟੀ ਸਪੀਕਰ** : ਸਪੀਚ ਖਤਮ ਕਰਨ ਤੋਂ ਬਾਅਦ ਪੁਛ ਲੈਣਾ। ਮੈਂ ਇਜਾਜ਼ਤ ਨਹੀਂ ਦਿੰਦੀ (He may get information after he has finished his speech. Now I don't allow it.)

**ਸਿੰਚਾਈ ਉਪ-ਮੰਤਰੀ** : ਮੈਂਬਰ ਇੰਟਰਪਟ ਕਰਦੇ ਨੇ। ਡਵੀਜ਼ਨ ਬਾਰੇ ਸਰਦਾਰ ਗਿਆਨ ਸਿੰਘ ਰਾੜੇਵਾਲਾ ਅਤੇ ਹੋਰ ਮੈਂਬਰਾਂ ਨੇ ਕਿਹਾ ਹੈ ਕਿ ਐਕਸ. ਈ. ਐਨ. ਦੇ ਡਵੀਜ਼ਨ ਬੜੇ ਲੰਮੇ ਨੇ, ਲੋਕਾਂ ਨੂੰ ਦਿੱਕਤ ਹੁੰਦੀ ਹੈ। ਫੈਸਲਾ ਕੀਤਾ ਹੈ ਕਿ ਨਾਭੇ ਵਾਲਾ ਸੰਗਰੂਰ ਚਲਿਆ ਜਾਏਗਾ ਤੇ ਸੰਗਰੂਰ ਵਾਲਾ ਬਠਿੰਡੇ। ਇਸ ਤਰ੍ਹਾਂ ਲੋਕਾਂ ਦੀ ਤਕਲੀਫ ਦੂਰ ਹੋ ਜਾਏਗੀ।

**ਡਿਪਟੀ ਸਪੀਕਰ** : ਇਹ ਫੈਸਲਾ ਕਰੋ ਕਿ ਮਨਿਸਟਰੀ ਵਾਲੇ ਕਿੰਨਾ ਬੋਲੋਗੇ। ਆਪਣੀ ਮਰਜ਼ੀ ਦੇ ਮੁਤਾਬਕ ਤਾਂ ਨਹੀਂ ਬੋਲਣਾ। (It should be decided first as to how much time the Ministers would take. They cannot be allowed unlimited time.)

**ਸਿੰਚਾਈ ਉਪ-ਮੰਤਰੀ**: ਇਰੀਗੇਸ਼ਨ ਦੀ ਡੀਮਾਂਡ ਨੂੰ ਅੱਧਾ ਸਮਾਂ ਜ਼ਰੂਰ ਮਿਲਣਾ ਚਾਹੀਦਾ ਹੈ। ਮੈਂ ਅੱਧਾ ਨਹੀਂ ਸਗੋਂ ਚੌਥਾ ਹਿੱਸਾ ਲਵਾਂਗਾ।

**ਡਿਪਟੀ ਸਪੀਕਰ** : ਵਿਦਿਨ ਟੂ ਮਿਨਟਸ ਖਤਮ ਕਰੋ। (Please finish within two minutes.)

**ਸਿੰਚਾਈ ਉਪ-ਮੰਤਰੀ** : ਵਿਦਿਨ ਫਾਈਵ ਮਿਨਟਸ। ਪੱਕੇ ਖਾਲ੍ਹੇ ਕਰਨ ਵਾਸਤੇ ਕਿਹਾ ਗਿਆ ਹੈ। ਇਹ ਸਕੀਮ ਕਾਮਯਾਬ ਨਹੀਂ ਹੋ ਸਕਦੀ, ਟੈਕਨੀਕਲੀ ਸਲੋਪ ਵਗੈਰਾ ਕਮ ਹੈ।

ਵਢ ਵਤਰ ਬਾਰੇ ਸਵਾਲ ਉਠਾਇਆ ਗਿਆ । ਇਹ ਕਿਤੇ ਵੀ ਚਾਰਜ ਨਹੀਂ ਕੀਤਾ ਜਾ ਰਿਹਾ, ਵਾਟਰ ਰੇਟ ਨਹੀਂ ਲਿਆ ਜਾ ਰਿਹਾ । ਮੈਂਬਰ ਸਾਹਿਬਾਨ ਨੂੰ ਰੌਂਗ ਇਨਫਰਮੇਸ਼ਨ ਹੈ । ਵਿਚਾਰ ਕੀਤਾ ਗਿਆ ਹੈ ਕਿ ਚਕਬੰਦੀ ਚਾਰਜਿਜ਼ ਘਟ ਕੀਤੇ ਜਾਣ ਤਾਕਿ ਜ਼ਮੀਨਾਂ ਨੂੰ ਪਾਣੀ ਦੀ ਸਹੂਲਤ ਦਿੱਤੀ ਜਾ ਸਕੇ । ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਬਿਜਲੀ ਬਾਰੇ ਕੁਛ ਤਕਲੀਫਾਂ ਨੇ । ਮੈਂ ਦੋ ਤਿੰਨ ਮਿੰਟ ਵਿੱਚ ਅਰਜ਼ ਕਰਾਂਗਾ ਕਿ ਬਿਜਲੀ ਦੀ ਪੁਜ਼ੀਸ਼ਨ ਕੀ ਹੈ, ਬਿਜਲੀ ਬੋਰਡ ਬਾਰੇ । ਮੈਂਬਰਜ਼ ਨੇ ਕਿਹਾ ਹੈ ਕਿ ਐਪਲੀਕੇਸ਼ਨਜ਼ ਤੇ ਐਕਸ਼ਨ ਨਹੀਂ ਲੈਂਦੇ । ਕਈਆਂ ਨੇ ਕਿਹਾ ਹੈ ਕਿ ਐਕਸ. ਈ. ਐਨ. ਵਧ ਗਏ । ਕਈਆਂ ਨੇ ਕਿਹਾ ਹੈ ਕਿ ਗੌਰਮੈਂਟ ਸੁਸਤ ਹੈ । ਇਹ ਕੰਟਰਾਡਿਕਟਰੀ ਗੱਲਾਂ ਨੇ । ਪੰਜਾਬ ਬਿਜਲੀ ਬੋਰਡ ਦੇ ਚੇਅਰਮੈਨ, ਚੀਫ ਇਜੀਨੀਅਰ, ਐਸ. ਈ., ਐਕਸ. ਈ. ਐਨ ਮਹਿਕਮੇ ਵਿੱਚ ਜਾਇਆ ਕਰਨਗੇ ਤੇ ਮੁਸ਼ਤਰੀ ਕਰਕੇ ਦੌਰਾ ਕਰਿਆ ਕਰਨਗੇ। ਇਕ ਵਿਜੀਲੈਂਸ ਸੈੱਲ ਹੈ। ਸ਼ਿਕਾਇਤਾਂ ਸੁਣ ਕੇ ਗਰੀਵੈਂਸ ਦੂਰ ਕਰਨ ਦਾ ਪ੍ਰਬੰਧ ਕੀਤਾ ਜਾਏਗਾ । ਇਸ ਵੇਲੇ ਤਕ ਜਿਹੜੇ **ਟਾਰਗੈਟਸ** ਕੰਪਲੀਟ ਹੋਏ ਹਨ ਉਹ ਇਸ ਤਰ੍ਹਾਂ ਹਨ । ਕੁਲ 11,000 ਟਿਊਬਵੈਲ ਚਾਲੂ ਕਰਨੇ ਸਨ । 28-2-66 ਤਕ 9,494 ਹੋ ਚੁੱਕੇ ਸਨ ਯਾਨੀ 9,500 ਟਿਊਬਵੈਲ ਅਲੈਕਟਰੀਫਾਈ ਹੋ ਚੁਕੇ ਹਨ । ਸਾਰੇ 11,000 ਹੋਣੇ ਹਨ । ਪੁਰਾਣੀਆਂ ਅਰਜ਼ੀਆਂ 19,000 ਪੈਂਡਿੰਗ ਸਨ । ਉਨ੍ਹਾਂ ਵਿਚੋਂ 3,500 ਦੀਆਂ ਟੈਸਟ ਰਿਪੋਰਟਸ ਤਿਆਰ ਹਨ । ਜਿਹੜਾ ਨਵਾਂ ਸਾਲ ਹੈ ਉਸ ਵਿਚ 20,000 ਦਾ ਟਾਰਗੈਟ ਮੁਕਰਰ ਕੀਤਾ ਹੈ ਜਿਸ ਦੇ ਲਈ ਸਰਕਾਰ ਪੂਰੀ ਤੇਜ਼ੀ ਨਾਲ ਬਿਜਲੀ ਬੋਰਡ ਦੀਆਂ ਸ਼ਿਕਾਇਤਾਂ ਦਾ ਧਿਆਨ ਕਰੇਗੀ । ਕੋਸ਼ਿਸ਼ ਕੀਤੀ ਜਾਏਗੀ ਕਿ ਇਨ੍ਹਾਂ ਸ਼ਿਕਾਇਤਾਂ ਨੂੰ ਦੂਰ ਕੀਤਾ ਜਾਏ । ਬਿਜਲੀ ਬੋਰਡ ਬਾਰੇ ਨੁਕਤਾ-ਚੀਨੀ ਕੀਤੀ ਗਈ ਹੈ ਕਿ ਲੋਕਾਂ ਦੀ ਸ਼ਿਕਾਇਤ ਸੁਣ ਕੇ ਦੂਰ ਕੀਤੀ ਜਾਏ । ਅਗੇ ਜੋ ਐਡਵਾਈਜ਼ਰੀ ਕਮੇਟੀ ਬਣਦੀ ਸੀ ਉਸ ਵਿੱਚ ਐਕਸ. ਈ. ਐਨ. ਚੇਅਰਮੈਨ ਹੁੰਦਾ ਸੀ। ਹੁਣ ਵਿਚਾਰ ਹੈ ਕਿ ਡੀ. ਸੀ ਨੂੰ ਓਥੋਂ ਦਾ ਚੇਅਰਮੈਨ ਬਣਾਇਆ ਜਾਏ ਤਾਕਿ ਪਬਲਿਕ ਦੀਆਂ ਸ਼ਿਕਾਇਤਾਂ ਜੋ ਮਹਿਕਮਾ ਬਿਜਲੀ ਤੇ ਬਿਜਲੀ ਬੋਰਡ ਬਾਰੇ ਹਨ ਉਨ੍ਹਾਂ ਨੂੰ ਸੁਣ ਸਕੇ । ਧੌਲਾ ਸਾਹਿਬ, ਚੌਧਰੀ ਇੰਦਰ ਸਿੰਘ ਮਲਿਕ, ਸਰਦਾਰ ਤਾਰਾ ਸਿਘ, ਸਰਦਾਰ ਗਿਆਨ ਸਿੰਘ ਰਾੜੇਵਾਲਾ ਅਤੇ ਹੋਰ ਮੈਂਬਰਾਂ ਨੇ ਜੋ ਕੁਝ ਸਰਕਾਰ ਨੂੰ ਸੁਜੈਸ਼ਨਜ਼ ਦਿੱਤੀਆਂ ਹਨ ਉਨ੍ਹਾਂ ਵਲ ਪੂਰਾ ਧਿਆਨ ਦਿੰਦੇ ਹੋਏ ਬੜੀ ਜਲਦੀ ਸਰਕਾਰ ਉਨ੍ਹਾਂ ਤੇ ਅਮਲ ਕਰਵਾਏਗੀ। ਐਨਾ ਕਹਿੰਦਾ ਹੋਇਆ ਮੈਂ ਤੁਹਾਡੀ ਆਗਿਆ ਮੰਗਦਾ ਹਾਂ ।

**ਸਰਦਾਰ ਹਰਦਿੱਤ ਸਿੰਘ** (ਪੱਕਾ ਕਲਾਂ ਐਸ ਸੀ) : ਡਿਪਟੀ ਸਪੀਕਰ ਸਾਹਿਬਾ, ਮੈਂ ਆਪ ਦਾ ਬੜਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਟਾਇਮ ਦਿੱਤਾ ਹੈ । ਖੇਤੀ ਬਾੜੀ ਤੇ ਬਹਿਸ ਚਲ ਰਹੀ ਹੈ । ਇਕ ਪਾਸੇ ਸਾਡੀ ਸਰਕਾਰ ਨਾਅਰੇ ਮਾਰਦੀ ਹੈ ਕਿ ਵਧ ਤੋਂ ਵਧ ਅਨਾਜ ਪੈਦਾ ਕਰਨਾ ਚਾਹੀਦਾ ਹੈ ਤੇ ਦੂਜੇ ਪਾਸੇ ਪਾਣੀ ਦੀ ਕਮੀ ਹੈ ਤੇ ਟਿਊਬਵੈਲਾਂ ਦਾ ਕੋਈ ਇੰਤਜ਼ਾਮ ਨਹੀਂ ਕੀਤਾ ਜਾਂਦਾ । ਮੈਂ ਸਮਝਦਾ ਹਾਂ ਕਿ ਇਹ ਲਾਰੇ ਨੇ । ਜਿਸ ਵੇਲੇ ਮੈਂ ਆਪਣੇ ਹਲਕੇ ਪੱਕਾ ਕਲਾਂ ਵਿੱਚ ਦੇਖਦਾ ਹਾਂ ਅਤੇ ਬਠਿੰਡੇ ਵਿੱਚ ਜਾਂਦਾ ਹਾਂ ਤਾਂ ਦੇਖ ਕੇ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਉਹ ਹਲਕਾ ਬਹੁਤ ਪਛੜਿਆ ਹੋਇਆ ਹੈ । ਉਥੇ ਕੋਈ ਪ੍ਰਬੰਧ ਨਹੀਂ । ਉਥੇ ਡਰੇਨਾਂ ਗਲਤ ਕਢੀਆਂ ਨੇ । ਕੋਟ ਭੌਰੇ ਮੇਰੇ ਹਲਕੇ ਵਿੱਚ ਹੈ । ਉਸ ਦੇ ਕੋਲ ਦੀ ਡਰੇਨ ਜਾਂਦੀ ਹੈ । ਡਰੇਨ ਤਾਂ ਕੱਢ ਦਿੱਤੀ ਪਰ ਗਲਤ ਕਢ ਦਿੱਤੀ । ਪੁਲਾਂ ਦਾ ਕੋਈ ਪ੍ਰਬੰਧ ਨਹੀਂ, ਉਥੋਂ ਦੇ ਲੋਕ ਇਸ ਕਰਕੇ ਬਹੁਤ ਦੁਖੀ ਨੇ । ਉਨ੍ਹਾਂ ਦੇ ਬੱਚੇ ਡੁਬ ਰਹੇ ਨੇ । ਮੈਂ ਗੌਰਮੈਂਟ ਨੂੰ ਇਹ ਕਹਿੰਦਾ ਹਾਂ ਕਿ ਉਹ ਪਛੜਿਆ ਹੋਇਆ ਇਲਾਕਾ ਹੈ **ਉਸ** ਵਲ ਧਿਆਨ ਦੇਵੇ । ਡਿਪਟੀ ਸਪੀਕਰ ਸਾਹਿਬਾ, ਹੋਰ ਕਿਸੇ ਵੇਲੇ ਐਸਾ ਨਹੀਂ ਹੋਇਆ, ਐਨਾ ਖੁਸ਼ਕ ਇਲਾਕਾ ਹੈ ਮੇਰਾ ਹਲਕਾ, ਉਸ ਦੇ ਵਿੱਚ ਐਤਕੀ ਰਜਵਾਹੇ ਬਦ ਰਹੇ ਨੇ, ਪਾਣੀ ਨਹੀਂ ਮਿਲਿਆ, ਲੋਕ ਦੁਖੀ ਨੇ । ਫਸਲ ਨਹੀਂ ਹੁੰਦੀ । ਪਿਛਲੇ ਸਾਲ ਵੀ ਮੈਂ ਬੋਲਿਆ ਸੀ। ਮੇਰੇ ਹਲਕੇ ਨਾਲ, ਮੈਂ ਸਮਝਦਾ ਹਾਂ, ਬੜਾ ਧੱਕਾ ਹੋ ਰਿਹਾ ਹੈ । ਓਥੇ ਕੋਈ ਕੰਮ ਨਹੀਂ

[ਸਰਦਾਰ ਹਰਦਿਤ ਸਿੰਘ]

ਹੋ ਰਿਹਾ। ਮੈਂ ਹੈਰਾਨ ਹਾਂ ਕਿ ਮੇਰੇ ਤੋਂ ਪਹਿਲਾਂ ਜਿਹੜੇ ਓਥੋਂ ਨੁਮਾਇੰਦੇ ਆਏ ਨੇ ਉਹ 5 ਸਾਲ ਇਨ੍ਹਾਂ ਬੈਂਚਾਂ ਤੇ ਬੈਠ ਕੇ ਚਲੇ ਜਾਂਦੇ ਰਹੇ ਨੇ। ਮੈਨੂੰ ਵੀ ਪੰਜਵਾਂ ਸਾਲ ਚੜ੍ਹਿਆ ਹੋਇਆ ਹੈ। ਮੇਰੇ ਹਲਕੇ ਨਾਲ ਸਰਕਾਰ ਦੀ ਕੋਈ ਹਮਦਰਦੀ ਨਹੀਂ, ਉਸ ਨਾਲ ਧੱਕਾ ਹੋ ਰਿਹਾ ਹੈ। ਮੈਂ ਇਸ ਹਾਊਸ ਵਿੱਚ ਦਸਣਾ ਨਹੀਂ ਚਾਹੁੰਦਾ। ਉਹ ਸੂਰਬੀਰਾਂ ਦਾ ਇਲਾਕਾ ਹੈ ਉਹ ਲੋਕ ਅਕਾਲੀਆਂ ਨੂੰ ਵੋਟਾਂ ਦਿੰਦੇ ਹਨ। ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਇਸ ਹਾਊਸ ਵਿੱਚ ਕਿਉਂਕਿ ਇਹ ਜਗ੍ਹਾ ਹੈ ਜਿੱਥੇ ਹਰ ਇਕ ਨੂੰ ਇਨਸਾਫ ਮਿਲਣਾ ਚਾਹੀਦਾ ਹੈ। ਵੋਟਾਂ ਦਾ ਮਸਲਾ ਹੁੰਦਾ ਹੈ, ਕੋਈ ਬਰਖਿਲਾਫ ਜਾਂ ਹਕ ਵੱਚ ਪਾ ਦਿੰਦਾ ਹੈ। ਉਸ ਹਲਕੇ ਦੇ ਨੁਮਾਇੰਦੇ ਨੂੰ ਤਾਂ ਆਖਿਆ ਜਾਂਦਾ ਹੈ ਕਿ ਸਾਡੀ ਹਕੂਮਤ ਹੈ। ਇਹ ਹਕ ਪੂਰਾ ਮਿਲਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬਾ, ਮੈਨੂੰ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਬਠਿੰਡੇ ਤੋਂ ਕਾਲੇ ਝਾੜ ਨੂੰ ਸੜਕ ਤੇ ਕੋਈ ਪ੍ਰਬੰਧ ਨਹੀਂ ਕੀਤਾ ਗਿਆ, ਤਿੰਨ ਚਾਰ ਸਾਲ ਹੋ ਗਏ ਹਨ। 1965 ਵਿੱਚ ਇਹ ਸਕੀਮ ਤਿਆਰ ਹੋ ਚੁਕੀ ਹੈ, ਸੜਕ ਦਾ ਕੋਈ ਇੰਤਜ਼ਾਮ ਨਹੀਂ। ਪਤਾ ਨਹੀਂ ਕੀ ਗੱਲ ਹੈ। ਸਰਦਾਰ ਕਪੂਰ ਸਿੰਘ ਨੇ ਆਪਣੇ ਬਜਟ ਭਾਸ਼ਨ ਵਿੱਚ ਕਿਹਾ ਸੀ, ਬੜਾ ਹਿਤ ਕੀਤਾ ਜਦੋਂ ਪਹਿਲਾ ਸਫਾ ਪੜ੍ਹਿਆ ਕਿ ਪਾਕਿ-ਸਤਾਨ ਦੇ ਬਾਰਡਰ ਤੇ ਸਾਡੇ ਸੂਰਬੀਰ ਯੋਧੇ ਸ਼ਹੀਦ ਹੋ ਗਏ। ਉਨ੍ਹਾਂ ਨੇ ਸ਼ਲਾਘਾ ਕੀਤੀ, ਜਵਾਨਾਂ ਦੀ ਸ਼ਲਾਘਾ ਕੀਤੀ। ਠੀਕ ਹੈ, ਕਰਨੀ ਚਾਹੀਦੀ ਹੈ, ਧਿਆਨ ਦੇਣਾ ਚਾਹੀਦਾ ਹੈ। ਜਿਨ੍ਹਾਂ ਨੇ ਸਾਡੇ ਪੰਜਾਬ ਦੀ ਖਾਤਰ, ਹਿੰਦੁਸਤਾਨ ਦੀ ਖਾਤਰ ਕੁਰਬਾਨੀਆਂ ਦੇ ਕੇ ਹਿੰਦੁਸਤਾਨ ਦੀ ਅਣਖ ਬਰਕਰਾਰ ਰਖੀ ਹੈ ਉਨ੍ਹਾਂ ਦੇ ਪਰਵਾਰਾਂ ਨਾਲ ਹਮਦਰਦੀ ਹੋਣੀ ਚਾਹੀਦੀ ਹੈ। ਉਨ੍ਹਾਂ ਦੇ ਬੱਚਿਆਂ ਨੂੰ ਤਾਲੀਮ ਮੁਫਤ ਪੜ੍ਹਾਉਣੀ ਚਾਹੀਦੀ ਹੈ। ਇਸ ਵਾਸਤੇ ਇਸ ਪਾਸੇ ਗੌਰਮੈਂਟ ਨੂੰ ਧਿਆਨ ਦੇਣਾ ਚਾਹੀਦਾ ਹੈ। ਮੈਂ ਹੈਰਾਨ ਹਾਂ ਕਿ ਮੇਰੇ ਹਲਕੇ ਵਿੱਚ ਕੋਈ 2 ਸਾਲ ਹੋ ਗਏ, ਇਕ ਬੰਗਾ ਰਜਵਾਹਾ ਹੈ, ਉਸ ਬਾਰੇ ਪੰਜ ਸਤ ਪਿੰਡਾਂ ਨੇ ਦਰਖਾਸਤਾਂ ਦਿੱਤੀਆਂ ਕਿ ਓਥੇ ਬੰਗੇ ਰਜਵਾਹੇ ਦਾ ਰਾਮਾ ਮੰਡੀ ਦੇ ਨਜ਼ਦੀਕ ਪੁਲ ਚਾਹੀਦਾ ਹੈ। ਪੰਚਾਇਤਾਂ ਨੂੰ, ਪੰਜ ਸਤ ਪਿੰਡਾਂ ਨੂੰ ਬੜੀ ਤਕਲੀਫ ਹੈ। ਉਹ ਕਹਿੰਦੇ ਹਨ ਕਿ ਕਿ ਜਿੰਨਾ ਖਰਚ ਹੋਏਗਾ ਅਸੀਂ ਆਪ ਕਰਾਂਗੇ ਉਸ ਦੇ ਪੁਲ ਦੀ ਮਨਜ਼ੂਰੀ ਮਿਲ ਜਾਏ। ਉਹ ਸਾਡੀ ਗੌਰਮੈਂਟ ਨੇ ਮਨਜ਼ੂਰੀ ਨਹੀਂ ਦਿੱਤੀ। ਪੰਜ ਸਤ ਪਿੰਡ ਆਪਣੀ ਹਾੜੀ ਸੌਣੀ ਲੈ ਜਾਣ ਤੋਂ ਜਿੱਚ ਰਹਿੰਦੇ ਹਨ। ਇਸ ਕਰਕੇ ਉਹ ਪੁਲ ਜ਼ਰੂਰ ਬਣਾਇਆ ਜਾਵੇ। ਏਸੇ ਤਰ੍ਹਾਂ ਮੇਰੇ ਹਲਕੇ ਦੇ ਵਿੱਚ ਇਕ ਬਬੀਹਾ ਪਿੰਡ ਹੈ, ਉਥੇ ਵੀ ਪੁਲ ਬਣਾਉਣ ਦੇ ਬਾਰੇ ਤਿੰਨਾਂ ਸਾਲਾਂ ਤੋਂ ਦਰਖਾਸਤਾਂ ਦੇ ਰਹੇ ਹਾਂ ਪਰ ਅਜੇ ਤਕ ਪੁਲ ਨਹੀਂ ਬਣਾਇਆ ਗਿਆ। ਉਥੇ ਵੀ ਜਲਦੀ ਤੋਂ ਜਲਦੀ ਪੁਲ ਬਣਨਾ ਚਾਹੀਦਾ ਹੈ। ਮੈਨੂੰ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਮੈਨੂੰ ਮੈਂਬਰ ਬਣਿਆਂ ਚਾਰ ਸਾਲ ਹੋ ਗਏ ਹਨ ਮਗਰ ਮੇਰੇ ਹਲਕੇ ਦਾ ਕੋਈ ਵੀ ਪਬਲਿਕ ਭਲਾਈ ਦਾ ਕੰਮ ਨਹੀਂ ਕੀਤਾ ਜਾਂਦਾ। ਮੇਰੇ ਤੋਂ ਪਹਿਲੇ ਜਿਹੜੇ ਨੁਮਾਇੰਦੇ ਸੀ ਉਸ ਹਲਕੇ ਦੇ ਉਨ੍ਹਾਂ ਨੇ ਪਤਾ ਨਹੀਂ ਏਥੇ ਕੋਈ ਲੋਕਾਂ ਦੀ ਤਕਲੀਫ ਦੱਸੀ ਸੀ ਕਿ ਨਹੀਂ ਸੀ ਦੱਸੀ, ਉਦੋਂ ਵੀ ਕੋਈ ਕੰਮ ਨਹੀਂ ਸੀ ਹੋਇਆ। ਸਰਕਾਰ ਨੂੰ ਸਾਰਿਆਂ ਨੂੰ ਇਕੋ ਅੱਖ ਨਾਲ ਵੇਖਣਾ ਚਾਹੀਦਾ ਹੈ। ਅਤੇ ਮੈਂ ਜੋ ਜੋ ਅਰਜ਼ਾਂ ਕੀਤੀਆਂ ਹਨ ਇਨ੍ਹਾਂ ਵਲ ਜਲਦੀ ਤੋਂ ਜਲਦੀ ਧਿਆਨ ਦਿੱਤਾ ਜਾਵੇ ਅਤੇ ਪੁਲ ਬਣਾਏ ਜਾਣ। ਬਾਕੀ ਸਾਡੀ ਸਰਕਾਰ ਜਦੋਂ ਤੋਂ ਆਜ਼ਾਦੀ ਮਿਲੀ ਹੈ ਉਦੋਂ ਤੋਂ ਹੀ ਨਾਅਰੇ ਮਾਰਦੀ ਆ ਰਹੀ ਹੈ ਕਿ ਅਸੀਂ ਗਰੀਬਾਂ ਨੂੰ ਉੱਚਾ ਚੁਕਾਂਗੇ ਪਰ ਅਮਲੀ ਤੌਰ ਤੇ ਇਹ ਗਰੀਬਾਂ ਦੇ ਹਿਤਾਂ ਦੇ ਖਿਲਾਫ ਗੱਲਾਂ ਕਰ ਰਹੀ ਹੈ। ਇਨ੍ਹਾਂ ਨੇ ਗਰੀਬ ਭਾਲਿਆ ਹੈ ਬਿਰਲਾ ਅਤੇ ਉਸ ਨੂੰ ਪੰਜਾਬ ਦੀ ਜਾਇਦਾਦ ਦੇਣੀ ਸ਼ੁਰੂ ਕਰ ਦਿਤੀ ਹੈ। ਮੈਂ ਆਪਣੇ ਮੰਤ੍ਰੀ-ਮੰਡਲ ਨੂੰ ਚੇਤਾਵਨੀ ਦੇਣਾ ਚਾਹੁੰਦਾ ਹਾਂ ਕਿ ਤੁਹਾਡੀਆਂ ਕੁਰਸੀਆਂ ਕਾਇਮ ਤਾਂ

ਰਹਿਣਗੀਆਂ ਜੇ ਤੁਸੀਂ ਗਰੀਬਾਂ ਅਤੇ ਕਿਸਾਨਾਂ ਦਾ ਭਲਾ ਚਾਹੋਗੇ ਅਤੇ ਜੇ ਤੁਸੀਂ ਗਰੀਬਾਂ ਦਾ ਭਲਾ ਨਹੀਂ ਚਾਹੋਗੇ ਤਾਂ ਤੁਹਾਡੀਆਂ ਕੁਰਸੀਆਂ ਕਾਇਮ ਨਹੀਂ ਰਹਿਣਗੀਆਂ। ਬਸ ਮੈਂ ਏਨਾ ਕਹਿਕੇ ਬੈਠਦਾ ਹਾਂ।

**Deputy Speaker** : Shri Ram Parkash.

**Home and Development Minister** : I would request that I should be given at least one hour to reply to all the points that have been raised here.

**चौधरी राम प्रकाश** (मोलाना, एस. सी) : डिप्टी स्पीकर साहिबा, मैं पंजाब सरकार को बधाई देता हूँ, इसलिये कि सरकार ने सिवाए अम्बाला के ज़िला के बाकी सब इज़ला पर नजरे अनायत की है। बदकिस्मती हमारे जिले की यह है कि आज से पहले न हमें पंजाबी रिजन वाले अपना समझते थे और न ही हरियाणा वाले अपना समझते थे। जो 1965 की इरीगेशन के बारे रिपोर्ट है उसके पेज 101 पर जो फिगर्ज हैं वह मैं पेश करना चाहता हूँ। वह यह हैं :

At page 101 of Statistical Abstract of Punjab, 1965, the figures of net area under irrigation in Punjab, districtwise, have been given. These are—

| | |
|---|---|
| Hissar | 48 per cent |
| Rohtak | 43 ,, |
| Gurgaon | 16 ,, |
| Karnal | 39 ,, |
| Simla | 16 ,, |
| Kangra | 24 ,, |
| Lahaul and Spiti | 100 ,, |
| Kulu | 8 ,, |
| Hoshiarpur | 15 ,, |
| Jullundur | 55 ,, |
| Ludhiana | 52 ,, |
| Ferozepur | 60 ,, |
| Amritsar | 87 ,, |
| Gurdaspur | 52 ,, |
| Patiala | 38 ,, |
| Sangrur | 49 ,, |
| Kapurthala | 67 ,, |
| Bhatinda | 52 ,, |
| Mahendragarh | 10 ,, |
| Ambala | 12 ,, |

अम्बाला ज़िला में सिर्फ 12 प्रतिशत इरीगेटिड एरिया है। अब आप अंदाज़ा लगा सकते हैं कि वहां पर पैदावार क्या हो सकती है। इस के इलावा जो डिवैलपमेंट की और स्कीमें हैं उनमें भी अम्बाला के ज़िला को निगलैक्ट किया गया है। डिप्टी स्पीकर साहिबा, हमारे स्वर्गीय प्रधान मन्त्री ने जो 'जय किसान जय जवान' का नारा लगाया था वह बिलकुल ठीक था

[चौधरी राम प्रकाश]

क्योंकि लड़ाई उस वक्त ज़ोरों पर थी इसलिये जवान और किसान दोनों की जरूरत थी। जवान जो है वह मुलक की हिफाज़त करता है और किसान मुलक के करोड़ों आदमियों को रोटी देता है। इसलिये दोनों की हौसलाअफज़ाई करनी निहायत जरूरी है । लेकिन अफसोस की बात यह है कि किसानों को जो फैसिलिटीज़ मिलनी चाहिए वह नहीं मिलतीं । अनाज की प्रोडक्शन के लिये चार चीज़ें निहायत ज़रूरी हैं, पानी, बीज, हल या ट्रैक्टर और खाद । मगर अफसोस से कहना पड़ता है कि यह चारों किसान को नहीं मिलतीं । ज़िला अम्बाला से तीन नहरें गुज़रती हैं, एक नहर सरहंद, जमनगबीं और भाखड़ा कैनाल की मेन नहर । लेकिन अफसोस की बात यह है कि इन तीनों नहरों में से एक नहर भी अम्बाला ज़िला को सैराब नहीं करती । इस बात की तरफ ध्यान देना चाहिए । सरकार ने यह एलान किया था कि जिन इलाकों में नहरें सैराब नहीं करतीं वहां पर ज्यादा से ज्यादा ट्यूबवैल्ज लगाए जायेंगे । मैं आई. पी.ऐम. से और सरकार से पूछना चाहता हूँ कि इन्होंने जिला अम्बाला में कितने ट्यूबवैल्ज़ लगाए हैं डिप्टी स्पीकर साहिबा, आपकी और मेरी कांस्टीचुएंसी मिली जुली है इसलिये आप जानती हैं कि हमारे हां कितने ट्यूबवैल्ज़ लगाये हैं । मैं सरकार से निवेदन करूँगा कि अगर आपने अनाज की प्रोडक्शन बढ़ानी है तो सब से पहले जहां पर पानी नहीं है वहां पर इरीगेशन की सहूलतें दी जाएं । मगर हमें अफसोस है कि सरकार हमारे साथ सौतेली मां का सलूक करती है । अभी मुझ से पहले जो एक अपोज़ीशन के भाई बोल रहे थे उन्होंने कहा था कि हमारे इलाके का इसलिये ख्याल नहीं करते क्योंकि उस इलाके ने अकालियों को वोट दिये थे । लेकिन उनकी इत्तलाह के लिये मैं अर्ज़ करना चाहता हूँ कि मेरी कांस्टीचुएंसी ने सारे वोट कांग्रेस को दिये थे और 1962 से मैं मैम्बर हूँ मगर हमारे साथ भी वैसा ही सलूक हो रहा है । पानी न होने की बजह से वह इलाका भूखा मर रहा है । जब पानी न हो तो अनाज की प्रोडक्शन कैसे बढ़ सकती है? इसके इलावा जितनी तकावियां कर्ज़े और दूसरी फेसिलिटीज़ दूसरे डिस्ट्रिक्टस को मिलती हैं ज़िला अम्बाला को नहीं मिलतीं । हमारे साथ पता नहीं क्यों ऐसा सलूक किया जाता है । इसके साथ ही मैं यह भी अर्ज़ करना चाहता हूँ कि मेरे हलके में कसानों ने कई जगह पर अपना खर्चा करके ट्यूबवैल्ज़ लगाए हैं लेकिन उनको कुनेक्शन नहीं मिलता तो वह कैसे इरीगेशन कर सकते हैं । मैं निवेदन करूँगा कि जब किसी का ट्यूबवैलज़ मुकम्मल हो जाए उसे फौरन बिजली दी जाए । कुनैक्शन लेने के बारे में मैं अर्ज़ करना चाहता हूँ कि जब तक मुताल्लका अफसरों को दो चार सौ रुपये रिश्वत के न दिए जाएं कुनैक्शन नहीं मिल सकता । इस बीमारी को खत्म करना चाहिए । ट्रैक्टर्ज़ के लिये पंजाब में ऐजेंसीज़ नहीं हैं, और अगर हैं तो बहुत कम । ट्रैक्टर्ज़ देहली से लाने पड़ते हैं । मैं सरकार से कहूँगा स्टेट ट्रेडिंग कारपोरेशन देहली को लिखा जाए कि पंजाब में ज्यादा से ज्यादा एजेंसीज़ खोली जाएं ताकि किसान अपने नज़दीक असानी से ट्रैक्टर्ज़ खरीद सकें । इसके साथ ही मैं सरकार से यह कहना चाहता हूँ कि जो गरीब किसान अपने पास से ट्रैक्टर नहीं खरीद सकते उन्हें ट्रैक्टर खरीदने के लिये आसान किस्तों में वसूल किये जाने वाले कर्ज़े दिये जाएं । इस वक्त डीज़ल आयल बहुत महंगा है और इसकी वजह से डीज़ल पम्पिंग सैट्स बहुत महिंगे पड़ते हैं और गरीब किसान उन्हें चला नहीं सकते ; इस बारे में मैं यह सुझाव देना चाहता हूँ कि जो किसान डीज़ल सैटस से अपने खेतों को पानी देते हैं उन्हें डीज़ल पर 50 फीसदी सबसिडी दी जाए । (घंटी) मुज़ारों के बारे में मैं अर्ज़ करना चाहता हूँ कि सही मायनों में यह मुज़ा

ही खेती बाड़ी का काम करते हैं और मैं दावे से कह सकता हूँ 87 फीसदी हरिजन और दूसरे बैकवर्ड क्लासों के लोग मुज़ारे हैं। लेकिन इतनी बड़ी आबादी को पिछले 18 साल में कोई तहुफज नहीं दिया गया और वह उजड़ गए हैं............

**Deputy Speaker :** Please wind up now.

**श्री राम प्रकाश :** किसान जो बड़ी मेहनत के साथ अनाज पैदा करता है उसे मंडी में ले जाने के लिये सड़कें नहीं हैं। जहां कहीं कोई सड़क है वहां उस पर पुल नहीं। मेरे हल्का में छछरौली के नज़दीक एक नाला है और उस एरिया में 150 के करीब गांव ऐसे हैं जो उस नाले पर से होकर गुज़रते हैं लेकिन उस पर पुल नहीं है। हर साल वहां पर दो चार आदमी मर जाते हैं और मुवैशियों का तो हिसाब नहीं कितने मरते हैं। (घंटी) वहां उस पर जल्दी पुल बनाया जाए।

**ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ** (ਨਿਹਾਲ ਸਿੰਘ ਵਾਲਾ) : ਡਿਪਟੀ ਸਪੀਕਰ ਸਾਹਿਬਾ, ਮੈਂ ਜ਼ਿਆਦਾ ਹਾਸ਼ੀਆਰਾਈ ਨਹੀਂ ਕਰਨੀ ਅਤੇ ਦੋ ਤਿੰਨ ਸਵਾਲ ਹੀ ਆਪਦੀ ਮਾਰਫਤ ਵਜ਼ੀਰ ਸਾਹਿਬ ਤੋਂ ਪੁਛਣੇ ਹਨ ਅਤੇ ਵਜ਼ੀਰ ਸਾਹਿਬ ਨੂੰ ਕਹਿਦਾ ਹਾਂ ਕਿ ਉਹ ਆਪਦੀ ਸਪੀਚ ਵਿੱਚ ਉਨ੍ਹਾਂ ਦਾ ਜਵਾਬ ਦੇਣ ਦੀ ਖੇਚਲ ਕਰਨ। ਮੇਰਾ ਪਹਿਲਾ ਸਵਾਲ ਤਾਂ ਇਹ ਹੈ ਕਿ ਇਨ੍ਹਾਂ ਨੇ ਪਿਛਲੇ ਸਾਲ ਪੈਦਾਵਾਰ ਵਧਾਣ ਲਈ ਜ਼ਿਮੀਂਦਾਰਾਂ ਨੂੰ ਇਨਸੈਂਟਿਵ ਦੇਣ ਲਈ ਇਹ ਐਲਾਨ ਕੀਤਾ ਸੀ ਕਿ ਜੋ ਜ਼ਿਮੀਂਦਾਰ ਟਿਊਬਵੈੱਲ ਲਗਾਏਗਾ, ਭਾਵੇਂ ਉਹ ਆਪਣੇ ਕੋਲੋਂ ਪੈਸੇ ਖਰਚ ਕਰਕੇ ਲਗਾਵੇਗਾ ਭਾਵੇਂ ਤਕਾਵੀ ਲੈਕੇ ਲਗਵਾਵੇਗਾ, ਉਸ ਨੂੰ 25 ਫੀਸਦੀ ਸਬਸਿਡੀ ਦਿੱਤੀ ਜਾਵੇਗੀ ਲੇਕਨ ਅੱਜ ਤਕ ਕਿਸੇ ਕਿਸਾਨ ਨੂੰ ਇਕ ਪੈਸਾ ਵੀ ਸਬਸਿਡੀ ਨਹੀਂ ਦਿੱਤਾ ਗਿਆ। ਮੈਂ ਪੁਛਦਾ ਹਾਂ ਕਿ ਕੀ ਸਰਕਾਰ ਆਪਣੇ ਉਸ ਵਾਅਦੇ ਤੇ ਕਾਇਮ ਹੈ ਜਾਂ ਕੈਬਨਿਟ ਨੇ ਕੋਈ ਹੋਰ ਡੀਸਿਜ਼ਨ ਲੈ ਲਿਆ ਹੈ ਕਿਉਂਕਿ ਮੇਰੇ ਇਕ ਸਵਾਲ ਦੇ ਜਵਾਬ ਵਿੱਚ ਦਸਿਆ ਗਿਆ ਹੈ ਕਿ ਹੁਣ ਇਹ ਸਬਸਿਡੀ ਆਪਣੇ ਕੋਲੋਂ ਖਰੀਦਣ ਵਾਲਿਆਂ ਨੂੰ ਹੀ ਦੇਣੀ ਹੈ। ਇਸ ਬਾਰੇ ਉਹ ਦੱਸਣ ਕਿ ਕੀ ਪੁਜ਼ੀਸ਼ਨ ਹੈ ਅਤੇ ਕੀ ਉਹ ਆਪਣੇ ਵਾਅਦੇ ਤੋਂ ਫਿਰ ਗਏ ਹਨ? ਦੂਜਾ ਸਵਾਲ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜੋ ਸਕੀਮਾਂ ਇਹ ਬਜਟ ਵਿੱਚ ਪਾਸ ਕਰਦੇ ਹਨ ਉਨ੍ਹਾਂ ਨੂੰ ਫਾਈਨਲਾਈਜ਼ ਕਰਕੇ ਲਿਆਂਦੇ ਹਨ ਜਾਂ ਪਾਸ ਹੋ ਜਾਣ ਤੋਂ ਬਾਅਦ ਵੀ ਉਨ੍ਹਾਂ ਵਿੱਚ ਮਹਿਕਮਾ ਅਦਲਾਬਦਲੀ ਕਰ ਸਕਦਾ ਹੈ। ਮਿਸਾਲ ਵਜੋਂ ਮੈਂ ਅਰਜ਼ ਕਰਦਾ ਹਾਂ ਕਿ ਪਿਛਲੇ ਸਾਲ ਦੇ ਬਜਟ ਵਿੱਚ ਇਨ੍ਹਾਂ ਨੇ ਕੂਸਾ ਮਾਈਨਰ ਲਈ 50 ਹਜ਼ਾਰ ਰੁਪਿਆ ਰਖਿਆ ਸੀ ਲੇਕਿਨ ਪਤਾ ਨਹੀਂ ਆਖਰੀ ਸਟੇਜ ਤੇ ਇਨ੍ਹਾਂ ਨੇ ਉਹ ਸਕੀਮ ਕਿਉਂ ਕੈਂਸਲ ਕਰ ਦਿੱਤੀ। ਮੈਂ ਇਸ ਬਾਰੇ ਰੀਪਰੇਜ਼ੈਂਟ ਵੀ ਕੀਤਾ ਅਤੇ ਇਹ ਗੱਲ ਅਗਸਤ ਮਹੀਨੇ ਦੀ ਹੈ ਜਿਸਨੂੰ ਅੱਜ ਨੌਂ ਮਹੀਨੇ ਹੋ ਗਏ ਹਨ ਪਰ ਉਸ ਰੀਪ੍ਰੇਜ਼ੰਟੇਸ਼ਨ ਦਾ ਜਵਾਬ ਤਕ ਨਹੀਂ ਦਿੱਤਾ ਗਿਆ। ਤੇ ਮੈਂ ਇਕ ਤਾਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੋ ਸਕੀਮਾਂ ਤੁਸੀਂ ਬਜਟ ਵਿੱਚ ਲਿਜਾਂਦੇ ਹੋ ਉਨ੍ਹਾਂ ਨੂੰ ਆਖਰੀ ਸਟੇਜ ਤੇ ਕਿਉਂ ਡਰਾਪ ਕਰਦੇ ਹੋ ਅਤੇ ਜੋ ਉਸ ਅਲਾਕੇ ਦਾ ਨੁਮਾਇੰਦਾ ਰੀਪਰੇਜ਼ੈਂਟ ਕਰਦਾ ਹੈ ਤਾਂ ਉਸ ਦਾ ਜਵਾਬ ਕਿਉਂ ਨਹੀਂ ਦਿੱਤਾ ਜਾਂਦਾ। (ਘੰਟੀ) ਤੀਜੀ ਗੱਲ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਸਾਡਾ ਗਵਾਂਢੀ ਪਰਦੇਸ਼ ਖਾਦ ਦੀ ਦਸ ਰੁਪਏ ਬੋਰੀ ਲੋਕਾਂ ਨੂੰ ਦੇ ਸਕਦਾ ਹੈ ਤਾਂ ਕੀ ਵਜ੍ਹਾ ਕਿ ਪੰਜਾਬ ਵਿੱਚ ਜਿਥੇ ਇਹ ਖਾਦ ਬਣਦੀ ਹੈ ਉਥੇ ਪਹਿਲਾਂ 15 ਰੁਪਏ ਫਿਰ 17 ਰੁਪਏ ਅਤੇ ਹੁਣ ਸਾਢੇ 18 ਰੁਪਏ ਖਾਦ ਬੋਰੀ ਕਰ ਦਿੱਤੀ ਗਈ ਹੈ। ਕੀ ਇਹੋ ਇਨਸੈਂਟਿਵ ਹੈ ਪੈਦਾਵਾਰ ਨੂੰ ਵਧਾਣ ਦਾ, ਜੋ ਤੁਸੀਂ ਕਿਸਾਨਾਂ ਨੂੰ ਦੇਣਾ ਚਾਹੁੰਦੇ ਹੋ। ਵਜ਼ੀਰ ਸਾਹਿਬ ਇਸਦਾ ਜਵਾਬ ਦੇਣ ਕਿ ਇਹ ਕੀਮਤ ਕਿਉਂ ਐਨੀ ਵਧਾਈ ਗਈ ਹੈ। ਆਖਰੀ ਸਵਾਲ ਮੈਂ ਵਢ ਵੱਤਰ ਬਾਰੇ ਪੁਛਣਾ ਚਾਹੁੰਦਾ ਹਾਂ। ਕਿਸਾਨ

[ਕਾਮਰੇਡ ਗੁਰਬਖਸ਼ ਸਿੰਘ ਧਾਲੀਵਾਲ]
ਸਾਉਣੀ ਦੀ ਫਸਲ ਸਿਰਫ ਪਾਣੀ ਲਾਕੇ ਵਢ ਲੈਂਦਾ ਹੈ ਅਤੇ ਉਸੇ ਗਿਲ ਵਿੱਚ ਹਾੜ੍ਹੀ ਦੀ ਫਸਲ ਬੀਜ ਦਿੰਦਾ ਹੈ ਅਤੇ ਹੋਰ ਪਾਣੀ ਨਹੀਂ ਲਗਾਂਦਾ, ਲੇਕਨ ਉਸ ਪਾਣੀ ਤੇ ਵੀ ਆਬਿਆਨਾ ਚਾਰਜ ਕੀਤਾ ਜਾਂਦਾ ਹੈ। ਮੈਂ ਪੁਛਦਾ ਹਾਂ ਕਿ ਕੀ ਵਢਵੱਤਰ ਤੇ ਆਬਿਆਨਾ ਖਤਮ ਕਰਨ ਲਈ ਸਰਕਾਰ ਤਿਆਰ ਹੈ ਜਾਂ ਨਹੀਂ। (ਘੰਟੀ) ਬਸ ਇਕ ਗੱਲ ਪੁਛ ਕੇ ਬੈਠ ਜਾਂਦਾ ਹਾਂ। ਵਜ਼ੀਰ ਸਾਹਿਬ ਇਹ ਗੱਲ ਦੱਸਣ ਕਿ ਸਰਕਾਰ ਨੇ ਜੋ ਬਲਾਕ, ਤਹਿਸੀਲ ਅਤੇ ਜ਼ਿਲ੍ਹਾ ਹੈਡ ਕੁਆਰਟਰਜ਼ ਤੇ ਟਰੈਕਟਰ ਵਰਕਸ਼ਾਪਸ ਤੇ ਰਿਪੇਅਰ ਸਰਵਿਸ ਸਟੇਸ਼ਨ ਕਾਇਮ ਕਰਨ ਦੀ ਸਕੀਮ ਬਣਾਈ ਸੀ ਉਸ ਨੂੰ ਕਦ ਤਕ ਇੰਪਲੀਮੈਂਟ ਕਰ ਰਹੇ ਹੋ। ਮੈਨੂੰ ਆਸ ਹੈ ਕਿ ਵਜ਼ੀਰ ਸਾਹਿਬ ਇਨ੍ਹਾਂ ਗੱਲਾਂ ਦਾ ਜਵਾਬ ਦੇਣਗੇ।

**चौधरी नेत राम** (हिसार) : डिप्टी स्पीकर साहिबा, आज खेतीबाड़ी और महकमा नहर की मांगों पर बहस हो रही है। मैं निवेदन करना चाहता हूँ कि समाजवाद का नाहरा लगाने वाली और अन्न में आत्म निर्भर होने का नाहरा लगाने वाली यह भ्रष्ट सरकार जिसने हम हिन्दुस्तानियों को भिखमंगा बना दिया है ........

**उपाध्यक्षा** : इस वक्त जो आप सुझाव देना चाहते हैं वह दें या जो पूछना चाहते हैं वह पूछें। जनरल स्पीच करने के लिये वक्त नहीं है। (At this stage the hon. Member may give suggestions, if any, or seek information on any point he likes. There is no time left to make a general speech )

**चौधरी नेत राम** : मैं सुझाव ही दूंगा। मैं यह कहना चाहता हूँ कि यह सरकार खुद पैदावार बढ़ाना नहीं चाहती और इस का भी एक कारण है। पिछले 18 सालों में 25 रुपये फी क्विंटल की कीमत पर 40 अरब रुपये का अनाज बाहर से आया है। अगर पांच रुपये क्विंटल भाड़े का खर्च लगायें और पांच रुपये डीलर का खर्च और मुनाफा लगाये तो यह 35 रुपये क्विंटल गंदम पड़ती है लेकिन यह सरकार उसे 60 रुपये क्विंटल पर बेच रही है और यह समाजवाद का नाहरा लगाने वाली और तरह तरह के ढोंग रचाने वाली बेशर्म सरकार 25 रुपये क्विंटल की बलैक कर रही है। इससे ज्यादा बेशर्मी की बात और क्या हो सकती है ? इस तरह बलैक करने की वजह से ही तो यह सरकार पैदावार बढ़ाना नहीं चाहती। यह सरकार स्कीमें तो बहुत बनाती है लेकिन वह तमाम की तमाम अधूरी पड़ी रहती हैं चाहे वह सेम की हों या ड्रेनेज की हों। आज सरसा के अलाके में, बठिंडा के अलाके में ड्रेनें अधूरी पड़ी हैं। इन्होंने एक महकमा खोला कि घग्गर और मारकंडा का पानी नहरें बना कर बाहर निकालेंगे और लोगों को फ्लॅड से बचायेंगे। उस पर लाखों रुपये खर्च किये, लेकिन सारा काम अधूरा पड़ा है। इन्होंने पिछले साल बजट में तहसील भिवानी में पानी देने के लिये 27 लाख 60 हजार रुपया रखा लेकिन सिर्फ दो लाख रुपया ही खर्च किया गया है। यह सरकार सारा रुपया दूसरे ढंगों से खर्च करती है लेकिन हाउस में और ढंग से पेश करती है। इस सराकर के मंत्री हाउस में ब्यान कुछ देते हैं और अमल में कुछ और होता है। आप हैरान होंगे कि आज मक्की का 30 रुपये और बाजरे का 40 रुपये क्विंटल भाव है। इन्होंने बिरला ब्रदर्ज को बीज देने के लिये जो जमीन दी है और फार्म खोला है उससे पैदा किये बाजरे का 250 रुपये और मक्की का 150 रुपये क्विंटल के भाव से रुपया उन्हें दिया जाएगा। यह कहां की इनसाफ की बात है ? अमरीका में बीज देने वाला महकमा 120 रुपये क्विंटल के हिसाब से बीज लोगों को देता है लेकिन यह बिरला ब्रदर्ज को

250 रुपये क्विंटल देने का सरकार एलान करती है। लोगों ने बहुत शोर मचाया लेकिन इस सरकार ने वह फार्म उनसे वापस नहीं लिया। (घंटी) आज 11 लाख एकड़ ज़मीन बंजर पड़ी है जो काबिले काश्त बन सकती है। उसे रीकलेम करने के लिये इन्होंने एक महकमा बनाया। बजट को देखें तो उसमें कहते हैं कि दो हज़ार एकड़ ज़मीन हर साल रीकलेम करते हैं।

डिप्टी स्पीकर साहिबा, मैं अर्ज़ करना चाहता हूँ कि सरकार पंजाब के अन्दर खेती की पैदावार को खुद बढ़ाने के हक में नहीं है। इसका कारण यह है कि सरकार लोगों को भूखे मार कर उन पर हकूमत करना चाहती है। सरकार ने हमारे सूबे के अन्दर खेतीबाड़ी के सम्बन्ध में बहुत ही खराब हालात पैदा कर दिये हैं। जहां पर लोग अनाज के न होने से भूखे तड़प रहे हैं सरकार उनकी तरफ कोई ध्यान नहीं देती। मैं समझता हूँ कि हमारी सरकार यहां पर भी कैरल और बंगाल जैसे हालात पैदा कर रही है? अगर यहां पर ऐसे हालात पैदा हो गए तो हम इस सरकार को डाक पर खड़ा कर देंगे जैसे कि अदालतों में मुलज़मों को खड़ा किया जाता है। इसलिये सरकार को अपनी नीति बदलनी चाहिए।.........(शोर) विघ्न)

**उपाध्यक्षा** : आप बैठ जायें। (He may resume his seat.)

**चौधरी नेत राम** : डिप्टी स्पीकर साहिबा, मैंने अभी दो मिनट ही टाइम लिया है। इसलिये मुझे अपने विचार प्रकट करने के लिये कुछ और समय दिया जाए।

**उपाध्यक्षा** : जब मैं खड़ी हूँ तो आपको बैठ जाना चाहिए। इस पर 335 मिनट डिसकशन हुई। आपोजीशन वालों ने 151 मिनट डिस्कशन में लिए। मैं समझती हूँ कि हर मैम्बर के जिम्मे ढाई मिनट आते हैं। मैंने आपकी रियायत की है। मैंने आप को 6 मिनट दिये हैं। अब आप बैठ जाएं। (The hon. Member should take his seat when I am on my legs. These demands have been discussed for 335 minutes so far. Out of this time Opposition have taken 151 minutes. It comes to about $2\frac{1}{2}$ minutes per Member. I have shown favour to him and have given him six minutes. Now he should resume his seat.)

**चौधरी नेत राम** : डिप्टी स्पीकर साहिबा, मैंने अभी दो मिनट ही भाषण दिया है। मैं अपनी घड़ी देख कर ही खड़ा हुआ था। इस बारे में मेरे पास समाजवाद जांच आयोग की रिपोर्ट है। उसमें इसके बारे में बिस्तार में वर्णन किया हुआ है। अगर आप मुझे और टाइम नहीं देना चाहतीं तो मैं आपकी इजाज़त से वह रिपोर्ट सदन की मेज़ पर रखता हूं। मैं सरकार से प्रार्थना करना चाहता हूँ कि वह इस रिपोर्ट पर संजीदगी से विचार करें और इस में जो सुझाव दिए गए हैं, उनको लागू करने की कोशिश करें। मैं वह रिपोर्ट हाउस की टेबल पर रख रहा हूँ।

**उपाध्यक्षा** : आप यह रिपोर्ट हाउस की मेज़ पर न रखें, बल्कि मेरे पास भेज दें। (Please do not place this report on the Table but pass it on to me.)

**ਗ੍ਰਹਿ ਮੰਤਰੀ** (ਸਰਦਾਰ ਦਰਬਾਰਾ ਸਿੰਘ): ਡਿਪਟੀ ਸਪੀਕਰ ਸਾਹਿਬਾ, ਹਾਊਸ ਦੇ ਅੰਦਰ ਦੋ ਦਿਨਾਂ ਤੋਂ ਐਗਰੀਕਲਚਰ ਅਤੇ ਆਬਪਾਸ਼ੀ ਦੀਆਂ ਮਦਾਂ ਉੱਤੇ ਬਹਿਸ ਹੋ ਰਹੀ ਹੈ। ਬਹੁਤ ਸਾਰੇ ਆਨਰੇਬਲ ਮੰਬਰਜ਼ ਆਪਣੀਆਂ ਸਪੀਚਾਂ ਕਰਕੇ ਬਾਹਰ ਚਲੇ ਗਏ ਹਨ ਲੇਕਿਨ ਜਿਹੜੇ ਆਨਰੇਬਲ ਮੈਂਬਰਜ਼ ਹਾਊਸ ਦੇ ਅੰਦਰ ਮੌਜੂਦ ਹਨ ਮੈਂ ਉਨ੍ਹਾਂ ਦੇ ਸਾਹਮਣੇ ਇਸ ਬਾਰੇ ਫੈਕਚੂਅਲ ਪੋਜ਼ੀਸ਼ਨ ਰਖਣੀ ਚਾਹੁੰਦਾ ਹਾਂ। ਸਾਰੇ ਮਾਨਯੋਗ ਮੈਂਬਰਜ਼ ਨੂੰ ਪਤਾ ਹੈ ਕਿ ਸਰਕਾਰ ਐਗਰੀਕਲਚਰ ਬਾਰੇ ਈਫੈਕਟਿਵ ਸਟੈਪਸ ਉਠਾ ਰਹੀ ਹੈ ਤਾਕਿ ਖੇਤੀ ਦੀ ਜ਼ਿਆਦਾ ਤੋਂ ਜ਼ਿਆਦਾ ਉਪਜ ਹੋ ਸਕੇ। ਲੇਕਿਨ ਅਸੀਂ ਇਸ ਸਮੱਸਿਆ ਨੂੰ ਹੱਲ ਨਹੀਂ ਕਰ ਸਕੇ। ਇਥੇ ਅੰਨ ਸੰਕਟ ਆਇਆ ਹੈ। ਸਰਕਾਰ ਐਗਰੀਕਲਚਰ ਦੇ ਬਾਰੇ ਜ਼ਿਆਦਾ ਤੋਂ ਜ਼ਿਆਦਾ ਧਿਆਨ ਦੇ ਰਹੀ ਹੈ ਤਾਕਿ ਇਹ ਅੰਨ ਸੰਕਟ ਕਿਸੇ ਤਰ੍ਹਾਂ ਦੇ ਨਾਲ ਦੂਰ ਹੋ ਸਕੇ। ਇਸ ਬਾਰੇ ਕਿਸੇ ਦੀਆਂ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਐਗਰੀਕਲਚਰ ਨੂੰ ਸਾਊਂਡ ਫੁਟਿੰਗ ਉੱਤੇ ਲਿਆਂਦਾ ਜਾਵੇ। ਸਰਕਾਰ ਇਸ ਪਾਸੇ ਜ਼ਰੂਰੀ ਕਦਮ ਉਠਾ ਰਹੀ ਹੈ। ਸਾਡੇ ਸੂਬੇ ਦੇ ਅੰਦਰ ਸਾਰੀ ਜ਼ਮੀਨ 3 ਕਰੋੜ ਏਕੜ ਹੈ। ਟੋਟਲ ਏਰੀਆ ਅੰਡਰ ਕਲਟੀਵੇਸ਼ਨ 1,87,41 ਹਜ਼ਾਰ ਏਕੜ ਹੈ। ਕਰਾਪਡ ਏਰੀਆ 2,47,84 ਹਜ਼ਾਰ ਹੈ। ਸਾਰੇ ਟੋਟਲ ਦਾ ਇਰੀਗੇਟਿਡ ਏਰੀਆ 42% ਬਣਦਾ ਹੈ। ਮੈਂ ਹੋਲਡਿੰਗਜ਼ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਲਗ ਭਗ 25 ਲੱਖ ਫੈਮੀਲੀਜ਼ ਅਜਿਹੀਆਂ ਹਨ ਜਿਨ੍ਹਾਂ ਦੇ ਪਾਸ 5 ਤੋਂ 10 ਏਕੜ ਤਕ ਜ਼ਮੀਨ ਹੈ। ਇਨ੍ਹਾਂ ਵਿੱਚ 90% ਅਜਿਹੀਆਂ ਫੈਮਿਲੀਜ਼ ਹਨ ਜਿਨ੍ਹਾਂ ਦੇ ਪਾਸ 5 ਏਕੜ ਜ਼ਮੀਨ ਹੈ। 5 ਲਖ ਅਜਿਹੀਆਂ ਫੈਮਿਲੀਜ਼ ਹਨ ਜਿਨ੍ਹਾਂ ਦੇ ਪਾਸ 10 ਤੋਂ 30 ਏਕੜ ਜ਼ਮੀਨ ਹੈ। ਏਥੇ ਛੋਟੇ ਕਿਸਾਨਾਂ ਦੀ ਤਾਦਾਦ ਜ਼ਿਆਦਾ ਹੈ। ਜਦੋਂ ਤਕ ਛੋਟੇ ਕਿਸਾਨਾਂ ਦੀ ਮਦਦ ਨਹੀਂ ਕੀਤੀ ਜਾਂਦੀ ਤਦ ਤਕ ਇਥੇ ਦੀ ਹਾਲਤ ਠੀਕ ਨਹੀਂ ਹੋ ਸਕਦੀ। ਇਸ ਬਾਰੇ ਉਨ੍ਹਾਂ ਨੂੰ ਪੂਰੀ ਤਰ੍ਹਾਂ ਲੈਸ ਕਰਨ ਦੀ ਲੋੜ ਹੈ, ਤਾਂ ਜੋ ਉਨ੍ਹਾਂ ਦੀ ਹਾਲਤ ਮਜ਼ਬੂਤ ਹੋ ਸਕੇ। ਪਿਛਲੇ ਸਾਲ ਜਿਹੜਾ ਅਨਾਜ ਪੈਦਾ ਹੋਇਆ ਉਸ ਦੀਆਂ ਡੀਟੇਲਜ਼ ਇਹ ਹਨ।

71 ਲਖ ਟਨ ਅਨਾਜ ਪੈਦਾ ਹੋਇਆ ਜਿਸ ਵਿੱਚ 3 ਲੱਖ ਟਨ ਤੇਲ ਦੇ ਬੀਜ ਹਨ। ਗੁੜ ਜਿਸ ਵਿੱਚ ਸ਼ੂਗਰ ਭੀ ਆਉਂਦੀ ਹੈ ਉਹ 11 ਲਖ 15 ਹਜ਼ਾਰ ਟਨ ਪੈਦਾ ਹੋਇਆ। ਰੂਈ 10 ਲੱਖ 8 ਹਜ਼ਾਰ ਗੱਠਾਂ ਪੈਦਾ ਹੋਈਆਂ।

1965-66 ਵਿੱਚ ਅਨਾਜ ਪੈਦਾ ਕਰਨ ਦੀਆਂ ਸ਼ੁਰੂਆਤ ਚੰਗੀਆਂ ਹੋਈਆਂ ਸੀ ਲੇਕਿਨ ਸਾਰੇ ਮੈਂਬਰਾਂ ਨੂੰ ਪਤਾ ਹੈ ਕਿ ਸੂਬੇ ਦੇ ਅੰਦਰ ਬਹੁਤ ਵੱਡਾ ਡਰਾਟ ਆਇਆ। ਸੂਬੇ ਦੇ ਅੰਦਰ ਬਾਰਸ਼ ਨਹੀਂ ਹੋਈ। ਨਹਿਰਾਂ ਵਿੱਚ ਪਾਣੀ ਨਹੀਂ ਆਇਆ। ਖਾਸ ਕਰ ਬਾਰਡਰ ਦੇ 3 ਜ਼ਿਲ੍ਹਿਆਂ ਦੇ ਅੰਦਰ ਫਸਲਾਂ ਨੂੰ ਪਾਣੀ ਨਹੀਂ ਲਗ ਸਕਿਆ। ਇਸ ਦਾ ਕਾਰਨ ਇੰਡੋ-ਪਾਕਿਸਤਾਨ ਦੀ ਲੜਾਈ ਸੀ। ਫਸਲਾਂ ਹੁਮ ਹੁਮਾ ਕੇ ਪੈਦਾ ਹੋਈਆਂ ਲੇਕਿਨ ਪਾਣੀ ਦੀ ਕਮੀ ਦੇ ਕਾਰਨ ਫਸਲਾਂ ਤਬਾਹ ਹੋ ਗਈਆਂ। ਪਾਣੀ ਦਾ ਤੋੜਾ ਬਹੁਤ ਰਿਹਾ। ਬਰਸਾਤ ਨਾ ਹੋਣ ਦੇ ਕਾਰਨ ਨਹਿਰਾਂ ਦੇ ਅੰਦਰ ਪਾਣੀ ਨਹੀਂ ਆਇਆ ਬਲਕਿ ਬਿਜਲੀ ਪੈਦਾ ਕਰਨ ਲਈ ਭੀ ਪਾਣੀ ਦੀ ਕਮੀ ਰਹੀ। ਵਕਤ ਉੱਤੇ ਬਾਰਸ਼ ਨਾ ਹੋਣ ਦੇ ਕਾਰਨ ਭੀ ਪਾਣੀ ਅਤੇ ਬਿਜਲੀ ਦੇ ਅੰਦਰ ਜਿਹੜੀ ਕਟੌਤੀ ਲਾਈ ਗਈ ਹੈ ਉਹ ਭੀ ਅਜੇ ਬਹਾਲ ਨਹੀਂ ਹੋਈ ਕਿਉਂਕਿ ਬਿਜਲੀ ਪੈਦਾ ਕਰਨ ਲਈ ਪਾਣੀ ਉਪਲਬਧ ਨਹੀਂ ਹੋਇਆ। ਘਟ ਪਾਣੀ ਹੋਣ ਦੇ ਕਾਰਨ ਪਾਣੀ ਦੀ ਤਕਸੀਮ ਰੇਗੂਲੇਟ ਕੀਤੀ ਗਈ ਹੈ ਤਾਕਿ ਪਾਣੀ ਦਾ ਠੀਕ ਢੰਗ ਨਾਲ ਇਸਤੇਮਾਲ ਹੋ ਸਕੇ। ਅਸੀਂ ਲੋਕਾਂ ਦੀ ਪਾਣੀ ਬਾਰੇ ਡਿਮਾਂਡ ਪੂਰੀ ਨਹੀਂ ਕਰ ਸਕੇ। ਇਸ ਵਿੱਚ ਕੁਦਰਤ ਦਾ ਹੱਥ ਸੀ। ਅਗਰ ਸਾਡੇ ਪਾਸ ਪਾਣੀ ਕਾਫੀ ਮਿਕਦਾਰ ਵਿੱਚ ਹੁੰਦਾ ਤਾਂ ਅਸੀਂ ਐਗਰੀ-ਕਲਚਰ ਦੇ ਜਿਹੜੇ ਟੀਚੇ ਫਿਕਸ ਕੀਤੇ ਸਨ ਉਹ ਪੂਰੇ ਉਤਰਨੇ ਸਨ। ਮਾਨਯੋਗ ਮੈਂਬਰ ਇਸ ਗੱਲ ਦੀ ਦਾਦ ਦੇਣਗੇ ਕਿ ਖਰੀਫ ਦੀ ਫਸਲ ਦੇ ਟੀਚੇ 18.[illegible] ਲਖ 3 ਹਜ਼ਾਰ ਟਨ ਸਨ ਲੇਕਿਨ 18 ਲਖ ਟਨ ਅਨਾਜ

ਪੈਦਾ ਹੋਇਆ । ਦੇਸ਼ ਦੇ ਅੰਦਰ ਸ਼ਾਰਟੇਜ ਹਰ ਸੂਬੇ ਵਿੱਚ 10% ਤੋਂ 30% ਹੈ । ਮੈਂ ਇਨ ਪੁਟਸ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ । ਪਿਛਲੇ ਸਾਲ 2.50 ਲਖ ਟਨ ਸੀਡਜ਼ ਅਤੇ 3 ਲਖ ਫਰਟੇਲਾਈਜ਼ਰ ਦਿੱਤਾ ਸੀ ਲੇਕਿਨ ਇਸ ਸਾਲ 3 ਲਖ 25 ਹਜ਼ਾਰ ਪਲੱਸ 3 ਹਜ਼ਾਰ ਮੈਕਸੀਕਨ ਵਹੀਟ ਜਿਸ ਨੂੰ ਪੀਵੀ 18 ਕਹਿੰਦੇ ਹਨ ਅਤੇ 3.20 ਹਜ਼ਾਰ ਟਨ ਫਰਟੇਲਾਈਜ਼ਰ ਦਿੱਤੀ ਗਈ । 1966-71 ਤਕ 26 ਲਖ ਟਨ ਅਨਾਜ, 3 ਲਖ ਰੂਈ ਦੀਆਂ ਗੱਠਾਂ, 105 ਲਖ ਟਨ ਆਇਲ ਸੀਡਜ਼ ਅਤੇ 3 ਲਖ ਟਨ ਗੁੜ ਜ਼ਿਆਦਾ ਪੈਦਾ ਕੀਤਾ ਜਾਵੇਗਾ ।

1966-67 ਦੇ ਅੰਦਰ ਹਾਇਸਟ ਪ੍ਰਾਇਰਟੀ ਮਾਈਨਰ ਇਰੀਗੇਸ਼ਨ ਨੂੰ ਦਿੱਤੀ ਜਾ ਰਹੀ ਹੈ ਤਾਕਿ ਖੇਤੀ ਦੀ ਜ਼ਿਆਦਾ ਪੈਦਾਵਾਰ ਵਧਾਈ ਜਾ ਸਕੇ ।

ਪਲਾਂਟ ਪਰੋਟੈਕਸ਼ਨ ਦੇ ਮੈਯਰਜ਼ ਜ਼ਿਆਦਾ ਤੋਂ ਜ਼ਿਆਦਾ ਲੈ ਰਹੇ ਹਾਂ । ਹਾਊਸ ਵਿੱਚ ਇਹ ਬਜਾ ਤੌਰ ਤੇ ਕਿਹਾ ਗਿਆ ਹੈ ਕਿ ਮਾਈਨਰ ਇਰੀਗੇਸ਼ਨ ਤੇ ਜ਼ਿਆਦਾ ਜ਼ੋਰ ਦਿੱਤਾ ਜਾਵੇ । ਅਸੀਂ ਇਸ ਨੂੰ ਬਹੁਤ ਇਮਪਾਰਟੈਂਸ ਦੇ ਰਹੇ ਹਾਂ ਤਾਂ ਜੋ ਕਿਸਾਨਾਂ ਨੂੰ ਖੁਸ਼ਕਸਾਲੀ ਦੇ ਵਕਤ ਤਕਲੀਫ ਨਾ ਹੋਵੇ ਅਤੇ ਜ਼ਮੀਨਾਂ ਨੂੰ ਪਾਣੀ ਮਿਲਦਾ ਰਹੇ । ਤਿੰਨ ਕਰੋੜ ਰੁਪਏ ਵਿਚੋਂ ਅਸੀਂ 25,000 ਖੂਹ ਲਗਾ ਰਹੇ ਹਾਂ ਅਤੇ 8 ਹਜ਼ਾਰ ਟਿਊਬਵੈਲਜ਼ ਲਗਾਉਣੇ ਹਨ । ਚਾਲੂ ਸਾਲ ਵਿਚ ਕਿਸਾਨਾਂ ਨੂੰ ਪੰਜ ਹਾਰਸ ਪਾਵਰ ਡੀਜ਼ਲ ਇੰਜਣਾਂ ਲਈ 50% ਤਕ ਅਤੇ 10 ਹਾਰਸ ਪਾਵਰ ਡੀਜ਼ਲ ਇੰਜਣਾਂ ਲਈ 37.5 ਫੀ ਸਦੀ ਦੀ ਸਹਾਇਤਾ ਦੇਣ ਦਾ ਵੀ ਫੈਸਲਾ ਕੀਤਾ ਗਿਆ ਹੈ, ਪਹਿਲੇ 25% ਸਬਸਿਡੀ ਦਿਤੀ ਜਾਂਦੀ ਸੀ, ਮਾਈਨਰ ਇਰੀਗੇਸ਼ਨ ਦੇ ਸਿਲਸਿਲੇ ਵਿੱਚ ਹੀ ਮਾਰਕਿਟਿੰਗ ਫੈਡਰੇਸ਼ਨ ਦੀ ਮਾਰਫਤ 10 ਹਜ਼ਾਰ ਡੀਜ਼ਲ ਇੰਜਣ ਫੌਰੀ ਤੌਰ ਤੇ ਖਰੀਦਣ ਦਾ ਫੈਸਲਾ ਕੀਤਾ ਗਿਆ ਹੈ ਤਾਂ ਜੋ ਲੋਕਾਂ ਨੂੰ ਦਿੱਤੇ ਜਾ ਸਕਣ । ਜਿਨ੍ਹਾਂ ਲੋਕਾਂ ਨੇ ਕੈਸ਼ ਪੇਮੈਂਟ ਕਰਕੇ ਇੰਜਣ ਖਰੀਦੇ ਹਨ ਉਨ੍ਹਾਂ ਨੂੰ ਵੀ ਸਬਸਿਡੀ ਦਿੱਤੀ ਜਾਵੇਗੀ । ਉਨ੍ਹਾਂ ਦੀ ਰੀਮਿਸ਼ਨ ਲਾਸਟ ਇੰਸਟਾਲਮੈਂਟ ਦੇ ਵਕਤ ਐਡਜਸਟ ਕੀਤੀ ਜਾਵੇਗੀ । ਉਨ੍ਹਾਂ ਦਾ ਕੇਸ ਫਾਈਨੈਂਸ ਨੂੰ ਭੇਜਿਆ ਹੋਇਆ ਹੈ । ਮੈਨੂੰ ਆਸ ਹੈ ਕਿ ਅਸੀਂ ਜ਼ੋਰ ਨਾਲ ਵੀ ਉਨ੍ਹਾਂ ਦਾ ਕੰਮ ਕਰਵਾਵਾਂਗੇ । ਕੈਸ਼ ਵਾਲਿਆਂ ਨੂੰ ਵੀ ਸਬਸਿਡੀ ਦਿੱਤੀ ਜਾਵੇਗੀ ......(ਵਿਘਨ)

ਕਮਿਊਨਿਟੀ ਟਿਊਬਵੈਲਜ਼ ਦੀ ਖਾਸ ਮਹਾਨਤਾ ਹੈ । ਇਸ ਸਾਲ ਜਿਹੜੀ ਸਕੀਮ ਤਿਆਰ ਕੀਤੀ ਹੈ ਉਸ ਦੇ ਮੁਤਾਬਿਕ 200 ਟਿਊਬਵੈਲਜ਼ ਉਨ੍ਹਾਂ ਲੋਕਾਂ ਲਈ ਲਗਵਾਂਵਾਂਗੇ ਜਿਹੜੇ 2, 3 ਏਕੜਾਂ ਦੇ ਮਾਲਕ ਹਨ ਅਤੇ ਜ਼ਮੀਨਾਂ ਵੇਚ ਕੇ ਵੀ ਟਿਊਬਵੈਲ ਨਹੀਂ ਲਗਾ ਸਕਦੇ । ਇਸ ਕਮ ਲਈ ਅਸਾਂ 20 ਲਖ ਰੁਪਿਆ ਰਖਿਆ ਹੈ ਜਿਸ ਵਿੱਚੋਂ ½ ਸਰਕਾਰ ਹਿੰਦ ਦੇਵੇਗੀ ਅਤੇ ½ ਪੰਜਾਬ ਗੌਰਮੈਂਟ ਦੇਵੇਗੀ। ਇਸ ਦੇ ਰਾਹੀਂ ਲੋਕਾਂ ਨੂੰ ਬਿਨਾਂ ਕੋਈ ਖਰਚ ਕੀਤਿਆਂ ਟਿਊਬਵੈਲ ਦਾ ਪਾਣੀ ਮਿਲ ਜਾਵੇਗਾ ਅਤੇ ਥੋੜ੍ਹੀਆਂ ਜ਼ਮੀਨਾਂ ਵਾਲੇ ਜ਼ਿਆਦਾ ਤੋਂ ਜ਼ਿਆਦਾ ਲਾਭ ਉਠਾ ਸਕਣਗੇ। (ਤਾਲੀਆਂ) 2 ਰਿਗਜ਼ ਦੀ ਸਪਲਾਈ ਵਾਸਤੇ ਵੀ ਫੌਰੀ ਤੌਰ ਤੇ ਕਿਹਾ ਗਿਆ ਹੈ ਕਿ ਹਿੰਦੁਸਤਾਨ ਵਿਚੋਂ ਕਿਧਰੋਂ ਵੀ ਮਿਲ ਸਕਣ ਤਾਂ ਪੈਸੇ ਦੀ ਪਰਵਾਹ ਨਹੀਂ ਹੈ, ਖਿਚ ਕੇ ਲੈ ਆਉ, ਸਬਮਾਊਂਟੇਨਿਸ ਏਰੀਆ—ਹੁਸ਼ਿਆਰਪੁਰ, ਮਹਿੰਦਰਗੜ੍ਹ ਅਤੇ ਦੂਸਰੇ ਇਲਾਕਿਆਂ ਵਿੱਚ ਜਿਥੇ ਸਬ-ਸਾਇਲ ਨੀਵਾਂ ਹੈ , ਉਚਾਈ ਦੀ ਵਜ੍ਹਾ ਕਰਕੇ ਨਹਿਰੀ ਪਾਣੀ ਵੀ ਨਹੀਂ ਪਹੁੰਚ ਸਕਦਾ, ਉਥੇ ਬੋਰਿੰਗ ਕਰਕੇ ਸਰਕਾਰੀ ਪੱਧਰ ਤੇ ਵੀ ਟਿਊਬਵੈਲਜ਼ ਲਗਾਏ ਜਾਣ ਅਤੇ ਬਾਰਾਨੀ ਜ਼ਮੀਨ ਅੰਦਰ ਇਰੀਗੇਸ਼ਨ ਲਿਆਂਦੀ ਜਾਵੇ । ਇਸੇ ਤਰ੍ਹਾਂ ਨਾਲ ਹੀ ਸਾਇਲ ਕੰਜ਼ਰਵੇਸ਼ਨ ਵਾਸਤੇ ਵੀ ਕਾਫੀ ਖਰਚ ਕਰ ਰਹੇ ਹਾਂ । ਬਹੁਤ ਸਾਰੇ ਮੈਂਬਰਾਂ ਨੇ ਵੱਟ-ਬੰਦੀ ਦੇ ਬਾਰੇ ਕਿਹਾ ਹੈ । ਇਸ ਦੇ ਬਿਨਾ ਪਾਣੀ ਦੀ ਰੋਕ ਨਹੀਂ ਹੋ ਸਕਦੀ । ਪਾਣੀ ਜ਼ਾਇਆ ਜਾਂਦਾ ਹੈ । ਬਰਸਾਤ ਥੋੜੀ ਹੁੰਦੀ ਹੈ ਤਾਂ ਜੇਕਰ ਵੱਟ ਬਣੀ ਹੋਵੇ ਤਾਂ ਪਾਣੀ ਨਾਲ ਖੇਤੀ ਨੂੰ ਫਾਇਦਾ ਪਹੁੰਚਦਾ

[ਗ੍ਰਿਹ ਮੰਤਰੀ]

ਹੈ । ਅਗੇ ਰੇਤਲੇ ਇਲਾਕੇ ਵਿਚ ਪਕੀਆਂ ਨਾਲੀਆਂ ਬਨਾਉਣ ਵਾਸਤੇ ਵੀ ਖਰਚ ਕਰ ਰਹੇ ਹਾਂ । ਰੇਤਲੀਆਂ ਜ਼ਮੀਨਾਂ ਵਿਚ ਪਾਣੀ ਜ਼ਮੀਨ ਵਿੱਚ ਹੀ ਜਜ਼ਬ ਹੋ ਜਾਂਦਾ ਹੈ ਅਤੇ ਜਿਥੇ ਪਹੁੰਚਾਉਣਾ ਹੋਵੇ ਉਥੇ ਨਹੀਂ ਪਹੁੰਚਦਾ । ਪੱਕੀਆਂ ਨਾਲੀਆਂ ਉਪਰ ਇਸ ਸਾਲ 16, 17 ਲਖ ਰੁਪਿਆ ਖਰਚ ਕਰਨ ਲਗੇ ਹਾਂ । ਇਸ ਨਾਲ ਪਾਣੀ ਦੀ ਬਚਤ ਵੀ ਹੋਵੇਗੀ ਅਤੇ ਪਾਣੀ ਮੰਜ਼ਲੇ ਮਕਸੂਦ ਤੇ ਵੀ ਪਹੁੰਚ ਸਕੇਗਾ ।

ਡਿਪਟੀ ਸਪੀਕਰ ਸਾਹਿਬਾ, ਅਸੀਂ ਕਾਫੀ ਸਾਰੀ ਜ਼ਮੀਨ ਸਪੈਸ਼ਲ ਕਰਾਪਸ ਦੇ ਹੇਠਾਂ ਵੀ ਲਿਆਉਣਾ ਚਾਹੁੰਦੇ ਹਾਂ। 3 ਲਖ ਏਕੜ ਦਾ ਏਰੀਆ ਮੈਕਸੀਕਨ ਵੀਟ ਹੇਠਾਂ ਲਿਆਵਾਂਗੇ । ਹਾਈਬ੍ਰਿਡ ਮੇਜ਼ ਹੇਠਾਂ ਇਕ ਲਖ ਏਕੜ ਅਤੇ ਰਾਈਸ ਹੇਠਾਂ 25 ਹਜ਼ਾਰ ਏਕੜ ਜ਼ਮੀਨ ਲਿਆਵਾਂਗੇ । ਇਸੇ ਤਰ੍ਹਾਂ ਹਾਈਬਿਡ ਬਾਜਰੇ ਲਈ 75,000 ਏਕੜ ਜ਼ਮੀਨ ਰਖਾਂਗੇ । ਸਾਰੇ ਹਿੰਦੁਸਤਾਨ ਵਿਚ 6 ਲੱਖ ਏਰੀਆ ਮੈਕਸੀਕਨ ਵੀਟ ਹੇਠਾਂ ਆਉਂਣਾ ਹੈ । ਉਸ ਵਿਚੋਂ 3 ਲੱਖ ਏਕੜ ਇਕਲੇ ਪੰਜਾਬ ਵਿਚ ਮੈਕਸੀਕਨ ਵੀਟ ਹੇਠ ਲਿਆਂਦਾ ਜਾਵੇਗਾ । ਅੱਧਾ ਸਾਰੇ ਹਿੰਦੁਸਤਾਨ ਵਿਚ ਅਤੇ ਅੱਧਾ ਏਰੀਆ ਸਿਰਫ ਪੰਜਾਬ ਵਿੱਚ । ਯੀਲਡ ਦੇ ਬਾਰੇ ਵਿਚ ਅਰਜ਼ ਕਰਾਂ ਕਿ ਮੈਕਸੀਕਨ ਵੀਟ ਦੀ ਯੀਲਡ ਆਮ ਤੌਰ ਤੇ ਖਾਸ ਹਾਲਾਤ ਵਿਚ 60—70 ਮਣ ਪਰ ਏਕੜ ਹੁੰਦੀ ਹੈ। ਸਾਡਾ ਖਿਆਲ ਹੈ ਕਿ ਐਵਰੇਜ ਯੀਲਡ 50 ਮਣ ਪਰ ਏਕੜ ਹੋਵਗੀ । ਇਸ ਦੀਆਂ ਹੋਰ ਕਿਸਮਾਂ ਵੀ ਹਨ ਜਿਵੇਂ P.V. 18, ਸਨੌਰਾ, ਲਰਮਾ ਰਾਜੋ । ਹਿੰਦੀ ਰੀਜਿਨ ਵਿੱਚ ਮਨੌੜਾ ਕਾਮਯਾਬ ਹੋਈ ਹੈ ਪਰ P.V. 18 ਦੋਵਾਂ ਪਾਸੇ ਹੋ ਸਕਦੀ ਹੈ। ਇਸੇ ਤਰ੍ਹਾਂ ਨਾਲ 273-C, 306-C, 281-C ਵੀ ਕਾਫੀ ਪ੍ਰੋਡਕਸ਼ਨ ਦੇਂਦੀਆਂ ਹਨ । ਐਵਰੇਜ 30 ਮਣ ਹੁੰਦੀ ਹੈ ਪਰ ਖਾਸ ਹਾਲਾਤ ਵਿਚ ਜ਼ਿਆਦਾ ਵੀ ਦੇ ਸਕਦੀਆਂ ਹਨ । ਸਰਦਾਰ ਲਛਮਣ ਸਿੰਘ ਇਥੇ ਨਹੀਂ ਬੈਠ ਹੋਏ, ਉਨ੍ਹਾਂ ਨੇ ਪੁਛਿਆ ਸੀ ਕਿ ਬੀ ਕਿੰਨਾ ਪਾਣਾ ਚਾਹੀਦਾ ਹੈ । ਅਸਾਂ ਪਿਛਲੇ ਸਾਲ ਕਿਹਾ ਸੀ ਕਿ 20 ਸੇਰ ਇਸਤੇਮਾਲ ਕਰੋ ਪਰ ਕਿਸਾਨ ਕੋਸ਼ਿਸ਼ ਕਰਦੇ ਹਨ ਕਿ 30—35 ਸੇਰ ਤਕ ਪਾਵੇ ਅਤੇ ਮਣ ਤਕ ਵੀ ਪਾ ਦੇਵੇ, ਕਿਉਂ ਜੋ ਉਸ ਨੂੰ ਆਦਤ ਹੈ । ਪਰ ਮਕਸੀਕਨ ਵੀਟ ਦਾ ਬੀ 7 ਗੁਣਾ ਜ਼ਿਆਦਾ ਉਗਦਾ ਹੈ । ਕਣਕ ਦੇ ਪੌਦੇ ਦਾ ਕਦ ਛੋਟਾ ਹੁੰਦਾ ਹੈ ਪਰ ਸਿੱਟਾ ਵੱਡਾ ਹੁੰਦਾ ਹੈ । ਚਾਹੇ ਕਿੰਨੀ ਵੀ ਹਵਾ ਚਲੇ ਜ਼ਮੀਨ ਤੇ ਲੰਮਾ ਨਹੀਂ ਪੈਂਦਾ । ਜੇਕਰ ਦੂਸਰੀ ਕਣਕ ਨੂੰ ਰੇਹ ਜ਼ਿਆਦਾ ਪਾ ਦੇਈਏ ਤਾਂ ਉਹ ਲੰਮੀ ਹੋ ਜਾਂਦੀ ਹੈ ਅਤੇ ਜ਼ਮੀਨ ਤੇ ਡਿੱਗ ਪੈਂਦੀ ਹੈ ਅਤੇ ਦਾਣਾ ਵੀ ਘਟ ਲਭਦਾ ਹੈ । ਪੱਠਾ ਵੀ ਖਰਾਬ ਹੋ ਜਾਂਦਾ ਹੈ। ਮੈਕਸੀਕਨ ਕਣਕ ਦਾ ਬੂਟਾ ਹਰ ਚੀਜ਼ ਦੇ ਅਗੇਂਸਟ ਖੜਾ ਰਹਿੰਦਾ ਹੈ ਅਤੇ ਪੈਦਾਵਾਰ ਜ਼ਿਆਦਾ ਤੋਂ ਜ਼ਿਆਦਾ ਦਿੰਦਾ ਹੈ । ਫਿਰ ਇਥੇ ਇਹ ਗੱਲ ਕਹੀ ਗਈ ਸੀ ਕਿ ਜਿਨ੍ਹਾਂ ਨੇ ਮੈਕਸੀਕਨ ਕਣਕ ਬੀਜੀ ਸੀ, ਉਸ ਕਣਕ ਦੀ ਜਰਮੀਨੇਸ਼ਨ ਠੀਕ ਨਹੀਂ ਹੋਈ । ਤੁਸੀਂ ਹੁਣ ਜਾ ਕੇ ਵੇਖੋ ਬੜੀ ਚੰਗੀ ਜਰਸੀਨੇਸ਼ਨ ਹੋਈ ਹੈ । ਉਨ੍ਹਾਂ ਨੂੰ ਕਿਹਾ ਗਿਆ ਸੀ ਕਿ ਬੀਜ ਦੋ ਇੰਚ ਡੂੰਘਾ ਰਖਣਾ । ਪਰ ਕਈਆਂ ਨੇ ਇੰਸਟ੍ਰਕਸ਼ਨਜ਼ ਦੇ ਮੁਤਾਬਿਕ ਕੰਮ ਨਹੀਂ ਕੀਤਾ ਅਤੇ ਬੀਜ ਤਿੰਨਾਂ ਇੰਚਾਂ ਤਕ ਡੂੰਘਾ ਪਾ ਦਿੱਤਾ। ਉਨ੍ਹਾਂ ਦਾ ਬੀਜ ਹੁਣ ਨਿਕਲਿਆ ਹੈ । ਇਹ ਠੀਕ ਹੈ ਕਿ ਜ਼ਿਆਦਾ ਡੂੰਘਾ ਹੋਣ ਦੇ ਕਾਰਨ ਤੇਜ਼ੀ ਨਾਲ ਜਰਮੀਨੇਟ ਨਹੀਂ ਹੋ ਸਕਦਾ । ਜੇਕਰ ਹੁਣ ਤੁਸੀਂ ਆਪਣੇ ਆਪਣੇ ਹਲਕੇ ਵਿਚ ਜਾ ਕੇ ਵੇਖੋਗੇ ਤਾਂ ਪਤਾ ਲਗੇਗਾ ਕਿ ਜਿੰਨਾਂ ਬੀਜ ਪਾਇਆ ਸੀ ਉਨ੍ਹਾਂ ਦੀ ਫਸਲ ਹੁਣ ਬਹੁਤ ਉਗ ਚੁਕੀ ਹੈ । ਇਸ ਦੇ ਲਈ ਫਰਟੇਲਾਈਜ਼ਰ ਦੀ ਵੀ ਡਬਲ ਡੋਜ਼ ਦੀ ਲੋੜ ਹੁੰਦੀ ਹੈ । ਪਰ ਏਕੜ ਯੀਲਡ ਵਿੱਚ $\frac{3}{4}$ ਟਨ ਇਨਕਰੀਜ਼ ਹੁੰਦੀ ਹੈ ।

ਸੋ ਮੈਂ ਅਰਜ਼ ਕਰਾਂਗਾ ਕਿ ਜਿਹੜਾ ਅਸਾਂ ਸਪੈਸ਼ਲ ਕਰਾਪਸ ਦੀ ਇਨਕਰੀਜ਼ ਦਾ ਇਸ ਸਾਲ ਪਲੈਨ ਬਣਾਇਆ ਹੈ ਉਸ ਨਾਲ 5 ਲੱਖ ਏਕੜ ਵਿੱਚੋਂ 4 ਲਖ ਟਨ ਚਾਲੂ ਸਾਲ ਵਿੱਚ ਬੀਜ ਕੇ ਤਕਰੀਬਨ 25 ਕਰੋੜ ਰੁਪਿਆ, ਜਿਹੜਾ ਕਿ ਕਿਰਸਾਨ ਨੂੰ ਪੁੱਜੇਗਾ, ਉਸ ਦਾ ਲਾਭ ਹੋਣ ਵਾਲਾ

**उपाध्यक्षा** : श्रीमती ओम प्रभा जी, मैंने पहले भी कहा था कि अगर कोरम न रहा तो मैं हाउस को एडजर्न कर दूंगी। जो बात मैं कह देती हूँ उस पर स्टिक करती हूँ। एक चांस और देती हूँ .....अगर अब भी कोरम न रहा तो हाउस को एडजर्न कर दूंगी। (Addressing Shrimati Om Prabha Jain: I have already told you that I will adjourn the House in case it does not remain in Quoram I always stick to what I say. Another chance is given and if there is no quorum again I will adjourn the House.)

(कोरम की घंटी बजाई गई और कुछ माननीय सदस्य हाउस में आ गए)

**ਬਾਬੂ ਬਚਨ ਸਿੰਘ:** ਮੈਂ ਅਰਜ਼ ਕਰ ਰਿਹਾ ਸੀ ਕਿ ਭੁਪਾਲ ਵਿੱਚ ਹੈਵੀ ਈਲੈਕਟਰੀਕਲਜ਼ ਦਾ ਕਾਰਖਾਨਾ ਲਗਾਇਆ ਗਿਆ ਹੈ ਲੇਕਿਨ ਪੰਜਾਬ ਜਿਹੜਾ ਕਿ ਸਾਰੇ ਹਿੰਦੁਸਤਾਨ ਵਿਚ ਬਿਜਲੀ ਦੀ ਖਪਤ ਕਰਨ ਵਿੱਚ ਅਵਲ ਤਾਂ ਨੰਬਰ ਇਕ ਤੇ ਹੈ ਔਰ ਜੇ ਨੰਬਰ ਇਕ ਤੇ ਨਹੀਂ ਜਾਂ ਨਬਰ ਦੋ ਤੇ ਜ਼ਰੂਰ ਹੈ ਅਵੱਲ ਤਾਂ ਇਹ ਨੰਬਰ ਇਕ ਤੇ ਹੀ ਹੋਏਗਾ, ਪਰ ਇਸ ਸੂਬੇ ਲਈ ਇਥੋਂ ਦੀ ਸਰਕਾਰ ਨੇ ਕਦੇ ਸੈਂਟਰ ਦੀ ਸਰਕਾਰ ਨੂੰ ਮਜਬੂਰ ਨਹੀਂ ਕੀਤਾ ਕਿ ਜੇਕਰ ਪੰਜਾਬ ਵਿੱਚ ਲੋਹੇ ਦਾ ਕਾਰਖਾਨਾ ਨਹੀਂ ਲੱਗ ਸਕਦਾ ਤਾਂ ਕੰਮ ਅਜ਼ ਕੰਮ ਇਥੇ ਬਿਜਲੀ ਦਾ ਕੋਈ ਕਾਰਖਾਨਾ ਤਾਂ ਲਗਾਇਆ ਜਾਵੇ। ਉਹ ਤਾਂ ਲਗਾਇਆ ਜਾ ਸਕਦਾ ਹੈ। ਲੇਕਿਨ ਇਨ੍ਹਾਂ ਨੇ ਇਸ ਪਾਸੇ ਕਦੇ ਧਿਆਨ ਨਹੀਂ ਦਿੱਤਾ।

ਦੂਜੀ ਗੱਲ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਇਕ ਖੇਤੀ ਬਾੜੀ ਵਾਲਾ ਸੂਬਾ ਹੈ ਔਰ ਇਥੋਂ ਦੀ ਸਰਕਾਰ ਨੇ ਇਥੇ ਐਗਰੀਕਲਚਰਲ ਇੰਜੀਨੀਅਰਿੰਗ ਦਾ ਕਾਲਜ ਤਾਂ ਖੋਲ੍ਹ ਦਿੱਤਾ ਹੈ ਪਰ ਇਨ੍ਹਾਂ ਐਗਰੀਕਲਚਰਿਸਟਸ ਦੀਆਂ ਜ਼ਰੂਰਤਾਂ ਪੂਰੀਆਂ ਕਰਨ ਲਈ ਇਥੇ ਇੰਪਲੀਮੈਂਟਸ ਬਣਾਉਣ ਵਲ ਕਤੱਈ ਧਿਆਨ ਨਹੀਂ ਦਿੱਤਾ। ਕਦੇ ਇਨ੍ਹਾਂ ਟਰੈਕਟਰ ਬਣਾਉਣ ਵਲ ਧਿਆਨ ਨਹੀਂ ਦਿੱਤਾ, ਕਦੇ ਡੀਜ਼ਲ ਇੰਜਨ ਬਣਾਉਣ ਵਲ ਧਿਆਨ ਨਹੀਂ ਦਿੱਤਾ, ਕਦੇ ਪਾਵਰ ਟਿਲਰ ਬਣਾਉਣ ਵਲ ਧਿਆਨ ਨਹੀਂ ਦਿੱਤਾ ਔਰ ਸਪਰੇਅਰਜ਼ ਤਿਆਰ ਕਰਨ ਵਲ ਧਿਆਨ ਨਹੀਂ ਦਿਤਾ। ਨਾ ਹੀ ਇਨ੍ਹਾਂ ਚੀਜ਼ਾਂ ਦੇ ਬਣਾਉਣ ਦੀ ਕੋਸ਼ਿਸ਼ ਕੀਤੀ ਹੈ ਜਿਨ੍ਹਾਂ ਚੀਜ਼ਾਂ ਦੀ ਆਮ ਲੋਕਾਂ ਨੂੰ ਜ਼ਰੂਰਤ ਹੁੰਦੀ ਹੈ ਔਰ ਖਾਸ ਤੌਰ ਤੇ ਕਿਸਾਨ ਨੂੰ ਇਨ੍ਹਾਂ ਦੀ ਬੜੀ ਜ਼ਰੂਰਤ ਹੁੰਦੀ ਹੈ। ਜਿਸ ਨਾਲ ਉਸ ਨੇ ਮੁਲਕ ਦੀ ਖੁਰਾਕ ਦੇ ਮਸਲੇ ਨੂੰ ਹੱਲ ਕਰਨਾ ਹੈ। ਉਸ ਮਸ਼ੀਨਰੀ ਨੂੰ ਬਣਾਉਣ ਵਲ ਇਹ ਸਰਕਾਰ ਜ਼ਰਾ ਧਿਆਨ ਨਹੀਂ ਦੇ ਰਹੀ ਔਰ ਇਸ ਦਾ ਨਤੀਜਾ ਇਹ ਹੋ ਰਿਹਾ ਹੈ ਕਿ ਕਿਸਾਨ ਟਰੈਕਟਰਾਂ ਲਈ ਹਾਹਾਕਾਰ ਕਰ ਰਹੇ ਹਨ, ਡੀਜ਼ਲ ਇੰਜਨਾਂ ਵਾਸਤੇ ਹਾਹਾਕਾਰ ਹੋ ਰਹੀ ਹੈ ਪਰ ਇਹ ਸਰਕਾਰ ਘੂਕ ਨੀਂਦੇ ਸੁਤੀ ਪਈ ਹੈ ਇਸ ਨੂੰ ਪਤਾ ਹੀ ਨਹੀਂ ਕਿ ਕਿਸ ਤਰ੍ਹਾਂ ਲੋਕੀਂ ਇਨ੍ਹਾਂ ਚੀਜ਼ਾਂ ਵਾਸਤੇ ਬਿਲਬਿਲਾ ਰਹੇ ਹਨ।

ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਕ ਹੋਰ ਇੰਡਸਟਰੀ ਹੈ ਜਿਸ ਦਾ ਮੈਂ ਅੱਗੇ ਵੀ ਜ਼ਿਕਰ ਕਰ ਚੁੱਕਾ ਹਾਂ ਜਿਹੜੀ ਪੰਜਾਬ ਵਿੱਚ ਬੜੀ ਕਾਮਯਾਬ ਹੋ ਸਕਦੀ ਹੈ ਅਤੇ ਇਸ ਨਾਲ ਪੰਜਾਬ ਬਾਕੀ ਹਿੰਦੁਸਤਾਨ ਦੀ ਖਿਦਮਤ ਵੀ ਕਰ ਸਕਦਾ ਹੈ, ਉਹ ਹੈ ਮਿਲਕ ਐਂਡ ਮਿਲਕ ਪਰਾਡਕਟਸ ਦੀ ਇੰਡ-ਸਟਰੀ ਜਿਹੜੀ ਇਥੇ ਬੜੀ ਆਸਾਨੀ ਨਾਲ ਚਾਲੂ ਹੋ ਸਕਦੀ ਹੈ ਅਤੇ ਕਾਮਯਾਬ ਹੋ ਸਕਦੀ ਹੈ। ਲੇਕਿਨ ਇਸ ਸਰਕਾਰ ਨੇ ਇਸ ਪਾਸੇ ਵੀ ਧਿਆਨ ਨਹੀਂ ਦਿੱਤਾ, ਨਾ ਹੀ ਇਸ ਨੇ ਇਸ ਪਾਸੇ ਕੋਸ਼ਿਸ਼ ਹੀ ਕੀਤੀ ਹੈ।

ਇਕ ਗਲ ਹੋਰ ਹੈ ਕਿ ਕੁਝ ਇੰਡਸਟਰੀਜ਼ ਐਸੀਆਂ ਨੇ ਜਿਨ੍ਹਾਂ ਨੂੰ ਤਰੱਕੀ ਦੇਣ ਵਾਸਤੇ ਫਾਰਨ ਐਕਸਚੇਂਜ ਦੀ ਵੀ ਲੋੜ ਨਹੀਂ ਹੁੰਦੀ। ਔਰ ਕੁਝ ਐਸੀਆਂ ਇੰਡਸਟਰੀਜ਼ ਹਨ ਜਿਨ੍ਹਾਂ ਵਾਸਤੇ

[ਬਾਬੂ ਬਚਨ ਸਿੰਘ]

ਫਾਰਨ ਐਕਸਚੇਂਜ ਦੀ ਜ਼ਰੂਰਤ ਹੁੰਦੀ ਹੈ । ਮਸਲਨ ਅਗਰ ਅਸੀਂ ਸੜਕਾਂ ਬਣਾਈਏ, ਤਾਂ ਇਸ ਬਾਰੇ ਹਿਸਾਬ ਹੋ ਚੁੱਕਾ ਹੈ ਕਿ ਸੜਕਾਂ ਬਣਾਉਣ ਤੋਂ ਗੌਰਮਿੰਟ ਨੂੰ ਬੜਾ ਨਫਾ ਹੁੰਦਾ ਹੈ ਔਰ ਘਾਟਾ ਨਹੀਂ ਪੈਂਦਾ ਕਿਉਂਕਿ ਕਈ ਕਿਸਮ ਦੇ ਟੈਕਸਾਂ ਰਾਹੀਂ ਇਸ ਨੂੰ ਇਨ੍ਹਾਂ ਤੋਂ ਆਮਦਨ ਹੁੰਦੀ ਹੈ ਜਿਸ ਤਰ੍ਹਾਂ ਤੇਲ ਤੇ ਟੈਕਸ ਹੈ, ਮੋਟਰਾਂ ਤੇ ਟੈਕਸ ਲਗੇ ਹੋਏ ਹਨ ਔਰ ਹੋਰ ਵੀ ਕਈ ਕਿਸਮ ਦੇ ਟੈਕਸ ਹਨ ਜਿਹੜੇ ਸੜਕਾਂ ਕਰਕੇ ਗੌਰਮਿੰਟ ਲਗਾਉਂਦੀ ਹੈ ਜਿਨ੍ਹਾਂ ਨਾਲ ਇਸ ਦੀ ਇਕਾਨੌਮੀ ਮਜ਼ਬੂਤ ਹੁੰਦੀ ਹੈ ਲੇਕਿਨ ਇਹ ਸਰਕਾਰ ਇਸ ਪਾਸੇ ਵਲ ਵੀ ਧਿਆਨ ਨਹੀਂ ਦੇ ਰਹੀ । ਇਸ ਨੇ ਕਦੇ ਸਟੋਨ ਕੱਰਸ਼ਿਗ ਮਸ਼ੀਨਰੀ ਬਣਾਉਣ ਦੀ ਵੀ ਕੋਸ਼ਿਸ਼ ਨਹੀਂ ਕੀਤੀ ਤੇ ਇਸ ਨੇ ਇਸ ਪਾਸੇ ਵਲ ਧਿਆਨ ਹੀ ਨਹੀਂ ਦਿੱਤਾ । ਇਨ੍ਹਾਂ ਦਾ ਧਿਆਨ ਤਾਂ ਸਿਰਫ ਆਪਣੇ ਹਲਵੇ ਮਾਂਡੇ ਵਲ ਹੈ ਕਿ ਉਹ ਕਿਸ ਤਰ੍ਹਾਂ ਪੂਰਾ ਹੋ ਸਕਦਾ ਹੈ । ਮੈਨੂੰ ਅਫਸੋਸ ਹੈ ਕਿ ਜਦ ਮੈਂ 1946 ਤੋਂ ਲੈ ਕੇ 1952 ਤਕ ਮੈਂਬਰ ਸੀ ਅਤੇ ਡਿਪਟੀ ਸਪੀਕਰ ਸਾਹਿਬਾ, ਆਪ ਨੂੰ ਵੀ ਪਤਾ ਹੈ ਜਿਸ ਵਕਤ ਭਾਖੜਾ ਡੈਮ ਬਣਾਉਣ ਦਾ ਸਵਾਲ ਪੰਜਾਬ ਸਰਕਾਰ ਦੇ ਸਾਹਮਣੇ ਸੀ, ਤਾਂ ਉਸ ਵੇਲੇ ਇਥੇ ਸ੍ਰੀ ਭੀਮ ਸੈਨ ਸੱਚਰ ਦੀ ਮਨਿਸਟਰੀ ਸੀ, ਉਸ ਵਕਤ ਪੰਜਾਬ ਸਰਕਾਰ ਨੇ ਗੌਰਮਿੰਟ ਆਫ ਇੰਡੀਆ ਕੋਲੋਂ ਇਕ ਸੀਮਿੰਟ ਦੀ ਫੈਕਟਰੀ ਲਗਾਣ ਵਾਸਤੇ ਇਜਾਜ਼ਤ ਮੰਗੀ ਸੀ ਲੇਕਿਨ ਉਸ ਵਕਤ ਐਸੋਸ਼ਿਏਟਿਡ ਸੀਮਿਟ ਕੰਪਨੀ ਨੇ ਕਿਹਾ ਸੀ ਕਿ ਪੰਜਾਬ ਨੂੰ ਫਿਕਰ ਨਹੀਂ ਕਰਨਾ ਚਾਹੀਦਾ । ਪੰਜਾਬ ਨੂੰ ਜਿਤਨਾ ਵੀ ਸੀਮਿੰਟ ਭਾਖੜਾ ਡੈਮ ਵਾਸਤੇ ਜਾਂ ਬਾਕੀ ਦੀਆਂ ਜ਼ਰੂਰਤਾਂ ਪੂਰੀਆਂ ਕਰਨ ਵਾਸਤੇ ਚਾਹੀਦਾ ਹੋਏਗਾ ਉਹ ਦੇਣ ਨੂੰ ਤਿਆਰ ਹਨ । ਲੇਕਿਨ ਅਜ 18 ਸਾਲਾਂ ਦੇ ਤਜਰੁਬੇ ਤੋਂ ਬਾਅਦ ਅਸੀਂ ਇਸ ਨਤੀਜੇ ਤੇ ਪਹੁੰਚੇ ਹਾਂ ਕਿ ਇਨ੍ਹਾਂ ਸਾਲਾਂ ਵਿੱਚ ਹਮੇਸ਼ਾ ਇਥੇ ਸੀਮਿੰਟ ਦੀ ਸ਼ਾਰਟੇਜ਼ ਰਹੀ ਹੈ। ਅਗਰ ਉਸ ਵਕਤ ਪਜਾਬ ਗੌਰਮਿਟ ਨੇ ਸੀਮਿੰਟ ਦੀ ਫੈਕਟਰੀ ਲਾ ਲਈ ਹੁੰਦੀ ਤਾਂ ਉਸ ਨੂੰ ਨਾ ਸਿਰਫ ਆਪਣੀ ਜ਼ਰੂਰਤਾਂ ਪੂਰੀਆਂ ਕਰਨ ਵਾਸਤੇ ਹੀ ਸੀਮਿੰਟ ਮਿਲਦਾ ਬਲਕਿ ਪਬਲਿਕ ਦੀਆਂ ਜ਼ਰੂਰਤਾਂ ਵੀ ਪੂਰੀਆਂ ਹੁੰਦੀਆਂ ਰਹਿੰਦੀਆਂ ਔਰ ਅਜ਼ ਇਹ ਹਾਲਤ ਨਾ ਹੁੰਦੀ ਜੋ ਅੱਜ ਹੋ ਰਹੀ ਹੈ ਜਦ ਕਿ ਸੀਮਿੰਟ ਦੀ ਥੁੜ ਕਾਰਨ ਕਨਸਟਰਕਸ਼ਨ ਰੁਕੀ ਪਈ ਹੈ ਔਰ ਕਨਸਟਰਕਸ਼ਨ ਦੇ ਰੁਕ ਜਾਣ ਨਾਲ ਬੇਕਾਰੀ ਪੈਦਾ ਹੋ ਗਈ ਹੈ । ਜੇਕਰ ਇਸ ਨੇ ਉਸ ਵੇਲੇ ਫੈਕਟਰੀ ਲਗਾ ਲਈ ਹੁੰਦੀ ਤਾਂ ਇਸ ਨਾਲ ਕਿਸੇ ਹੱਦ ਤਕ ਬੇਕਾਰੀ ਵੀ ਘਟ ਹੋ ਗਈ ਹੁੰਦੀ ਔਰ ਇਸ ਦੇ ਨਾਲ ਹੀ ਪੰਜਾਬ ਦੇ ਲੋਕ ਚੰਗੇ ਮਕਾਨ ਬਣਾ ਕੇ ਵਸ ਗਏ ਹੁੰਦੇ । ਲੇਕਿਨ ਪੰਜਾਬ ਗੌਰਮਿੰਟ ਇਸ ਵਕਤ ਤਕ ਇਸੇ ਕਸ਼ਮਕਸ਼ ਵਿੱਚ ਪਈ ਹੋਈ ਹੈ ਕਿ ਆਇਆ ਇਹ ਸੀਮੈਂਟ ਫੈਕਟਰੀ ਪਬਲਿਕ ਸੈਕਟਰ ਵਿੱਚ ਲਗਾਏ ਜਾਂ ਪਰਾਈਵੇਟ ਸੈਕਟਰ ਵਿੱਚ ਲਗਾਏ । ਇਨ੍ਹਾਂ ਕੋਲੋਂ ਹਾਲਾਂ ਤਕ ਇਹ ਫੈਸਲਾ ਹੀ ਨਹੀਂ ਹੋ ਸਕਿਆ ਕਿ ਇਹ ਕਿਸ ਤਰ੍ਹਾਂ ਲਗਾਏ । ਦੇਖਣ ਵਾਲੀ ਗੱਲ ਇਹ ਹੈ ਕਿ ਅਗਰ ਸਾਡੀ ਤਰਫੋਂ ਇਹ ਕਿਹਾ ਜਾਂਦਾ ਹੈ ਕਿ ਸਰਕਾਰ ਇੰਨਡਸਟਰੀ ਨੂੰ ਫਰੋਗ਼ ਦੇਣ ਵਾਸਤੇ ਕੁਝ ਨਹੀਂ ਕਰ ਰਹੀ ਤਾਂ ਕਈ ਦਫਾ ਮਨਿਸਟਰ ਇਹ ਕੋਟ ਕਰ ਦਿੰਦੇ ਹਨ ਕਿ ਪੰਜਾਬ ਵਿੱਚ 26 ਗੁਣਾਂ ਬਿਜਲੀ ਦੀ ਪਰੋਡਕਸ਼ਨ ਕਰ ਦਿੱਤੀ ਹੈ । ਇਸ ਬਾਰੇ ਮੈਂ ਇਨ੍ਹਾਂ ਨੂੰ ਜੇਕਰ ਇਹ ਮਿਸਾਲ ਦਿਆਂ ਕਿ ਤੁਹਾਡੇ ਮਾਂ ਬਾਪ ਤਾਂ ਨੰਗੇ ਰਹਿੰਦੇ ਸਨ ਪਰ ਤੁਸੀਂ ਕਪੜੇ ਪਾਉਂਦੇ ਹੋ, ਤਾਂ ਮੈਂ ਸਮਝਦਾ ਹਾਂ ਕਿ ਇਹ ਇਕ ਥੋਥੀ ਦਲੀਲ ਹੋਵੇਗੀ ਹੋਰ ਕੁਝ ਨਹੀਂ ਹੋਵੇਗਾ । ਸਵਾਲ ਤਾਂ ਇਹ ਕਿ ਤੁਸੀਂ ਦੇਖੋ ਕਿ ਦੁਨੀਆਂ ਕਿਥੇ ਜਾ ਰਹੀ ਹੈ, ਦੁਨੀਆਂ ਕਿਸ ਰਫਤਾਰ ਨਾਲ ਜਾ ਰਹੀ ਹੈ ਤੇ ਤੁਸੀਂ ਕਿਥੇ ਨੂੰ ਜਾ ਰਹੇ ਹੋ । ਤੁਹਾਡੀ ਕੀ ਰਫਤਾਰ ਹੈ ਤੇ ਤੁਹਾਡੇ ਦਾਅਵੇ ਕੀ ਹਨ ? ਸਵਾਲ ਤਾਂ ਇਹ ਹੈ ਕਿ ਇਸ ਵੇਲੇ ਲੋਕਾਂ ਦੀ ਮੰਗ ਕੀ ਹੈ। ਕੀ ਤੁਸੀਂ ਉਨ੍ਹਾਂ ਦੀ ਮੰਗ ਨੂੰ ਪੂਰਾ ਵੀ ਕਰ ਸਕਦੇ ਹੋ ਕਿ ਨਹੀਂ ? ਕਦੇ ਦੁਨੀਆਂ ਵਿੱਚ ਤੁਸੀਂ ਇਹ ਵੀ ਦੇਖਿਆ ਹੈ ਕਿ ਕੋਈ ਦੁਕਾਨਦਾਰ ਦੁਕਾਨ ਸਜਾ ਕੇ ਬੈਠਾ ਹੋਵੇ ਤੇ ਕੋਈ ਗਾਹਕ ਉਸ ਤੋਂ ਚੀਜ਼ ਆ ਕੇ ਮੰਗੇ ਤਾਂ ਉਹ ਉਸ ਨੂੰ ਕਹਿ ਦੇਵੇ ਕਿ ਉਹ ਨਹੀਂ ਦੇ ਸਕਦਾ।

ਉਹ ਦੁਕਾਨਦਾਰ ਤਾਂ ਆਪਣੇ ਆਪ ਨੂੰ ਖੁਸ਼ਕਿਸਮਤ ਸਮਝਦੇ ਹਨ ਜਿਹੜੇ ਵੱਧ ਤੋਂ ਵੱਧ ਗਾਹਕਾਂ ਨੂੰ ਸੈਟਿਸਫਾਈ ਕਰ ਸਕਦੇ ਹੋਣ ਅਤੇ ਸਾਰੇ ਦੁਕਨਦਾਰਾਂ ਦੀ ਇਹ ਪੂਰੀ ਕੋਸ਼ਿਸ਼ ਹੁੰਦੀ ਹੈ ਕਿ ਉਹ ਗਾਹਕ ਨੂੰ ਖਾਲੀ ਨਾ ਜਾਣ ਦੇਣ । ਪਰ ਇਸ ਸਰਕਾਰ ਦੀ ਗੱਲ ਉਲਟ ਹੈ । ਮਨਿਸਟਰ ਸਾਹਿਬ ਨੇ ਕਲ ਖੁਦ ਇਕ ਬਿਆਨ ਵਿੱਚ ਕਿਹਾ ਸੀ ਕਿ 19 ਹਜ਼ਾਰ ਟਿਊਬਵੈਲਾਂ ਲਈ ਕੁਨੈਕਸ਼ਨ ਲੈਣ ਵਾਸਤੇ ਕੰਪਲੀਟ ਹੋ ਕੇ ਪਈਆਂ ਹੋਈਆਂ ਹਨ ਜਿਨ੍ਹਾਂ ਨੂੰ ਇਹ ਬਿਜਲੀ ਦੇਣ ਤੋਂ ਕਾਸਰ ਹਨ ।

ਅੱਜ ਇਹ ਬੜੀ ਬਦਕਿਸਮਤੀ ਦੀ ਗੱਲ ਇਹ ਹੈ ਕਿ ਸਾਡਾ ਸੂਬਾ ਖੇਤੀ ਵਾਲਿਆਂ ਦਾ ਸੂਬਾ ਹੈ ਤੇ ਕਿਸਾਨਾਂ ਨੂੰ ਆਪਣੇ ਘਰਾਂ ਵਾਸਤੇ ਬਿਜਲੀ ਨਹੀਂ ਦਿੱਤੀ ਜਾ ਰਹੀ । ਇਸ ਸਰਕਾਰ ਨੇ ਰੂਰਲ ਇਲੈਕਟਰੀਫੀਕੇਸ਼ਨ ਬੰਦ ਕਰ ਦਿੱਤੀ ਹੈ । ਜਦ ਕੋਈ ਦੇਸ਼ ਤੇ ਮੁਸੀਬਤ ਆਉਂਦੀ ਹੈ, ਕੋਈ ਬਿਪਤਾ ਆਉਂਦੀ ਹੈ ਤਾਂ ਉਸ ਦਾ ਮੁਕਾਬਲਾ ਕਰਨ ਲਈ ਕਿਸਾਨ ਤੇ ਜੇ ਕਿਸੇ ਬਾਹਰਲੇ ਮੁਲਕ ਨਾਲ ਲੜਨਾ ਪਵੇ ਤਾਂ ਲੜਨ ਲਈ ਕਿਸਾਨ । ਜਿਸ ਤਰ੍ਹਾਂ ਚੀਨ ਨੇ ਹਮਲਾ ਕੀਤਾ ਸੀ ਜਾਂ ਹੁਣ ਪਾਕਿਸਤਾਨ ਨਾਲ ਲੜਨਾ ਪਿਆ ਤਾਂ ਸਭ ਤੋਂ ਅੱਗੇ ਹੋ ਕੇ ਪੰਜਾਬ ਦੇ ਦਿਹਾਤੀ ਆਦਮੀ ਲੜਦੇ ਰਹੇ ਜੇ ਅਨਾਜ ਦੇ ਸੰਕਟ ਦਾ ਮੁਕਾਬਲਾ ਕਰਨਾ ਪੈਂਦਾ ਹੈ ਤਾਂ ਵੀ ਪੰਜਾਬ ਦੇ ਦਿਹਾਤ ਦੇ ਲੋਕਾਂ ਨੂੰ ਕੁਰਬਾਨੀ ਦੇਣ ਵਾਸਤੇ ਕਿਹਾ ਜਾਂਦਾ ਹੈ ਤੇ ਜ਼ੋਨਲ ਸਿਸਟਮ ਬਣਾ ਕੇ ਇਨ੍ਹਾਂ ਤੋਂ ਘਟ ਭਾ ਤੇ ਅਨਾਜ ਲੈ ਕੇ ਦੂਜਿਆਂ ਸੂਬਿਆਂ ਨੂੰ ਭੇਜਿਆ ਜਾਂਦਾ ਹੈ । ਲੇਕਿਨ ਜੇਕਰ ਪੰਜਾਬ ਦਾ ਕਿਸਾਨ ਕਹਿੰਦਾ ਹੈ ਕਿ ਮੇਰੀ ਤਰੱਕੀ ਵਾਸਤੇ ਜਾਂ ਪੈਦਾਵਾਰ ਵਧਾਣ ਦੇ ਸਾਧਨ ਮੁਹੱਈਆ ਕਰੋ ਤੇ ਇਸ ਮਤਲਬ ਲਈ ਉਸ ਨੂੰ ਬਿਜਲੀ ਦਿਉ ਤੇ ਰੂਰਲ ਈਲੈਕਟਰੀਫਿਕੇਸ਼ਨ ਕਰੋ ਤਾਂ ਉਸ ਨੂੰ ਕਿਹਾ ਜਾਂਦਾ ਹੈ ਕਿ ਇਕ ਪਾਸੇ ਤਾਂ ਫਾਰਨ ਐਕਸਚੇਂਜ ਨਹੀਂ ਤੇ ਦੂਜੇ ਪਾਸੇ ਡਿਸਟਰੀਬਿਊਸ਼ਨ ਲਾਈਨਜ਼ ਨਹੀਂ ਹਨ । ਇਹ ਹਾਲਤ ਕਰ ਰਹੇ ਹਨ ਉਸ ਕਿਸਾਨ ਦੀ ਜਿਸ ਤੋਂ ਇਹ ਹਰ ਗੱਲ ਲਈ ਉਮੀਦ ਰਖਦੇ ਹਨ ।

ਇਸ ਗੌਰਮਿੰਟ ਦੀ ਨਾਅਹਿਲੀਅਤ ਦਾ ਇਹ ਹਾਲ ਹੈ ਕਿ ਲੁਧਿਆਣਾ ਸ਼ਹਿਰ ਇਸ ਵੇਲੇ ਸਾਰੇ ਪੰਜਾਬ ਵਿੱਚ ਸਭ ਤੋਂ ਵੱਡਾ ਇੰਡਸਟਰੀ ਦਾ ਸੈਂਟਰ ਬਣ ਗਿਆ ਹੈ । ਉਥੋਂ ਦੇ ਇੰਡਸਟਰੀਅਲਿਸਟਸ ਬਿਜਲੀ ਦੇ ਕੁਨੈਕਸ਼ਨ ਲੈਣ ਵਾਸਤੇ ਉਥੋਂ ਦੇ ਸੁਪਰਿਨਟੈਂਡਿੰਗ ਇੰਜੀਨੀਅਰ ਨੂੰ ਮਿਲੇ । ਉਸ ਨੇ ਕਿਹਾ ਕਿ ਇਸ ਵੇਲੇ ਹੋਰ ਕੁਨੈਕਸ਼ਨ ਦੇਣੇ ਮੁਸ਼ਕਲ ਹਨ ਕਿਉਂਕਿ ਉਸ ਵੇਲੇ ਉਥੇ 32 ਹਜ਼ਾਰ ਕਿਲੋਵਾਟ ਦਾ ਟਰਾਂਸਫਾਰਮਰ ਹੈ । ਹਾਂ ਅਗਲੇ ਅਪਰੈਲ ਵਿੱਚ ਉਥੇ ਉਹ 48 ਹਜ਼ਾਰ ਕਿਲੋਵਾਟ ਦਾ ਟਰਾਂਸਫਾਰਮਰ ਕਰ ਰਹੇ ਹਨ ਤੇ 1966 ਵਿੱਚ ਇਹ 60 ਹਜ਼ਾਰ ਦਾ ਕਰ ਦੇਣਗੇ । ਇਹ ਗੱਲ ਪਿਛਲੇ ਸਾਲ ਅਪਰੈਲ, 1965 ਦੀ ਹੈ । ਇਨ੍ਹਾਂ 60 ਹਜ਼ਾਰ ਤਾਂ ਕੀ ਕਰਨਾ ਹੈ, ਇਨ੍ਹਾਂ ਜੋ ਪਿਛਲੇ ਸਾਲ ਵਿੱਚ 32 ਹਜ਼ਾਰ ਤੋਂ 48 ਹਜ਼ਾਰ ਕਰਨਾ ਸੀ ਉਹ ਵੀ ਹਾਲੇ ਤਕ ਨਹੀਂ ਕਰ ਸਕੇ । ਇਸ ਬਾਰੇ ਮੈਨੂੰ ਸ਼ੇਖ ਸਾਅਦੀ ਦਾ ਇਕ ਸ਼ੇਅਰ ਯਾਦ ਆ ਗਿਆ ਹੈ ਜਿਸ ਦਾ ਭਾਵ ਹੈ ਕਿ ਤੁਸੀਂ ਜਿਸ ਰਸਤੇ ਪਏ ਹੋਏ ਹੋ ਕੀ ਉਹ ਤਰੱਕੀ ਦਾ ਰਾਹ ਹੈ । ਤੁਸੀਂ ਤਰੱਕੀ ਦੀਆਂ ਜੋ ਗੱਲਾਂ ਕਰਦੇ ਹੋ ਤੁਸੀਂ ਇਸ ਰਾਹ ਤੇ ਚਲ ਕੇ ਕਿਸ ਤਰ੍ਹਾਂ ਤਰੱਕੀ ਕਰ ਸਕੋਗੇ । ਸਵਾਲ ਇਹ ਹੈ ਕਿ ਪੰਜਾਬ ਦੇ ਆਦਮੀ ਜੋ ਮਸ਼ੀਨਾਂ ਮੰਗਦੇ ਹਨ । ਜਾਂ ਪੰਜਾਬ ਦੇ ਆਦਮੀ ਜੋ ਬਿਜਲੀ ਮੰਗਦੇ ਹਨ, ਉਹ ਤੁਸੀਂ ਉਸ ਨੂੰ ਦੇ ਵੀ ਸਕਦੇ ਹੋ ਕਿ ਨਹੀਂ ਦੇ ਸਕਦੇ ? ਆਇਆ ਤੁਹਾਨੂੰ ਇਹ ਵੀ ਪਤਾ ਹੈ ਕਿ ਉਨ੍ਹਾਂ ਦੀ ਮੰਗ ਕੀ ਹੈ ? ਇਨ੍ਹਾਂ ਨੂੰ ਕੁਝ ਪਤਾ ਵੀ ਨਹੀਂ । ਇਕ ਪਾਸੇ ਤਾਂ ਸਰਕਾਰ ਕਹਿੰਦੀ ਹੈ ਕਿ ਸਰਮਾਏਦਾਰ ਆਪਣਾ ਸਰਮਾਇਆ ਲਗਾਣ ਨੂੰ ਤਿਆਰ ਨਹੀਂ ਹਨ । ਜੇ ਇਹ ਗੱਲ ਹੈ ਤਾਂ ਮੈਂ ਸਮਝਦਾ ਹਾਂ ਕਿ ਇਹ ਚੰਗੀ ਗੱਲ ਹੈ ਕਿਉਂਕਿ ਇਸ ਨਾਲ ਸੋਸ਼ਲਿਜ਼ਮ ਦਾ ਰਾਹ ਖੁਲ੍ਹ ਜਾਂਦਾ ਹੈ ਕਿਉਂਕਿ ਜੋ ਸਰਮਾਏਦਾਰ ਆਪਣਾ ਸਰਮਾਇਆ ਲਾਉਣ ਨੂੰ ਤਿਆਰ ਹੋਵੇ ਤਾਂ ਵੈਸਟਿਡ ਇਨਟਰੈਸਟ ਪੈਦਾ ਹੋ ਜਾਂਦੇ ਹਨ ਕਿਉਂਕਿ ਉਸ ਵੇਲੇ ਇਹ ਸਵਾਲ ਪੈਦਾ ਹੋ ਜਾਂਦਾ ਹੈ ਕਿ ਕਿਸ ਕੰਮ ਨੂੰ ਨੈਸ਼ਨਲਾਈਜ਼ ਕੀਤਾ ਜਾਵੇ ਤੇ ਕਿਸ ਨੂੰ ਨਾ ਕੀਤਾ ਜਾਵੇ ਪਰ ਜਿੱਥੇ

[ਬਾਬੂ ਬਚਨ ਸਿਘ]

ਸਰਮਾਏਦਾਰ ਆਪਣਾ ਸਰਮਾਇਆ ਲਾਉਣ ਨੂੰ ਤਿਆਰ ਹੀ ਨਾ ਹੋਣ ਤਾਂ ਉਥੇ ਗੌਰਮਿੰਟ ਲਈ ਪਬਲਿਕ ਸੈਕਟਰ ਵਿੱਚ ਸ਼ੁਰੂ ਕਰਨ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਰਹਿ ਜਾਂਦਾ ।

ਅਸਲ ਹਾਲਤ ਇਹ ਹੈ ਕਿ ਜੋ ਲੋਕ ਗਵਰਨਮੈਂਟ ਵਿੱਚ ਬੈਠੇ ਹਨ ਉਨ੍ਹਾਂ ਵਿੱਚ ਇੰਡਸਟਰੀ ਨੂੰ ਤਰੱਕੀ ਦੇਣ ਲਈ ਨਾ ਉਤਸ਼ਾਹ ਹੈ ਅਤੇ ਨਾ ਹੀ ਲਿਆਕਤ ਹੈ ......

**ਡਿਪਟੀ ਸਪੀਕਰ** : ਬਾਬੂ ਜੀ, ਹੋਰ ਕਿੰਨਾ ਵਕਤ ਲਉਗੇ ? (How much more time the hon. Member would take?)

**ਬਾਬੂ ਬਚਨ ਸਿਘ** : ਬਸ ਜੀ ਕੋਈ 5 ਮਿੰਟ । ਇਕ ਇੰਡਸਟਰੀਅਲ ਐਕਸਪਰਟ ਨਾਲ ਮੇਰੀ ਗੱਲ ਹੋਈ ਤਾਂ ਉਸ ਨੇ ਕਿਹਾ ਕਿ ਪੰਜਾਬ ਨੂੰ ਹੈਵੀ ਇੰਡਸਟਰੀ ਦੀ ਲੋੜ ਹੈ । ਮੈਂ ਪੁੱਛਦਾ ਹਾਂ ਕਿ ਕੀ ਸਰਕਾਰ ਨੇ ਹੈਵੀ, ਲਾਈਟ ਸਮਾਲ, ਲਾਰਜ ਕਿਸੇ ਕਿਸਮ ਦੀ ਇੰਡਸਟਰੀ ਲਾਈ ਹੈ ? ਸਿਰਫ ਦਫਤਰ ਖੋਲ੍ਹੇ ਹੋਏ ਹਨ ਜਿੱਥੇ ਕਾਗਜ਼ੀ ਘੋੜੇ, ਮੋਟਰਾਂ ਤੇ ਕਾਗਜ਼ੀ ਹਵਾਈ ਜਹਾਜ਼ ਹੀ ਉਡਦੇ ਰਹਿੰਦੇ ਹਨ, ਹੋਰ ਕੀਤਾ ਕੁਝ ਨਹੀਂ ਜਾਂਦਾ । ਸਵਾਲ ਇਹ ਹੈ ਕਿ ਜਦ ਅਰਬਾ ਜੂੰ ਕਾ ਤੂੰ ਤੋ ਫਿਰ ਕੁਨਬਾ ਡੂਬਾ ਕਿਉਂ । (ਹਾਸਾ) ਇਨ੍ਹਾਂ ਤੋਂ ਪੁਛੋ ਤਾਂ ਬੜੀਆਂ ਗੱਲਾਂ ਕਰਨਗੇ, ਅਸੀਂ ਇਹ ਕੀਤਾ, ਅਸੀਂ ਉਹ ਕੀਤਾ ਮਗਰ ਜੋ ਹਾਲਤ ਹੈ ਪਜਾਬ ਦੀ ਉਹ ਲੋਕਾਂ ਤੋਂ ਲੁਕੀ ਨਹੀਂ । ਲੋਕਾਂ ਨੂੰ ਪਤਾ ਹੈ ਕਿ ਉਨ੍ਹਾਂ ਨੂੰ ਕਿੰਨੀ ਬਿਜਲੀ ਦੀ ਲੋੜ ਹੈ, ਪੰਜਾਬ ਦੇ ਕਿਸਾਨ ਨੂੰ ਟਿਊਬਵੈਲ ਲਈ ਇੰਜਨਾਂ ਦੀ ਲੋੜ ਹੈ ਕਿੰਨੇ ਟਰੈਕਟਰਜ਼ ਦੀ ਲੋੜ ਹੈ । ਲੋਕਾਂ ਦੀਆਂ ਇਹ ਜ਼ਰੂਰਤਾਂ ਪੂਰੀਆਂ ਕਰਨਾ ਸਰਕਾਰ ਦਾ ਫ਼ਰਜ਼ ਹੈ, ਇਹ ਪੂਰੀਆਂ ਕਰੋ । ਪੂਰੀਆਂ ਕਰੋ ਨਹੀਂ ਤਾਂ ਗੱਦੀਆਂ ਛਡੋ । ਇਹ ਲੋਕਾਂ ਦੀ ਮੰਗ ਹੈ । ਅਗਰ ਤੁਸੀਂ ਇਹ ਜ਼ਰੂਰਤਾਂ ਪੂਰੀਆਂ ਨਹੀਂ ਕਰੋਗੇ ਤਾਂ ਲੋਕ ਤੁਹਾਨੂੰ ਕੰਨੋ ਫੜ ਕੇ ਬਾਹਰ ਕੱਢ ਦੇਣਗੇ ।

**उपाध्यक्षा** : मेरी डिफिकल्टी यह है कि इधर, कांग्रेस बैंचिज़, से कोई बोलने के लिये मैम्बर खड़ा नहीं होता (विघ्न) बैठिए मेरी नज़र आप से तेज़ है। (My difficulty is that no member from the Treasury Benches rise to speak (*interruption*). Please take your seat. I can see better than the hon. Member.)

**ਸਰਦਾਰ ਲਛਮਣ ਸਿੰਘ ਗਿਲ** (ਜਗਰਾਉਂ): ਡਿਪਟੀ ਸਪੀਕਰ ਸਾਹਿਬਾ ਸਾਡੀ ਸਟੇਟ ਦੀ ਤਰੱਕੀ ਦਾ ਦਾਰੋਮਦਾਰ ਦੋ ਗੱਲਾਂ ਤੇ ਹੈ ਇਕ ਕਾਸ਼ਤਕਾਰੀ ਅਤੇ ਦੂਜੀ ਇਨਜਨੀਅਰਿੰਗ ਕਾਸ਼ਤਕਾਰੀ ਬਾਰੇ ਗੱਲਾਂ ਅਸੀਂ ਕਰ ਚੁੱਕੇ ਹਾਂ ਹੁਣ ਇਨਡਸਟਰੀ ਬਾਰੇ ਕੁਝ ਕਹਿਣਾ ਹੈ । ਮਹਾਤਮਾ ਗਾਂਧੀ ਨੇ ਆਪਣੀ ਲਾਈਫ ਵਿੱਚ ਬਹੁਤ ਸਾਰੇ ਆਰਟੀਕਲਜ਼ ਲਿਖੇ । ਉਨ੍ਹਾਂ ਨੇ ਇਹ ਰਾਏ ਦਿੱਤੀ ਹੈ ਕਿ ਅਗਰ ਵਡੀਆਂ ਕਲਾਂ ਇਥੇ ਆ ਜਾਣਗੀਆਂ ਤਾਂ ਇਹ ਦੇਸ਼ ਦਾ ਸੁਖ ਛੀਨ ਲੈਣਗੀਆਂ । ਹਫੜਾ ਦਫੜੀ ਪਾ ਦੇਣ ਗੀਆਂ।

**ਡਿਪਟੀ ਸਪੀਕਰ** : ਹਫੜਾ ਦਫੜੀ ਨਾ ਪਾਉਣਾ । (Please do not create a chaos.)

**ਸਰਦਾਰ ਲਛਮਣ ਸਿੰਘ ਗਿਲ** : ਮੇਰੀ ਮੁਰਾਦ ਇਧਰ ਨਹੀਂ ਸੀ । ਉਨ੍ਹਾਂ ਦਾ ਕਹਿਣਾ ਸੀ ਕਿ ਬੇਰੋਜ਼ਗਾਰੀ ਬਹੁਤ ਹੋ ਜਾਵੇਗੀ । ਮਹਿੰਗਾਈ ਹੋ ਜਾਵੇਗੀ, ਜੋ ਹੁਣ ਅਸੀਂ ਆਪਣੇ ਦੇਸ਼ ਵਿੱਚ ਦੇਖ ਰਹੇ ਹਾਂ । ਇਹ ਗੱਲਾਂ ਉਨ੍ਹਾਂ ਨੇ 20 ਸਾਲ ਪਹਿਲਾਂ ਹੀ ਦਸ ਦਿੱਤੀਆਂ ਸਨ, ਅਤੇ ਇਨ੍ਹਾਂ ਦਾ ਇਲਾਜ ਵੀ ਦਸਿਆ ਸੀ ਕਿ ਛੋਟੀਆਂ ਕਲਾਂ ਨਾਲ ਇੰਡਸਟਰੀ ਚਲਾਉ । ਡਿਪਟੀ ਸਪੀਕਰ ਸਾਹਿਬਾ, ਅੱਜ ਪਿੰਡਾਂ ਦੀ ਹਾਲਤ ਦੇਖੋ । ਇਕ ਕਮਾਉਣ ਵਾਲਾ ਹੁੰਦਾ ਹੈ ਤੇ 10 ਖਾਣ ਵਾਲੇ ਹੁੰਦੇ ਹਨ। ਐਕਸਪਰਟਸ ਇਸ ਰਾਏ ਤੇ ਪਹੁੰਚੇ ਹਨ । ਜ਼ਿਮੀਂਦਾਰ ਦੇ ਟੱਬਰ ਦੇ ਕਿਸੇ ਬੰਦੇ ਤੇ ਜਿਨਾ ਖਰਚ ਹੁੰਦਾ ਹੈ ਸ਼ਹਿਰ ਵਿੱਚ ਅਗਰ ਕੋਈ ਗਾਂ ਜਾਂ ਮਝ ਰਖ ਲਵੇ ਤਾਂ ਉਸ ਤੇ ਵੀ ਉਨ੍ਹਾਂ ਹੀ ਖਰਚ ਹੁੰਦਾ ਹੈ ਯਾਨੀ ਇਨਸਾਨ ਨਾਲੋਂ ਜਾਨਵਰ ਦੀ ਕਦਰ ਵੱਧ ਹੈ । ਅਗਰ ਇਹ ਛੋਟੇ ਛੋਟੇ ਰੋਜ਼ਗਾਰ ਪਿੰਡਾਂ ਵਿਚ ਜਾਰੀ ਕਰਨ ਤਾਂ ਪਿੰਡਾਂ ਦੀ ਬੇਰੋਜ਼ਗਾਰੀ

ਦੂਰ ਹੋ ਸਕਦੀ ਹੈ, ਔਰਤਾਂ ਵੀ ਕੰਮ ਵਿੱਚ ਹਿੱਸਾ ਪਾ ਸਕਣਗੀਆਂ । ਉਹ ਲੋਕ ਰੋਟੀ ਖਾ ਸਕਣਗੇ ਉਨ੍ਹਾਂ ਦਾ ਸਟੈਂਡਰਡ ਉਚਾ ਹੋਵੇਗਾ । ਜਾਪਾਨ ਤੋਂ ਅਸੀਂ ਇਸ ਬਾਰੇ ਸਬਕ ਹਾਸਲ ਕਰ ਸਕਦੇ ਹਾਂ । ਉਹ ਖੇਤੀ ਬਾੜੀ ਦੇ ਨਾਲ ਜਦੋਂ ਸਮਾਂ ਮਿਲਦਾ ਹੈ, ਘਰਾਂ ਵਿੱਚ ਲਾਈ ਦਸਤਕਾਰੀ ਦਾ ਵੀ ਕੰਮ ਕਰ ਲੈਂਦੇ ਹਨ । ਉਨ੍ਹਾਂ ਦੀ ਸਰਕਾਰ ਨੇ ਇਸ ਵਿੱਚ ਉਨ੍ਹਾਂ ਦੀ ਮਦਦ ਕੀਤੀ, ਉਹ ਦੇਸ਼ ਤਰੱਕੀ ਕਰ ਰਿਹਾ ਹੈ । ਸਾਡੀ ਸਰਕਾਰ ਇਸ ਪਾਸੇ ਧਿਆਨ ਨਹੀਂ ਦੇ ਰਹੀ । ਇਨ੍ਹਾਂ ਇੰਡਸਟਰੀਲਾਈਜ਼ੇਸ਼ਨ ਦਾ ਮਤਲਬ ਇਹ ਕਢਿਆ ਹੈ ਕਿ ਵੱਡੀ ਇੰਡਸਟਰੀ ਨੂੰ ਸਪੋਰਟ ਕਰੋ, ਛੋਟੀ ਇੰਨਡਸਟਰੀ ਵੱਲ ਧਿਆਨ ਨਹੀਂ ਦਿੱਤਾ । ਨਤੀਜਾ ਇਹ ਹੈ ਕਿ ਇਥੇ ਦੇਸ਼ਦ੍ਰੋਹੀ ਪੈਦਾ ਹੁੰਦੇ ਹਨ ਜੋ ਇਨਕਮ ਟੈਕਸ, ਸੇਲਜ਼ ਟੈਕਸ ਦੀ ਚੋਰੀ ਕਰਦੇ ਹਨ, ਬਲੈਕ ਕਰਦੇ ਹਨ, ਮਹਿੰਗ ਕਰਦੇ ਹਨ ਲੋਕਾਂ ਨੂੰ ਐਕਸਪਲਾਇਟ ਕਰਦੇ ਹਨ । ਗੁਰਬਤ ਵਧ ਰਹੀ ਹੈ ਅਤੇ ਚੰਦ ਆਦਮੀ ਤਰੱਕੀ ਕਰ ਰਹੇ ਹਨ । ਲੁਧਿਆਣੇ ਨੂੰ ਵੇਖੋ । ਦਸ ਸਾਲ ਪਹਿਲਾਂ ਉਥੇ ਲੋਕਾਂ ਦਾ ਮਿਆਰੇ ਜ਼ਿੰਦਗੀ ਮਾਕੂਲ ਸੀ, ਉਹ ਸੁਖੀ ਸਨ । ਫਿਰ ਕਾਰਖਾਨੇ ਬਣਨ ਲਗੇ, ਕਈ ਕਈ ਮਜ਼ਲਾਂ ਉਚੀਆਂ ਬਿਲਡਿੰਗਜ਼ ਬਣੀਆਂ ਮਗਰ ਫਾਇਦਾ ਸਿਰਫ ਚੰਦ ਲੋਕਾਂ ਨੂੰ ਹੋਇਆ ਇਸ ਮਹਿਕਮੇ ਦੇ ਜਿਤਨੇ ਲਾਈਸੈਂਸ ਅਤੇ ਕੋਟੇ ਹੁੰਦੇ ਹਨ ਉਹ ਪੱਟ ਆਦਮੀਆਂ ਨੂੰ ਅਤੇ ਪੋਲੀਟੀਕਲ ਪ੍ਰੈਸ਼ਰ ਹੇਠ ਇਸ਼ੂ ਹੁੰਦੇ ਹਨ । ਇਹ ਤਿੰਨ ਕਿਸਮ ਦੇ ਲੋਕਾਂ ਨੂੰ ਇਸ਼ੂ ਹੁੰਦੇ ਹਨ । ਇਕ ਤਾਂ ਜੋ ਰੂਲਿੰਗ ਪਾਰਟੀ ਦੇ ਹੋਣ ਦੂਜੇ ਜੋ ਇਨ੍ਹਾਂ ਦੇ ਟਾਊਟ ਹੋਣ, ਗਲਤ, ਸਹੀ ਜੋ ਕੁਝ ਇਹ ਕਰਨ ਉਨ੍ਹਾਂ ਨੂੰ ਸਪੋਰਟ ਕਰਨ ।

**ਡਿਪਟੀ ਸਪੀਕਰ** : ਇਹ ਲਫਜ਼ ਚੰਗਾ ਨਹੀਂ । (This word is not in good taste.)

**ਸਰਦਾਰ ਲਛਮਣ ਸਿੰਘ ਗਿਲ** : ਚੰਗਾ ਜੀ ਮੈਂ ਇਹ ਵਾਪਸ ਲੈਂਦਾ ਹਾਂ ਤੇ ਕਹਿੰਦਾ ਹਾਂ ਕਿ ਜੋ ਇਨ੍ਹਾਂ ਦੀ ਹਾਂ ਵਿੱਚ ਹਾਂ ਮਿਲਾਂਦੇ ਹਨ, ਮੈਂ ਝੋਲੀ ਚੁਕ ਦਾ ਲਫਜ਼ ਨਹੀਂ ਵਰਤਦਾ । ਤੀਸਰੇ ਇਹ ਉਨ੍ਹਾਂ ਲੋਕਾਂ ਦੀ ਮਦਦ ਕਰਦੇ ਹਨ ਜਿਨ੍ਹਾਂ ਨੂੰ ਨਾਜਾਇਜ਼ ਫਾਇਦਾ ਪਹੁੰਚਾ ਕੇ ਇਹ ਲੋਕਾਂ ਦੀ ਆਵਾਜ਼ ਦਬਵਾਉਂਦੇ ਹਨ, ਉਨ੍ਹਾਂ ਦੀ ਮਦਦ ਨਾਲ ਇਸ ਹਾਊਸ ਵਿੱਚ ਇਕ ਸਮੇਂ ਐਲਾਨੀਆਂ ਕਿਹਾ ਗਿਆ ਚੀਫ ਮਨਿਸਟਰ ਨੇ ਕਿਹਾ ਕਿ ਅਸੀਂ ਆਪਣੀ ਪਾਰਟੀ ਲਈ ਇਕ ਕਰੋੜ ਰੁਪਿਆ ਚੰਦਾ ਇਕੱਠਾ ਕੀਤਾ । ਮੈਂ ਪੁੱਛਦਾ ਹਾਂ ਪਾਰਟੀ ਨੇ ਫਿਰ ਕੀ ਚੰਗਾ ਕਮ ਕੀਤਾ । ਇਸ ਨੇ ਸਿਵਾਏ ਇਸ ਸੂਬੇ ਦੀ 85 ਫੀਸਦੀ ਵਸੋਂ ਦੀ ਆਵਾਜ਼ ਦਬਾਉਣ ਦੇ ਹੋਰ ਕੀ ਕੀਤਾ ਹੈ । ਇਹ ਜਿਨ੍ਹਾਂ ਲੋਕਾਂ ਨੂੰ ਕੋਟੇ ਦਿੰਦੀ ਹੈ ਉਹ ਇਸ ਦੀ ਬਲੈਕ ਕਰਦੇ ਹਨ ਅਤੇ ਉਹ ਵਿਹਲੜ ਲੋਕ ਦੂਣੇ ਤੀਣੇ ਭਾ ਤੇ ਵੇਚ ਕੇ ਦੇਸ਼ ਦੇ ਹਿਤ ਦੇ ਖਿਲਾਫ ਮੂਵਮੈਂਟਸ ਵਿੱਚ ਹਿੱਸਾ ਲੈਂਦੇ ਹਨ । ਉਨ੍ਹਾਂ ਫਿਰਕੇਦਾਰਾਂ ਨੂੰ ਪੈਸੇ ਦਿੰਦੇ ਹਨ । ਇਨ੍ਹਾਂ ਇੰਡਸਟਰੀਅਲਿਸਟਸ ਦੇ ਆਪਣੇ ਮੁਲਾਜ਼ਮ ਵਿਚਾਰੇ ਭੁਖੇ ਮਰਦੇ ਹਨ ਜਦਕਿ ਉਹ ਖੁਦ ਗੁਲਛਰੇ ਉੜਾਉਂਦੇ ਹਨ । ਕੋਟਾ ਸਿਸਟਮ ਦਾ ਬੜਾ ਗਲਤ ਇਸਤੇਮਾਲ ਹੋ ਰਿਹਾ ਹੈ । ਅੱਜ ਪੰਜਾਬ ਵਿੱਚ ਕੋਈ ਵੱਡੀ ਇੰਡਸਟਰੀ ਨਹੀਂ ਹੈ । ਇਨ੍ਹਾਂ ਵਜ਼ੀਰਾਂ ਦਾ ਸਾਰਾ ਜ਼ੋਰ ਧੜੇਬੰਦੀ ਵਿੱਚ ਜਾਂ ਦਿਲੀ ਪਹੁੰਚਕੇ ਕਦੇ ਇਕ ਦੂਜੇ ਮਨਿਸਟਰ, ਕਦੇ ਦੂਜੇ ਮਨਿਸਟਰ ਤੇ ਕਦੇ ਸ੍ਰੀ ਕਾਮਰਾਜ ਦੇ ਦਰਵਾਜ਼ੇ ਖਟਖਟਾਉਣ ਤੇ ਲਗਦਾ ਹੈ, ਇਕ ਦੂਜੇ ਦਾ ਗਲਾ ਕਟਣ ਤੇ ਲਗਦਾ ਹੈ, ਇਨ੍ਹਾਂ ਦੀਆਂ ਕਾਰਾਂ ਦੇ ਫੇਰਿਆਂ ਕਰਕੇ ਦਿੱਲੀ ਤੇ ਚੰਡੀਗੜ੍ਹ ਦੀਆਂ ਸੜਕਾਂ ਤੇ ਟੋਏ ਪੈ ਗਏ ਹਨ । ਉਨ੍ਹਾਂ ਨਾਲ ਇਨ੍ਹਾਂ ਤੋਂ ਪੰਜਾਬ ਦੀ ਤਰੱਕੀ ਲਈ ਕੁਝ ਨਹੀਂ ਕਹਿ ਹੁੰਦਾ, ਇਨ੍ਹਾਂ ਦੇ ਮੂੰਹ ਟੁਟ ਜਾਂਦੇ ਹਨ, ਆਵਾਜ਼ ਨਹੀਂ ਨਿਕਲਦੀ......

**ਡਿਪਟੀ ਸਪੀਕਰ** : ਮੂੰਹ ਟੁਟ ਗਏ ਤਾਂ ਕੰਮ ਕਿਵੇਂ ਕਰਨਗੇ । ਇਸ ਤਰ੍ਹਾਂ ਦੇ ਲਫਜ਼ ਨਾ ਵਰਤੋ। (If the face is distigured how will they work. Please avoid use of such words).

**ਸਰਦਾਰ ਲਛਮਣ ਸਿੰਘ ਗਿਲ** : ਬਹੁਤ ਅੱਛਾ ਜੀ। ਉਥੇ ਇਹ ਪੰਜਾਬ ਦੇ ਹਿਤ ਵਿੱਚ ਮੂੰਹ ਨਹੀਂ ਖੋਲ੍ਹਦੇ, ਚੁਪ ਰਹਿੰਦੇ ਹਨ, ਦੰਦ ਕਸ ਲੈਂਦੇ ਹਨ, ਆਵਾਜ਼ ਨਹੀਂ ਉਠਾਉਂਦੇ, ਆਪਣਾ ਹੱਕ ਨਹੀਂ ਮੰਗਦੇ। ਬੰਬਈ, ਬਿਹਾਰ, ਮਦਰਾਸ ਵਿੱਚ ਫੈਕਟਰੀਜ਼ ਲੱਗ ਰਹੀਆਂ ਹਨ, ਸਟੀਲ ਦੀਆਂ, ਦਵਾਈਆਂ ਦੀਆਂ, ਡੀਫੈਂਸ ਦੀਆਂ। ਪਰ ਡੀਫੈਂਸ ਦਾ ਸਾਮਾਨ ਤਿਆਰ ਕਰਨ ਦੀ ਕੋਈ ਫੈਕਟਰੀ ਪੰਜਾਬ ਵਿੱਚ ਨਹੀਂ। ਮੈਂ ਪੁਛਦਾ ਹਾਂ ਕਿ ਪੰਜਾਬ ਵਿੱਚ ਕਿਹੜਾ ਅਜਿਹਾ ਕਾਰਖਾਨਾ ਹੈ ਜਿਸ ਤੇ ਨਾਜ਼ ਕੀਤਾ ਜਾ ਸਕੇ । ਇਹ ਤਾਂ ਇਸ ਗੱਲ ਵਿੱਚ ਯਤੀਮ ਹੈ । ਅਤੇ ਇਨ੍ਹਾਂ ਮੰਤਰੀਆਂ ਦੀ ਇਹ ਹਾਲਤ ਹੈ ਕਿ ਯਤੀਮਾਂ ਵਰਗੇ ਹਨ। ਇਕ ਘੁਰਕੀ ਸੈਂਟਰ ਵਲੋਂ ਪਈ ਤਾਂ ਚੁੱਪ ਹੋ ਗਏ । ਅਤੇ ਉਪਰ ਜਾ ਕੇ ਐਂਟੀ ਸੂਬਾ ਐਲੀਮੈਂਟ ਦੇ ਹੋਣ ਕਾਰਨ ਪਲਾਨਿੰਗ ਕਮਿਸ਼ਨ ਪਾਸ ਇਹ ਆਪਣਾ ਕੇਸ ਨਹੀਂ ਰਖ ਸਕਦੇ । ਇਸ ਸਰਕਾਰ ਦੇ ਕਿਸੇ ਵੀ ਮੰਤਰੀ ਦੀ ਇਹ ਹਿੰਮਤ ਨਹੀਂ ਪੈਂਦੀ ਕਿ ਉਹ ਸਹੀ ਗੱਲ ਲਈ ਅੜ ਸਕਣ ਅਤੇ ਪੰਜਾਬ ਲਈ ਕਿਸੇ ਵੱਡੀ ਇੰਡਸਟਰੀ ਦੀ ਮੰਗ ਸਕਰ ਸਕਣ । ਇਨ੍ਹਾਂ ਦੀ ਜੁਰਤ ਨਹੀਂ ਕਿ ਸਹੀ ਹਾਲਤ ਪੇਸ਼ ਕਰ ਸਕਣ । ਇਸ ਦਾ ਇਕ ਕਾਰਣ ਇਹ ਵੀ ਹੋ ਸਕਦਾ ਹੈ ਕਿ ਇਨ੍ਹਾਂ ਨੂੰ ਖ਼ਿਆਲ ਸੀ ਕਿ ਪੰਜਾਬੀ ਸੂਬਾ ਤੇ ਹਰਿਆਣੇ ਦਾ ਰੌਲਾ ਹੈ। ਇਸ ਲਈ ਕਾਰਖਾਨੇ ਨਾ ਲਗਾਏ ਜਾਣ ਤਾਂ ਜੋ ਮਤੇ ਇਹ ਪੰਜਾਬੀ ਸੂਬੇ ਵਿੱਚ ਨਾ ਆ ਜਾਣ । ਫਿਰ ਇਨ੍ਹਾਂ ਦੀ ਆਪਸ ਵਿੱਚ ਕਿਸੇ ਕਿਸਮ ਦੀ ਕੁਆਰਡੀਨੇਸ਼ਨ ਨਹੀਂ ਅਤੇ ਮਨਿਸਟਰੀ ਵਿੱਚ ਕੋਈ ਸਟਰਾਂਗ ਆਦਮੀ ਨਹੀਂ ਜਿਹੜਾ ਕਿ ਆਪਣਾ ਹਕ ਮੰਗ ਸਕੇ । ਅਤੇ ਨਾ ਹੀ ਕੋਈ ਪੰਜਾਬ ਦੇ ਕੇਸ ਨੂੰ ਆਰਗੂ ਕਰਨ ਵਾਲਾ ਹੈ । ਇਸ ਲਈ ਮੈਂ ਪੰਜਾਬ ਸਰਕਾਰ ਨੂੰ ਕਹਾਂਗਾ ਕਿ ਉਹ ਆਪਣੇ ਬਲ ਬੋਤੇ ਤੇ ਹਿੰਮਤ ਨਾਲ ਇਸ ਅਸੈਂਬਲੀ ਦੀ ਬੈਕਿੰਗ ਨਾਲ ਅਤੇ ਪੰਜਾਬ ਦੇ ਲੋਕਾਂ ਦੇ ਹਿਤਾਂ ਦਾ ਖ਼ਿਆਲ ਰਖਦੇ ਹੋਏ ਸੈਂਟਰਲ ਗੌਰਮੈਂਟ ਅਤੇ ਪਲਾਨਿੰਗ ਕਮਿਸ਼ਨ ਤੇ ਇਸ ਗੱਲ ਦਾ ਜ਼ੋਰ ਦੇਵੇ ਕਿ ਕਾਰਖਾਨੇ ਲਗਾਏ ਜਾਣ । ਮੈਂ ਤਾਂ ਭਾਵੇਂ ਇਸ ਨੀਤੀ ਦਾ ਨਹੀਂ ਪਰ ਇਨ੍ਹਾਂ ਦੀ ਜਿਹੀ ਆਪਣੀ ਨੀਤੀ ਹੈ ਉਸ ਅਨੁਸਾਰ ਹੀ ਕਾਰਖਾਨੇ ਲਗਾਏ ਜਾਣ । ਜਿੱਥੇ ਕਿ ਬਾਕੀ ਸੂਬਿਆਂ ਵਿੱਚ ਕਰੋੜਾਂ ਤੇ ਅਰਬਾਂ ਰੁਪਏ ਖਰਚ ਕੀਤੇ ਜਾ ਰਹੇ ਹਨ ਉਥੇ ਵੱਡੇ ਕਾਰਖਾਨੇ ਪੰਜਾਬ ਵਿੱਚ ਲਿਆਣ ਤੇ ਜ਼ੋਰ ਦੇਣਾ ਚਾਹੀਦਾ ਹੈ ਅਤੇ ਆਪਣੀ ਗੱਲ ਨੂੰ ਮੰਨਵਾਣਾ ਚਾਹੀਦਾ ਹੈ । ਅੱਜ ਪੰਜਾਬ ਨੂੰ ਇਸ ਦੇ ਨਾਲ ਹੀ ਲੋੜ ਇਸ ਗੱਲ ਦੀ ਹੈ ਕਿ ਇਥੇ ਕਾਰਖਾਨੇ ਅਜਿਹੇ ਹੋਣ ਜਿਨ੍ਹਾਂ ਨਾਲ ਉਪਜ ਨੂੰ ਵਧਾਇਆ ਜਾ ਸਕੇ । ਅਸੀਂ ਇਸ ਗੱਲ ਦੀ ਮੰਗ ਕੀਤੀ ਸੀ ਕਿ ਇਥੇ ਟ੍ਰੈਕਟਰ ਬਣਾਉਣ ਦਾ ਕਾਰਖਾਨਾ ਹੋਣਾ ਚਾਹੀਦਾ ਹੈ । ਇਨ੍ਹਾਂ ਨੂੰ ਇਥੇ ਮੈਨੂਫੈਕਚਰ ਕੀਤਾ ਜਾਣਾ ਚਾਹੀਦਾ ਹੈ ਤਾਂ ਕਿ ਕਾਸ਼ਤਕਾਰ ਲੋਕ ਤਰੱਕੀ ਕਰ ਸਕਣ ਅਤੇ ਸੁਖ ਦਾ ਸਾਹ ਲੈ ਸਕਣ। ਡਿਪਟੀ ਸਪੀਕਰ ਸਾਹਿਬਾ, ਤੁਸੀਂ ਵੇਖਿਆ ਹੋਣਾ ਹੈ ਕਿ ਇਕ ਇਕ ਟਰੈਕਟਰ ਲੈਣ ਲਈ 200 ਜਾਂ 250 ਰੁਪਏ ਰਿਸ਼ਵਤ ਦੇਣੀ ਪੈਂਦੀ ਹੈ । ਇਸ ਦੇ ਬਾਰੇ ਡੀਵੈਲਪਮੈਂਟ ਮਨਿਸਟਰ ਨੂੰ ਸ਼ਿਕਾਇਤਾਂ ਆਈਆਂ ਅਤੇ ਇੰਡਸਟਰੀ ਵਾਲੇ ਸ਼ਾਇਦ ਇਥੇ ਬੈਠੇ ਹੋਣ ਤਾਂ ਉਨ੍ਹਾਂ ਨੂੰ ਵੀ ਇਸ ਗੱਲ ਦਾ ਇਲਮ ਹੋਣਾ ਹੈ ਕਿ ਇਸ ਤਰ੍ਹਾਂ ਕੀਤਾ ਜਾ ਰਿਹਾ ਹੈ । ਫਿਰ ਜੇਕਰ ਡੀਜ਼ਲ ਲੈਣ ਜਾਉ ਤਾਂ ਉਹ ਵੀ ਬਲੈਕ ਵਿੱਚ ਮਿਲਦਾ ਹੈ, ਜੇਕਰ ਕੋਈ ਟ੍ਰੈਕਟਰ ਦਾ ਪੁਰਜ਼ਾ ਲੈਣ ਜਾਉ ਤਾਂ ਉਹ ਵੀ ਬਲੈਕ ਵਿੱਚ ਮਿਲਦਾ ਹੈ । ਇਸ ਲਈ ਅਜਿਹੇ ਸਾਧਨ ਪੰਜਾਬ ਵਿੱਚ ਪੈਦਾ ਕਰਨੇ ਚਾਹੀਦੇ ਹਨ ਜਿਸ ਨਾਲ ਇਸ ਤਰ੍ਹਾਂ ਦੀਆਂ ਦਿਕਤਾਂ ਕਾਸ਼ਤਕਾਰ ਨੂੰ ਨਾ ਆਉਣ। ਪੰਜਾਬ ਸਰਕਾਰ ਆਪਣੇ ਤੌਰ ਤੇ ਆਪਣੇ ਰੁਪਏ ਨਾਲ ਨੈਸ਼ਨਲਾਈਜ਼ ਕਰਕੇ ਇਕ ਕਾਰਖਾਨਾ ਕਾਇਮ ਕਰੇ ਜਿਸ ਵਿੱਚ ਸਾਰੇ ਦੇ ਸਾਰੇ ਦਿਹਾਤੀ ਔਜ਼ਾਰ ਤਿਆਰ ਕੀਤੇ ਜਾਣ ਅਤੇ ਜ਼ਿਮੀਂਦਾਰਾਂ ਨੂੰ ਮਿਲ ਸਕਣ । ਇਸ ਨਾਲ ਹੀ ਕਿਸਾਨਾਂ ਦੀ ਤਰੱਕੀ ਕੀਤੀ ਜਾ ਸਕਦੀ ਹੈ। ਨਾਹਰਾ ਤਾਂ ਇਸ ਗੱਲ ਦਾ ਦਿੱਤਾ ਜਾਂਦਾ ਹੈ "ਜੈ ਕਿਸਾਨ" ਪਰ ਇਹ ਗੱਲ ਨਾਹਰੇ ਤਕ ਹੀ ਮਹਦੂਦ ਰਹਿ ਜਾਏਗੀ । ਇਸ ਨਾਲ ਤਾਂ ਕਿਸਾਨ ਦੀ ਜੈ ਨਹੀਂ ਹੋ ਸਕਦੀ । ਨਾ ਪਾਣੀ ਕਿਸਾਨ ਨੂੰ ਦਿੱਤਾ ਜਾਵੇ ਨਾ ਟਿਊਬ ਵੈਲ ਲਗਾਏ ਜਾਣ ਤੇ ਜੇਕਰ ਕੋਈ ਟਿਊਬਵੈਲ ਲਗਾ ਲਏ ਤਾਂ ਉਸ ਲਈ ਬਿਜਲੀ ਨਾ ਦਿੱਤੀ ਜਾਵੇ ਤਾਂ ਉਸ ਦੀ ਜੈ ਕਿਸ ਤਰ੍ਹਾਂ ਹੋ ਸਕਦੀ

ਹੈ। ਕਿਸਾਨ ਤਾਂ ਕੋਸ਼ਿਸ਼ ਕਰਦਾ ਹੈ ਅਤੇ ਜੇਕਰ ਟਿਊਬਵੈਲ ਲਗਾ ਲੈਂਦਾ ਹੈ ਤਾਂ ਉਸ ਨੂੰ ਬਿਜਲੀ ਲੈਣ ਲਈ 200 ਜਾਂ 250 ਰੁਪਏ ਰਿਸ਼ਵਤ ਦੇਣੀ ਪੈਂਦੀ ਹੈ ਅਤੇ ਇਹ ਗੱਲ ਕਿਸੇ ਤੋਂ ਲੁਕੀ ਛਿਪੀ ਨਹੀਂ ਇਥੇ ਇਸੇ ਹਾਊਸ ਵਿੱਚ ਚੌਧਰੀ ਰਿਜ਼ਕ ਰਾਮ, ਬਿਜਲੀ ਮੰਤਰੀ ਨੇ ਇਹ ਗੱਲ ਮੰਨੀ ਹੈ ਕਿ ਬੋਰਡ ਵਿੱਚ ਅਜਿਹੇ ਆਦਮੀ ਹਨ ਜਿਹੜੇ ਕਿ ਰਿਸ਼ਵਤ ਲੈਂਦੇ ਹਨ ਪਰ ਮੈਂ ਕੀ ਕਰਾਂ। ਮਾਮੂਲੀ ਮਾਮੂਲੀ ਚੀਜ਼ਾਂ ਜਿਹੜੀਆਂ ਕਿ ਇਲੈਕਟਰੀਸਿਟੀ ਵਿੱਚ ਕੰਮ ਆਉਂਦੀਆਂ ਹਨ ਅਸਾਡੇ ਕਾਰਖਾਨੇ ਪ੍ਰੋਡਿਊਸ ਨਹੀਂ ਕਰਦੇ। ਅਤੇ ਹਾਲਤ ਇਹ ਹੈ ਕਿ ਜਿਹੜੇ ਛੋਟੇ ਮੋਟੇ ਕਾਰਖਾਨੇ ਹਨ ਉਹ ਵੀ ਨਹੀਂ ਚਲਦੇ ਇਨ੍ਹਾਂ ਦੀ ਗਲਤ ਪਾਲਿਸੀ ਦੇ ਕਾਰਨ।

ਹੁਣ ਖਾਦ ਹੈ, ਇਸ ਨੂੰ ਤਿਆਰ ਕਰਨ ਲਈ ਜਗ੍ਹਾ ਜਗ੍ਹਾ ਕਾਰਖਾਨੇ ਦੀਆਂ ਲੋੜ ਹੈ। ਸਾਡੀ ਇੰਡਸਟਰੀ ਦਾ ਇਹ ਮਤਲਬ ਨਹੀਂ ਕਿ ਅਸੀਂ ਅਜਿਹੀਆਂ ਚੀਜ਼ਾਂ ਤਿਆਰ ਕਰੀਏ ਜਿਨ੍ਹਾਂ ਨਾਲ ਅਸੀਂ ਬਾਹਰ ਦੇ ਮੁਲਕਾਂ ਤੇ ਕਬਜ਼ਾ ਕਰ ਸਕੀਏ, ਉਨ੍ਹਾਂ ਦੀ ਮਾਰਕਿਟ ਨੂੰ ਕਾਬੂ ਕਰ ਲਈਏ। ਸਗੋਂ ਇਡਸਟਰੀ ਇਸ ਢੰਗ ਵਿੱਚ ਲਗਣੀ ਚਾਹੀਦੀ ਹੈ ਕਿ ਇਸ ਸੂਬੇ ਦੀਆਂ ਜ਼ਰੂਰੀਆਤ ਦੇ ਮੁਤਾਬਕ ਹੋਵੇ ਇੰਡਸਟਰੀ ਦੂਜਿਆਂ ਤੇ ਕਬਜ਼ਾ ਕਰਨ ਲਈ ਨਾ ਹੋਵੇ ਸਗੋਂ ਆਪਣੇ ਸੂਬੇ ਦੀ ਤਰੱਕੀ ਤੇ ਉਸਦਾ ਇਨ-ਹਸਾਰ ਹੋਣਾ ਚਾਹੀਦਾ ਹੈ। ਪਰ ਇਥੇ ਕੀ ਹੁੰਦਾ ਹੈ ਕਿ ਆਪਣੇ ਸੂਬੇ ਦੀਆਂ ਲੋੜਾਂ ਨੂੰ ਮਦੇਨਜ਼ਰ ਨਾ ਰਖ ਕੇ ਹੋਰ ਹੋਰ ਕਾਰਨਾਂ ਕਰਕੇ ਇੰਡਸਟਰੀ ਕਾਇਮ ਕੀਤੀ ਜਾਂਦੀ ਹੈ। (ਘੰਟੀ) ਡਿਪਟੀ ਸਪੀਕਰ ਸਾਹਿਬਾ, ਮੈਂ ਬਸ ਖਤਮ ਹੀ ਕਰਨ ਵਾਲਾ ਹਾਂ।

ਖਾਦ ਤਿਆਰ ਕਰਨ ਲਈ ਫੈਕਟਰੀ ਨੰਗਲ ਵਿੱਚ ਲਗਾਈ ਹੋਈ ਹੈ ਪਰ ਉਸ ਵਿੱਚ ਪੰਜਾਬ ਗੌਰਮੈਂਟ ਦੀ ਕੋਈ ਆਵਾਜ਼ ਨਹੀਂ। ਉਹ ਸੈਂਟਰਲ ਗੌਰਮੈਂਟ ਦੀ ਫੈਕਟਰੀ ਹੈ। ਉਸ ਲਈ ਸਾਰੇ ਸਾਧਨ ਪੰਜਾਬ ਸਪਲਾਈ ਕਰਦਾ ਹੈ ਬਿਜਲੀ ਪੰਜਾਬ ਸਰਕਾਰ ਦਿੰਦੀ ਹੈ ਤੇ ਖਾਦ ਤੇ 8 ਜਾਂ 9 ਰੁਪਏ ਲਗਦੇ ਹਨ ਤੇ ਜੇਕਰ ਮਦਰਾਸ ਵਿੱਚ ਤੁਸੀਂ ਚਲੇ ਜਾਓ, ਬੰਬਈ ਵਿੱਚ ਤੁਸੀਂ ਚਲੇ ਜਾਓ ਅਸਾਡੇ ਨਾਲੋਂ ਸਸਤੀ ਖਾਦ ਉਨ੍ਹਾਂ ਨੂੰ ਸਪਲਾਈ ਹੁੰਦੀ ਹੈ। ਸਾਨੂੰ ਖਾਦ ਉਨ੍ਹਾਂ ਨਾਲੋਂ ਕਿਤੇ ਮਹਿੰਗੀ ਮਿਲਦੀ ਹੈ। ਇਸ ਲਈ ਮੈਂ ਇੰਡਸਟਰੀ ਡੀਪਾਰਟਮੈਂਟ ਅਤੇ ਸਰਕਾਰ ਨੂੰ ਇਹ ਕਹਾਂਗਾ ਕਿ ਇਸ ਤਰ੍ਹਾਂ ਦੇ ਕਾਰਖਾਨੇ ਲਾਏ ਜਾਣ ਜਿਨ੍ਹਾਂ ਨਾਲ ਪੰਜਾਬ ਦੇ ਜ਼ਿਮੀਂਦਾਰਾਂ ਨੂੰ ਲਾਭ ਹੋ ਸਕੇ। ਖਾਦ ਸਸਤੀ ਮਿਲੇ। ਔਜ਼ਾਰ ਸਸਤੇ ਮਿਲਣ, ਟ੍ਰੈਕਟਰ ਤਿਆਰ ਕੀਤੇ ਜਾ ਸਕਣ। ਫਿਰ ਇਸ ਦੇ ਨਾਲ ਹੀ ਵਰਕਸ਼ਾਪਾਂ ਖੋਲ੍ਹਣੀਆਂ ਚਾਹੀਦੀਆਂ ਹਨ ਤਾਂ ਕਿ ਕਿਸਾਨ ਸੁਖੀ ਹੋ ਸਕੇ ਅਤੇ ਪਿਡਾਂ ਵਿੱਚ ਰਹਿਣ ਵਾਲਾ ਚੰਗਾ ਗੁਜ਼ਾਰਾ ਕਰ ਸਕੇ। ਛੋਟੇ ਕਾਰਖਾਨਿਆਂ ਦੇ ਨਾਲ ਪਿੰਡਾਂ ਵਾਲਿਆਂ ਨੂੰ ਮਜ਼ਦੂਰੀ ਵੀ ਮਿਲੇਗੀ ਅਤੇ ਦੇਸ਼ ਦੀ ਤਰੱਕੀ ਵੀ ਹੋਵੇਗੀ ਮੈਂ ਇੰਨਾ ਕਹਿਕੇ ਆਪ ਦਾ ਧੰਨਵਾਦ ਕਰਦਾ ਹਾਂ।

**टिक्का जगजीत सिंह** (नारायणगढ़): मैं, बीबी जी, आपका मशकूर हूँ कि आपने मुझे टाइम दिया है। और मुझे देख लिया है। (विघ्न) मेरे अपने इलाका की कुछ तकलीफें हैं जिन्हें मैं सरकार के नोटिस में लाना चाहता हूँ। नारायणगढ़ की तहसील, अंबाला में बैकवर्ड एरिया में है और पीछे तो यह इलाका काफी बैकवर्ड रहा है लेकिन अब उम्मीद होने लगी है कि सरकार इस इलाके की बैकवर्डनैस को दूर करना चाहती है। और सरकार की इस तरफ भी नजर आई है। पहले इस इलाके के बारे में यह ख्याल किया जाता था कि इसमें आने जाने के साधन नहीं हैं। और न ही आल वैदर रोड्ज़ हैं। मुझे इस बात की खुशी है कि अब इस कमी को दूर किया जा रहा है और डेहराबसी की तरफ से और रायपुर रानी की तरफ से आल वैदर रोड्ज़ पर नारायणगढ़ आ जाएगा। और इन सड़कों पर काम शुरू हो गया है। जिस वजह से यहां पर इन्डस्टरी नहीं आ सकती थी वह वजह अब दूर की जा रही और अगर अब यहां पर इन्डस्टरी

[टिक्का जगजीत सिंह]

लगाई जाये तो इस बैकवर्ड इलाके को फायदा होगा । हरियाना डिवैल्पमेंट कमेटी ने जो रिपोर्ट दी है उसमें भी नारायण गढ़ के बारे में ज़िक्र आया है कि यहां पर पीने के पानी की किल्लत है यह बैकवर्ड एरिया है और यहां पर कोई किसी किस्म की इन्डस्टरी नहीं है। इस एरिया की तरफ ध्यान दिया जाए । मैं मिनिस्टर साहिब से और सरकार से दरखास्त करूँगा कि वह इस इलाके की तरफ भी नजर उठा कर देखें और इस इलाके को भी कुछ न कुछ दें ताकि यहां पर भी कोई इन्डस्टरी कायम हो सके । यह कहा गया था कि बैकवर्ड एरिया में इन्डस्टरी में 20 परसेंट रियायत दी जायगी । लेकिन मेरा ख्याल नहीं कि पिछले साल किसी को इस किस्म की रियायत दी गई हो । यह ठीक है कि बजट में इसके लिये रकम रखी गई थी और सरकार की पालेसी थी कि रूरल एरिया में और बेकवर्ड इलाके में अगर कोई इन्डस्टरी कायम करें तो उसे 20 परसैंट कास्ट आफ बिलडिंग में और दूसरे कामों में रियायत दी जाए लेकिन दी नहीं गई और शायद बंद ही कर दी गई हो । मैं आपकी मारफित, डिप्टी स्पीकर साहिबा, सरकार से कहना चाहता हूँ कि गवर्नमेंट आफ इण्डिया से कहा जाए कि हमारे इलाके में इन्डस्टरी कायम की जाय । इस संबंध में मैं आपकी मारफित गवर्नमेंट आफ इण्डिया से कहना चाहता हूँ कि मोरनी हिल्ज़ में शेरला एक जगह है जहां पर कि लाइम स्टोन बहुत है । और सरकार ने इसका ठेका नंगल फरटेलाइजर फैक्टरी को दिया हुआ है और यह ठेका सन 62 से पहले जब कि मैं एम. एल. ए. बन कर आया, दिया हुआ है । मैंने इस संबंध में कोशिश की, पंजाब सरकार के अफसरान को मिला कि इसको किसी तरह से चालू किया जाए लेकिन यह चालू नहीं किया जा सका । सरकार की भी मजबूरी है कि ठेका फरटेलाइज़र फैक्टरी के पास है और फैक्टरी वालों की पालेसी है कि वह इसको अभी चालू नहीं करना चाहते। वह आज कल पत्थर यू.पी. और राजस्थान से फैक्टरी वाले मंगवा रहे हैं और पंजाब का पत्थर इस्तेमाल करने की नहीं सोच रहे । मैं पंजाब सरकार से कहूँगा कि अगर इस पत्थर को नंगल फैक्टरी वाले इस्तेमाल न कर सकें तो इसको भूपेन्दरा सीमेंट फैक्टरी को अलाट कर दें क्योंकि उनके पास कमी है और पत्थर की कमी की वजह से उन्होंने अपना एक प्लांट पंजाब से बाहर भेज दिया है । इस बात को सरकार को जरूरी गवर्नमेंट आफ इण्डिया से टेक अप करना चाहिए ताकि इस पत्थर को निकाला जाए और इससे हज़ारों आदमियों को इम्पलायमेंट मिलेगी और जो हमारा इलाका आज तक बेकवर्ड रहा है इसकी बैकवर्डनैस कम होगी । हमारे इलाके के जो नेचुरल रिसोर्सिज हैं वह बाहर आएंगे, और इससे सरकार को फायदा होगा । आज हालत यह है कि हमारी जो इन्डस्टरी है वह भी खत्म होती जा रही है । चंडीगढ़ के पड़ोस में भूपिंदर सीमेंट फैक्टरी की यह हालत है कि उन्होंने अपना एक प्लांट बंद कर दिया है और पंजाब से बाहर भेज दिया है । इसलिये मैं आपकी मारफित कहूँगा कि इस पत्थर को चालू किया जाए मैं इस संबंध में अफसरान से मिला और मिनिस्टरों को भी कहा है कि इस तरफ कोशिश करनी चाहिए और उन्होंने मुझे कहा कि हम कोशिश करेंगे लेकिन बीच में ऐसे आदमी भी होते हैं, हम किस तरह ऐसा कर सकते हैं । चाहे नंगल फैक्टरी वाले दस बीस साल के बाद इसको शुरू करें लेकिन हम किस तरह से ले सकते हैं ।मैं तो यह कहूँगा कि इस बैकवर्ड इलाके के लोग भूखों तो आज मर रहे हैं और जो रिसोरसिज़ हैं उन्हें आप एक्सपलायट करना चाहते हैं आज से बीस साल बाद उन्हें आप निकलवाना नहीं चाहते । इसलिये मैं अर्ज करूँगा कि इसको चालू कराना चाहिए ।

इसके इलावा, डिप्टी स्पीकर साहिबा मैं अर्ज़ करूँ कि इस इलाके की बैकवर्डनैस को दूर करने के लिये और भी साधन लेने चाहिएं। इस इलाके में आज तक कोई इन्डस्टरीयल ट्रेनिंग इन्स्टीच्यूट नहीं है। अगर इसको इस तरह की कोई इन्स्टीच्यूट दी जाए तो यह इलाका तरक्की कर सकता है। मैं आपकी मारफित, डिप्टी स्पीकर साहिबा, इस हाउस से और सरकार से यह कहना चाहता हूँ कि नारायणगढ़ में या इस एरिया में शहजादपुर में इक आई. टी. आई. अलाट कर दें तो कि हमारे इलाकों के लोग इस इन्स्टीच्यूट में काम सीख कर अपना काम चालू कर सकें या बाहर जाकर कोई इम्पलायमेंट हासिल कर सकें। हमारे इलाके में थर्ड फाइव ईयर प्लान आई. टी. आई. के मुतालिक देने के लिये जब कोई प्रोवीज़न न रहा तो मेरे से वज़ीर साहिब ने यह वायदा किया था कि फोर्थ फाइव ईयर प्लान के अंदर हमारे इलाके को आई.टी.आई ज़रूर दिया जायेगा। अब इस सूबा के दो प्रांत बनने जा रहे हैं मैं उम्मीद करता हूँ कि हमारे इलाका का ख्याल रखते हुए इस सूबा की डिवीज़न से पहले पहले आई. टी. आई. देकर अपने वायदा को, यह सरकार ज़रूर पूरा करेगी।

इसके इलावा मैं यह खुशकिस्मती समझता हूँ कि सरकार की तरफ से आज इम्पलायमेंट के महकमा की डिमांड आई है और इस पर बहस चल रही है। मैं इम्पलायमेंट एक्सचेंज के मुताल्लिक यह अर्ज़ कर देना चाहता हूँ कि यह एक बहुत अच्छा महकमा है जहां से कि लोगों को रोज़गार मिलता है। मगर इस डिपार्टमेंट के मुताल्लिक कुछ शिकायात हैं जो मैं यहां पर अरज़ कर देना चाहता हूँ। मिसाल के तौर पर बहुत सी इंडस्ट्रीज़ हैं जो हमारे इलाके में लगाई जाती हैं, जब ज़मीन हासल की जाती है तो वादे ज़रूर किये जाते हैं कि हम तुम्हारे इलाके के लोगों को सर्विसिज़ में प्रैफरेंस देंगे मगर इन लोगों का ख्याल बिल्कुल भी नहीं रखा जाता। हमारे इलाके से पंजाब सरकार ने और गवर्नमेंट आफ इंडिया ने हज़ारों एकड़ ज़मीन ली मगर जब इम्पलायमेंट का सवाल आया तो जिन लोगों के घर बार उजाड़े गये थे उनको इम्पलायमेंट नहीं दी बल्कि 6-6 महीने तक उन लोगों के नाम लिखे रहते हैं, लगा कोई और ही लिये जाते हैं। यह बिचारे लाईनों में खड़े होकर वापिस कर दिये जाते हैं। मैं समझता हूँ प्रेफरेंस उन लोगों को ऐसी इंडस्ट्रीज़ में मिलनी चाहिए जो उस जगह के रहने वाले हैं या जिनके घर घाट उजाड़ कर इंडस्टरी लगाई गई है। (घंटी) मैं दो मिनट में अपनी बात खत्म कर दूंगा।

**Deputy Speaker**: It is just to remind you.

**टिक्का जगजीत सिंह** : मेरे अपने गांव के पास ही 500 एकड़ ज़मीन एक्वायर की गई। जगह एक्वायर करने से पहले उन लोगों को यह वादा दिया गया था कि तुम्हें फर्स्ट प्रैफरेंस दी जायेगी। यह ठीक है कि पहले पहले कुछ लोगों को लिया गया मगर इसके बाद अब बाहर से आए लोगों को एम्पलायमेंट तो मिल जाती है मगर इलाका वालों को पूछा तक नहीं जाता ना ही किसी तरह की कोई प्रैफरेंस ही दी जाती है। यह बात मेरे अपने हलका की नहीं, बल्कि और भी सभी हलकों में ऐसा हो सलूक किया जाता है। इसके लिये और मुसीबत यह भी है कि अगर लीव अरेंजमेंट पर किसी को लगाया जाता है तो जब कोई वापस अपनी जगह पर आ जाता है तो इसे दोबारा आने के लिये एम्पलायमेंट वालों के हां फिर 5-6 महीने तक चक्कर काटने पड़ते हैं। तरीका यह होना चहिए कि जो एक दफा सिलेक्ट हो गया उसे दुबारा एम्पलायमेंट वालों के पास जाने की ज़रूरत ही न पड़े। मेरे पास इस बात की एक मिसाल है

[टिक्का जगजीत सिंह]

कि एक शख्स को लीव एरेंजमेंट में लगाया गया एक महीना वह सर्विस में रहा मगर जब वापस आया तो लाख यत्न के बाद भी उसे दूसरे आदमी की जगह पर नहीं लगाया गया, इसे हालांकि एक दिन हाज़री देने के बाद वापस जाना था इसी तरह से मैटरनिटी लीव पर जब लेडीज़ जाती है उन्हें लीव अरेंजमेंट पर महीना या 2 महीने रख कर छोड़ दिया जाता है । इसके बाद वह फिर इम्पलायमेंट के चक्कर में 3–4 महीनों तक पड़े रहते हैं । इसलिये मैं अर्ज़ करूँगा कि इम्प्लायमेंट डिपार्टमेंट वालों को इस तरफ जरूर कोई न कोई ध्यान देना चाहिए । (घंटी)

डिप्टी स्पीकर साहिबा, मैं एक अहम डिमांड इंडस्टरी पर कुछ कहने लगा हूँ उधर घंटी खड़काने वाली की आवाज़ आ रही है ––

**उपाध्यक्षा** : आप बैठ जाएं । आपको यह भी पता नहीं कि चेयर को कैसे ऐडरैस किया जाता है (विघ्न) प्लीज़ टेक योअर सीट! आपको पता होना चाहिए कि जब चेयर खड़ी हो उस के हुकम को कैसे माना जाता है । इंडिया की प्राईम मिनिस्टर तो ज़रा सी बात से चेयर से मुआफी मांगती है मगर आप उसे घंटी खड़काने वाली कहते हैं । (विघ्न) No please take your seat. (Please take your seat. The hon. member does not know how to address the chair (interruption) Please take your seat. The hon. Member should know as to how to obey the chair when it is on its legs. The Prime Minister of India is always out to apologise to the chair whereas the hon. Member addresses the chair as the ringer of the Bell (interruption). No please take your seat.

**श्रीमती सरला देवी** (बरसर) : डिप्टी स्पीकर साहिबा, आज इस हाउस में एक ऐसी डिमांड चल रही है जिसका ताल्लुक इनसान की ज़िंदगी के साथ है, जिसका कि इनसान की जरूरियात के साथ है । पंजाब सरकार ने इंडस्टरी के अंदर जो रुपये रखे हैं वह कोई 2,54,00,000 रुपये के करीब है । इंडस्टरी पर पंजाब सरकार ने बड़ा खर्च किया है और समाल स्केल इंडस्ट्री में काफी तरक्की भी हुई है । मगर एक भी कोई ऐसी बड़ी इंडस्ट्री नहीं है जिसे देख कर हम यह कह सकें कि हमारी इंडस्ट्री के लिहाज़ से पंजाब में तरक्की हुई है । आज जितने भी पंजाब के अंदर कारखाने दिखाई देते हैं ....

(कोरम के लिये घंटी बजाई गई )

(*At this stage, the House was in quorum*).

**Deputy Speaker :** (Addressing the hon. Minister for Irrigation and Power, Chaudhri Rizaq Ram) : This is the last warning. If the House is not in quorum, I will be compelled to adjourn it.

**श्रीमती सरला देवी** : हम लेबर और ऐम्प्लायमेंट डिस्कस कर रहे हैं । यह चौधरी रिज़क राम का महकमा है, वह यहां बैठे हैं । मैं यह कह रही थी कि हम पंजाब की इंडस्टरी की तरक्की को देखें और दूसरी तरफ हिली एरिया की तरफ ध्यान दें तो मैं समझती हूँ कि हमारी पंजाब में बुरी हालत हुई है । हिली एरिया के लैजिस्लेटर्ज़ और वहां की अवाम चाहती है कि हमें हिमाचल मे मर्ज कर दें और हमारा यह फैसला है कि हमने हिमाचल में जाना है । उसका

कारण यह है कि पंजाब की एडमिनिस्ट्रेशन या पंजाब की लीडरशिप ऐसी है कि उसने हिल्ली एरिया के साथ ऐसा सलूक किया कि उस सलूक की वजह से हम मजबूर हो गए कि हम हिमाचल में जाएं। डिप्टी स्पीकर साहिबा, हमारी पंजाब गवर्नमेंट ने हमें झांसा दिया कि आपके सीमेंट फैक्टरी लगाने जा रहे हैं। इसके लिये समलोटी को मुकर्रर किया गया। कई साल हो गये वहां जा कर किसी ने मौका नहीं देखा कि पत्थर कहां से आयेगा, फैक्टरी कहां लगानी है। बातों बातों में उन्होंने घर पूरा किया। दूसरा हमें कागज़ की फैक्टरी का झांसा दिया गया। अफसोस है कि ज़िला कांगड़ा में, हिली एरिया में कर्मचंद थापर जैसे मौजूद नहीं हैं, वह कागज़ की फैक्टरी नहीं लगा सकते। इसके लिये कीरतपुर का स्टेशन देखा गया कागज़ की फैक्टरी लगाने के लिये सैरिकल्चर की बहुत धूम पड़ती है कि हिली एरिया में सैरीकल्चर पर बहुत रुपया खर्च किया है। डिप्टी स्पीकर साहिबा, वहां जितना रुपया इन्होंने खर्च किया है उसमें से आधे से ज्यादा रुपया वहां वेस्ट हुआ है। रुपया क्यों वेस्ट होता है? मैं आपको एक बात बताना चाहती हूँ। सैरिकल्चर तो हिली एरिया में है और लेबारेटरी चंडीगढ़ में है। जिस इलाके में किसी चीज़ को डिवैल्प करना है अगर उसको डीवैल्प करने के लिये वहां लिबारेटरी न हो, रीसर्च का सामान न हो क्या डीवैल्प कर सकेगा। यह कैसे डीवेलपमेंट का काम हो रहा है। बड़े बड़े लोगों ने वहां जाकर बड़ी बड़ी ज़मीनें खरीदी हैं, सेबों के बाग लगा रहे हैं। उनको पैसे की मदद ज़रूर मिलती होगी। वहां के गरीब लोगों को कोई मदद नहीं मिल रही। डिप्टी स्पीकर साहिबा, हमारे इंडस्ट्री डिपार्टमेंट ने चंडीगढ़ में कुछ प्लांटेशन की जिस पर 1,68,000 रुपया खर्च आया लेकिन वहां जो माल पैदा किया वह 6,000 रुपए का था। सब से बड़ी बात यह है कि किसी काम को करने के लिये न यह जगह देखते हैं, न उसकी सिलैक्शन ठीक करते हैं, न यह देखते हैं कि यह काम यहां सूट करता है या नहीं। यह देखते हैं कि चंडीगढ़ में इतना रुपया खर्च ज़रूर करना है चाहे फायदा हो या न हो। मैं समझती हूं कि यह जनता पर जो टैक्स लगाते हैं और फिर इस तरह खर्च करते हैं यह लोगों के साथ बेइन्साफी है। गलत सिलेक्शन की वजह से यह काम होता है। डिप्टी स्पीकर साहिबा, हमारे जिला कांगड़ा में, हिली एरिया में, टी गार्डन्ज़ हैं, चाय के बगीचे हैं लेकिन वहां उनकी प्लांटेशन का कोई इंतज़ाम नहीं, वहां कोई नई प्लांटेशन नहीं की गई, जिससे हमारे लोगों को रोटी मिल सके और हमारे बच्चे काम कर सकें। बातों बातों में काम किया जाता है। वहां डिप्टी डायरैक्टर इंडस्टरी को भी भेजा हुआ है। लेकिन हमारी प्रोग्रेस यह है। डिप्टी स्पीकर साहिबा, जिला कांगड़ा में इन्होंने तीन चार इंडस्ट्रीयल एस्टेट्स बनाई। जो कांगड़ा की इंडस्ट्रीयल एस्टेट है वहां शैलर लगाये गये हैं। वहां के लोगों को कोटा नहीं दिया क्योंकि उन्होंने पैसा खर्च नहीं किया। कुछ फैक्टरियां डेरा या मनाली में बनाई गई हैं। वहां कोई काम नहीं हो रहा। हमारे हिली एरिया के नौजवान लुध्याना में टैक्सटाइल मिलों में काम करते हैं, अमृतसर में काम करते हैं। हमें यह लोग कहते हैं कि हमने या हमारे बच्चों ने कोआप्रेटिव सोसाइटीज़ बनाई हैं अगर हमें टैक्सटाइल का कोटा मिल जाये तो हम जुराब और स्वेटर बुनने का काम और कपड़ा बुनने का काम सारे जिला कांगड़ा में कर सकते हैं ताकि हमारे बच्चों को रोटी मिल सके। तो इंडस्ट्री डिपार्टमेंट इस तरफ तवज्जो दे। टैक्सटाइल कमिशनर की तरफ से कोई पालिसी नहीं कि यह इंडस्टरी वहां लगाई जाए। डिप्टी स्पीकर साहिबा, आज हमें यह कह रहे हैं कि आप हिमाचल के साथ न जाएं, आपके साथ इन्साफ होगा। 18 साल तो यह इन्साफ का ढंढोरा पीटते रहे, आज आप क्या इन्साफ देंगे, कोई आशा नहीं कि आप हमको इन्साफ देंगे। डिप्टी स्पीकर साहिबा, मैं यह सारी

[श्रीमती सरला देवी]

बातें कहने के लिये मजबूर हुई हूँ कि बिजली हम देते हैं, भाखड़ा से बिजली निकली है, मेरी कंस्टीचुएंसी से निकली है लेकिन वहां गवर्नमेंट बिजली नहीं देती। जिससे वह लोग अपनी रोटी कमाने के लिये काम कर सकें। दिल्ली और राजस्थान को बिजली दी जाती है। वह हमारे भाई हैं, उन्हें देनी चाहिए, लेकिन हमारा शेअर भी हमको मिलना चाहिए। वहां पानी का इंतज़ाम नहीं क्योंकि वहां बिजली नहीं। अगर बिजली होती तो पंपिंग सैट लगा कर पानी का इंतज़ाम कर सकते। वहां कोई प्राग्रेस नहीं हुई। क्या इसी लिये यह कहते हैं कि उस इलाका को पंजाब में रहना चाहिए। (घंटी) मैं ज़यादा समय नहीं लेना चाहती। मैं आपकी मारफत एक बात गवर्नमेंट से कहना चाहती हूँ कि जो रुपया इन्होंने बजट में हिली एरिया के लिये प्रोवाइड किया है, अगर हम हिमाचल के साथ चले जाते हैं तो वह सारे का सारा रूपया देना चाहिए। आज इस एडमिनिस्ट्रेशन में, हमारी कैबनिट में यह बातें चल रही हैं कि हिली एरिया को हमने वह रुपया नहीं देना है। अगर ऐसी बात हो गई तो हमें मजबूर किया जायगा कि हम ऐसा कदम उठाएं कि अपने हक की रखवाली कर सकें। मैं इंडस्टरी डिपार्टमेंट की प्रशंसा करना चाहती हूँ और खास तौर पर जब से हिली एरिया के डिप्टी मिनिस्टर आए हैं कई स्कीमें बनी हैं। जो रुपया वेस्ट होता था वह इंडस्टरी डिपार्टमेंट का था जो इतने सैंटर खोले हैं वह बंद हुए, जिससे 30 या 40 लाख रुपये की बचत हुई।

लेकिन दूसरी तरफ वह सारे का सारा बजट स्टाफ ही खा जाता है। डिप्टी डायरैक्टर और ज्वायंट डायरैक्टरज़ बगैर ज़रूरत के ही बैठाए हुए हैं लेकिन फील्ड के अन्दर जहां पर ज्यादा स्टाफ की ज़रूरत होती है वहां पर सिर्फ एक ही डिस्ट्रिक्ट इन्डस्ट्रीज़ आफिसर होता है, वह चाहे फाइलें निकाले, चाहे दफ्तर का काम कर चाहे मीटिंग्ज़ अटैन्ड करे। उसे असली बात की तरफ ध्यान देने का टाइम ही नहीं मिलता कि वह इन्डस्ट्रीलिस्टस को जाकर बताए कि स्टेनलेस स्टील के बर्तन बनाने की बजाए वह सरजीकल इन्स्ट्रूमेंट बनायें। मेरा कहने का मतलब यह है इनकी प्लानिंग बिल्कुल गल्त है। हम आशा करते हैं कि जल्दी ही इनसे छुट्टी ले जायेंगे लेकिन हम सभी एक हैं। इसलिये मैं प्रार्थना करती हूँ कि सब चीज़ों की तरफ ध्यान देना चाहिए और प्लानिंग ठीक होनी चाहिए ताकि पैसा ज़ाया न हो। आप का धन्यवाद आपने मुझे टाइम दिया।

**उपाध्यक्षा** : श्री चांदराम जी, आप के लिये वही रूल्ज़ हैं जो दूसरे मैम्बरों के लिये हैं। आप फ्लोर को इस तरह क्रास नहीं कर सकते। (Addressing Shri Chand Ram : The rules are equally applicable to all the hon. Members of the House. He should not cross floor of the House like this.)

**श्री चांदराम** : मैं, डिप्टी स्पीकर साहिबा, नीचे होकर गया था।

**ਕਾਮਰੇਡ ਭਾਨ ਸਿੰਘ ਭੌਰਾ** : (ਧੂਰੀ, ਐਸ. सी.) : ਡਿਪਟੀ ਸਪੀਕਰ ਸਾਹਿਬਾ, ਮੈਂ ਸਨਅਤ ਅਤੇ ਲੇਬਰ ਦੀ ਡੀਮਾਂਡ ਤੇ ਬੋਲਣ ਲਈ ਖੜ੍ਹਾ ਹੋਇਆ ਹਾਂ। ਇੰਡਸਟਰੀ ਇਕ ਇਹੋ ਜਿਹਾ ਮਹਿਕਮਾ ਹੈ ਜਿਸ ਦੇ ਵਾਸਤੇ ਹਰ ਥਾਂ ਤੇ ਭਜ ਦੌੜ ਹੁੰਦੀ ਹੈ। ਜਦੋਂ ਮਨਿਸਟਰੀਆਂ ਬਣਦੀਆਂ ਹਨ ਉਦੋਂ

ਵੀ ਏਸੇ ਦਾ ਹੀ ਰੌਲਾ ਪੈਂਦਾ ਹੈ ਔਰ ਜਦੋਂ ਕੋਈ ਅਫਸਰ ਲਗਦੇ ਹਨ ਤਾਂ ਉਦੋਂ ਵੀ ਏਸੇ ਦਾ ਹੀ ਰੌਲਾ ਪੈਂਦਾ ਹੈ। ਇਹੋ ਕਾਰਣ ਸੀ ਕਿ ਚੀਫ ਮਨਿਸਟਰ ਸਾਹਿਬ ਨੇ ਇਹ ਮਹਿਕਮਾ ਲਿਆ ਸੀ। ਅਸਲ ਵਿੱਚ ਗੱਲ ਇਹ ਹੈ ਕਿ ਸਭ ਤੋਂ ਬਹੁਤੀ ਇਨਕਮ ਇੰਡਸਟਰੀ ਦੇ ਵਿਚੋਂ ਹੀ ਹੁੰਦੀ ਹੈ, ਭਾਵੇਂ ਸਾਡਾ ਹਿੰਦੁਸਤਾਨ ਔਰ ਖਾਸ ਕਰਕੇ ਪੰਜਾਬ ਦਾ ਜ਼ਰਾਇਤੀ ਸੂਬਾ ਹੈ, ਪਰ ਭਜ ਦੌੜ ਇੰਡਸਟਰੀ ਵਲ ਹੀ ਹੁੰਦੀ ਹੈ ਕਿਉਂਕਿ ਖੇਤੀ ਵਿਚੋਂ ਕੁਝ ਨਹੀਂ ਪੱਲੇ ਪੈਂਦਾ ਤੇ ਸਨਅਤ ਵਿਚੋਂ ਸਭ ਤੋਂ ਵਧ ਪੈਸਾ ਹੈ। ਇੰਡਸਟਰੀ ਦਾ ਜਿਹੜਾ ਮਹਿਕਮਾ ਹੈ ਇਹ ਵੱਡੇ ਵੱਡੇ ਇੰਡਸਟਰੀਲਿਸਟਾਂ ਦੇ ਇੰਟਰੈਸਟਾਂ ਨੂੰ ਹੀ ਸੇਫ ਗਾਰਡ ਕਰਦਾ ਹੈ। ਆਮ ਲੋਕਾਂ ਨੂੰ ਇਹ ਕੋਈ ਇਨਸਾਫ ਨਹੀਂ ਦਿੰਦੇ। ਪਿੰਡਾਂ ਦੇ ਵਿੱਚ ਪਹਿਲਾਂ ਕੋਆਪਰੇਟਿਵ ਇੰਡਸਟਰੀਅਲ ਸੋਸਾਇਟੀਆਂ ਕੋਆਪਰੇਟਿਵ ਮਹਿਕਮੇ ਦੇ ਥਲੇ ਹੁੰਦੀਆਂ ਸਨ, ਲੇਕਿਨ ਕੁਝ ਸਮੇਂ ਤੋਂ ਇਨ੍ਹਾਂ ਨੇ ਉਹ ਕੋਆਪਰੇਟਿਵ ਦੇ ਮਹਿਕਮੇ ਤੋਂ ਵਖ ਕਰਕੇ ਆਪਣੇ ਮਹਿਕਮੇ ਨਾਲ ਅਟੈਚ ਕਰ ਦਿੱਤੀਆਂ ਹਨ। ਉਸ ਦਾ ਨਤੀਜਾ ਇਹ ਹੋਇਆ ਹੈ ਕਿ ਉਹ ਜਿਹੜਾ ਸਟਾਫ ਉਥੇ ਕੰਮ ਕਰਦਾ ਸੀ ਉਨ੍ਹਾਂ ਨੂੰ ਛੇ ਛੇ ਮਹੀਨੇ ਤਨਖਾਹਾਂ ਹੀ ਨਹੀਂ ਮਿਲਦੀਆਂ। ਹੁਣ ਪਤਾ ਲੱਗਾ ਹੈ ਕਿ ਜਿਹੜੇ ਉਹ ਐਂਪਲਾਈ ਹਨ ਉਨ੍ਹਾਂ ਨੂੰ ਹੁਣ 31 ਦਸੰਬਰ ਤਕ ਹੀ ਤਨਖਾਹ ਮਿਲੀ ਹੈ। ਉਨ੍ਹਾਂ ਵਿਚਾਰਿਆਂ ਨੂੰ ਪਤਾ ਨਹੀਂ ਲਗਦਾ ਕਿ ਅਸੀਂ ਤਨਖਾਹ ਕਿਥੋਂ ਲੈਣੀ ਹੈ ਅਤੇ ਸਾਡਾ ਵਾਲੀ ਵਾਰਸ ਕੌਣ ਹੈ। ਜੇ ਉਨ੍ਹਾਂ ਦਾ ਕੋਈ ਅਫ਼ਸਰ ਵੀ ਲਗਦਾ ਹੈ ਤਾਂ ਉਸ ਨੂੰ ਵੀ ਇਹੋ ਜਿਹੀ ਥਾਂ ਦੇ ਬੈਠਾ ਦਿੰਦੇ ਹਨ ਕਿ ਉਹ ਲਭਦਾ ਹੀ ਨਹੀਂ। ਲੁਧਿਆਣੇ ਜਿਹੜਾ ਡੀ. ਆਰ. ਲਾਇਆ ਹੈ ਜੇ ਉਸ ਨੂੰ ਲਭਣਾ ਹੋਵੇ ਤਾਂ ਉਹ ਲਭ ਹੀ ਨਹੀਂ ਸਕਦਾ। ਪਤਾ ਨਹੀਂ ਉਹ ਹਰੀਜਨ ਹੈ ਇਸ ਕਰਕੇ ਉਸ ਨੂੰ ਦੋ ਤਿਨਾਂ ਮੀਲਾਂ ਤੇ ਦਫਤਰ ਦਿੱਤਾ ਹੈ ਔਰ ਨਾ ਹੀ ਉਸ ਦੇ ਕੋਲ ਕੋਈ ਟੈਲੀਫ਼ੂਨ ਹੈ ਜਿਹਦੇ ਰਾਹੀਂ ਉਸ ਦੇ ਨਾਲ ਕੋਈ ਗੱਲ ਬਾਤ ਕੀਤੀ ਜਾ ਸਕੇ। ਦਸ ਦਸ ਦਿਨ ਉਨ੍ਹਾਂ ਦੀਆਂ ਚਿੱਠੀਆਂ ਪਈਆਂ ਰਹਿੰਦੀਆਂ ਹਨ, ਉਨ੍ਹਾਂ ਦੇ ਕਲ ਟਿਕਟਾਂ ਨਹੀਂ ਹੁੰਦੀਆਂ ਉਨ੍ਹਾਂ ਤੇ ਲਗਾਉਣ ਵਾਸਤੇ। ਮੈਨੂੰ ਜ਼ਾਤੀ ਇਲਮ ਹੈ ਇਕ ਚਿੱਠੀ ਉਨ੍ਹਾਂ ਨੇ ਮੇਰੇ ਸਾਹਮਣੇ ਲਿਖੀ ਮਗਰ ਦਸ ਦਿਨ ਤਕ ਉਹ ਨਾ ਪਹੁੰਚੀ। ਮੈਂ ਉਥੇ ਜਾ ਕੇ ਪੁਛਿਆ ਕਿ ਉਹ ਚਿੱਠੀ ਕਿਉਂ ਨਹੀਂ ਆਈ ਤਾਂ ਮੈਨੂੰ ਕਲਰਕ ਨੇ ਦੱਸਿਆ ਕਿ ਸਾਡੇ ਕੋਲ ਟਿਕਟਾਂ ਨਹੀਂ ਹਨ ਇਸ ਕਰਕੇ ਚਿੱਠੀ ਨਹੀਂ ਭੇਜੀ ਜਾ ਸਕੀ। ਸਰਕਾਰ ਨੂੰ ਇਨ੍ਹਾਂ ਚੀਜ਼ਾਂ ਵਲ ਧਿਆਨ ਦੇਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬਾ, ਪਾਕਿਸਤਾਨ ਦੇ ਨਾਲ ਜਦੋਂ ਲੜਾਈ ਹੋਈ ਤਾਂ ਉਸ ਦੇ ਵਿੱਚ ਤਕਰੀਬਨ 15 ਕਰੋੜ ਰੁਪਏ ਦਾ ਇੰਡਸਟਰੀ ਨੂੰ ਨੁਕਸਾਨ ਪਹੁੰਚਿਆ ਹੈ। ਉਸ ਨੂੰ ਪੂਰਾ ਕਰਨ ਲਈ ਸਰਕਾਰ ਨੇ ਧਿਆਨ ਨਹੀਂ ਦਿੱਤਾ। ਚਾਹੀਦਾ ਇਹ ਸੀ ਕਿ ਪੰਜਾਬ ਸਰਕਾਰ ਕੇਂਦਰ ਦੀ ਸਰਕਾਰ ਦੇ ਕੋਲੋਂ ਮੰਗ ਕਰਦੀ ਕਿ ਸਾਡੇ ਸੂਬੇ ਦੀ ਇਡਸਟਰੀ ਨੂੰ ਜੋ ਸੈਟਬੈਕ ਲਗਾ ਹੈ ਉਸ ਘਾਟੇ ਨੂੰ ਪੂਰਾ ਕਰੋ। ਮਗਰ ਉਹ ਗਲ ਇਨ੍ਹਾਂ ਨੇ ਨਹੀਂ ਕੀਤੀ। ਇਸ ਗੱਲ ਦੇ ਵਿੱਚ ਸਰਕਾਰ ਫੇਲ੍ਹ ਹੋਈ ਹੈ। ਇਸ ਤੋਂ ਇਲਾਵਾ ਪਾਕਿਸਤਾਨ ਦੀ ਲੜਾਈ ਦੇ ਦੌਰਾਨ ਜਿਹੜੇ ਫੈਕਟਰੀਆਂ ਦੇ ਵਿਚ ਕੰਮ ਕਰਨ ਵਾਲੇ ਮਜ਼ਦੂਰ ਕੰਮ ਤੋਂ ਹਟੇ ਸੀ ਇਨ੍ਹਾਂ ਨੇ ਉਨ੍ਹਾਂ ਲਈ 25 ਲਖ ਰੁਪਿਆ ਰਖਿਆ ਹੈ। ਲੇਕਿਨ ਉਸ ਦੇ ਨਾਲ ਐਸੀਆਂ ਸ਼ਰਤਾਂ ਰਖ ਦਿੱਤੀਆਂ ਹਨ ਕਿ ਬਹੁਤ ਥੋੜ੍ਹੇ ਮਜ਼ਦੂਰਾਂ ਨੂੰ ਹੀ ਉਹ ਸਹਾਇਤਾ ਮਿਲ ਸਕੇਗੀ ਔਰ ਮੇਰਾ ਖ਼ਿਆਲ ਹੈ ਕਿ ਮੁਸ਼ਕਿਲ ਦੇ ਨਾਲ ਇਨ੍ਹਾਂ ਦੀਆਂ ਸ਼ਰਤਾਂ ਦੇ ਹਿਸਾਬ ਨਾਲ ਦੋ ਤਿਨ ਲਖ ਰੁਪਏ ਤੋਂ ਵੱਧ ਖਰਚ ਨਹੀਂ ਹਣਾ ਬਾਕੀ ਦਾ ਐਵੇਂ ਹੀ ਪਿਆ ਰਹਿਣਾ ਹੈ। ਕਿਉਂਕਿ ਉਥੇ ਕੰਮ ਨਹੀਂ ਸੀ ਕਰ ਰਹੇ ਇਸ ਕਰਕੇ ਕਈ ਮਜ਼ਦੂਰ ਵਿਚਾਰੇ ਦੂਸਰੇ ਥਾਵਾਂ ਤੇ ਜਾ ਕੇ ਰੋਟੀ ਕਮਾਉਣ ਲੱਗ ਪਏ ਸਨ। ਕਿਉਂਕਿ ਉਹ ਸਮਝਦੇ ਸਨ ਕਿ ਸਰਕਾਰ ਨੇ ਸਾਡੀ ਕੋਈ ਸਹਾਇਤਾ ਨਹੀਂ ਕਰਨੀ। ਜੇ ਇਹ ਈਮਾਨਦਾਰੀ ਨਾਲ ਉਨ੍ਹਾਂ ਦੀ ਸਹਾਇਤਾ ਕਰਨੀ ਚਾਹੁੰਦੇ ਹਨ ਤਾਂ ਇਨ੍ਹਾਂ ਨੂੰ ਚਾਹੀਦਾ ਹੈ ਕਿ ਜਿਹੜੇ ਵਿੰਗੇ ਟੇਹੜੇ ਰੂਲ ਬਣਾਏ ਹਨ ਉਨ੍ਹਾਂ ਨੂੰ ਸਿੰਪਲ ਕਰਕੇ ਲੋਕਾਂ ਦੀ ਸਹਾਇਤਾ ਕਰਨ

[ਕਾਮਰੇਡ ਭਾਨ ਸਿੰਘ ਭੌਰਾ]

ਡਿਪਟੀ ਸਪੀਕਰ ਸਾਹਿਬਾ, ਸਾਡੀ ਪੰਜਾਬ ਸਰਕਾਰ ਇਹ ਗੱਲ ਨਹੀਂ ਦੇਖਦੀ ਕਿ ਕਿਹੜੀ ਥਾਂ ਕਿਹੜਾ ਕੱਚਾ ਮਾਲ ਮਿਲਦਾ ਹੈ ਜਿਸ ਦੇ ਮੁਤਾਬਿਕ ਇੰਡਸਟਰੀ ਲਾਈ ਜਾਵੇ । ਇਨ੍ਹਾਂ ਦੇ ਐਕਸਪਰਟ ਜਿਹੜੇ ਹੁੰਦੇ ਹਨ ਉਹ ਵੀ ਸਹੀ ਤਰੀਕੇ ਨਾਲ ਗਾਈਡ ਨਹੀਂ ਕਰਦੇ । ਉਹ ਵੀ ਇਹ ਦੇਖਦੇ ਹਨ ਕਿ ਇੰਡਸਟਰੀ ਲਾਉਣ ਵਾਲਾ ਕੋਈ ਸਰਮਾਏਦਾਰ ਆਵੇ ਔਰ ਉਸ ਨੂੰ ਇਹ ਕਹੀਏ ਕਿ ਫਲਾਣੀ ਇੰਡਸਟਰੀ ਲਾ ਕਿਉਂਕਿ ਉਸ ਦਾ ਕੋਟਾ ਬਹੁਤ ਮਿਲਦਾ ਹੈ । ਜਿਹੜਾ ਕੱਚਾ ਮਾਲ ਉਸ ਇਲਾਕੇ ਦੇ ਵਿੱਚ ਹੁੰਦਾ ਹੈ ਉਸ ਦੇ ਮੁਤਾਬਿਕ ਇੰਡਸਟਰੀ ਲਾਉਣ ਦਾ ਕੋਈ ਖਿਆਲ ਨਹੀਂ ਰਖਿਆ ਜਾਂਦਾ । ਇਹੋ ਕਾਰਣ ਹੈ ਕਿ ਅੱਜ ਪੰਜਾਬ ਦੇ ਵਿੱਚ ਬੇਸ਼ੁਮਾਰ ਗੰਨਾ ਖਰਾਬ ਹੋ ਰਿਹਾ ਹੈ । ਜੇ ਸਰਕਾਰ ਇਸ ਗੱਲ ਦਾ ਖਿਆਲ ਕਰਦੀ ਕਿ ਪੰਜਾਬ ਦੇ ਵਿੱਚ ਕਿਤਨਾ ਗੰਨਾ ਹੈ ਤਾਂ ਏਥੇ ਹੋਰ ਸ਼ੂਗਰ ਫੈਕਟਰੀਆਂ ਖੁਲ੍ਹਦੀਆਂ । ਕਿਊਬਾ ਇਕ ਛੋਟਾ ਜਿਹਾ ਮੁਲਕ ਹੈ ਜਿਹੜਾ ਸਿਰਫ ਖੰਡ ਦੀ ਇਡਸਟਰੀ ਤੇ ਹੀ ਨਿਰਭਰ ਹੈ । ਸਾਡੇ ਪੰਜਾਬ ਦੇ ਵਿੱਚ ਜੇ ਇਤਨਾ ਗੰਨਾ ਹੋ ਸਕਦਾ ਹੈ ਤਾਂ ਕੀ ਇਹ ਕਿਊਬਾ ਨਹੀਂ ਬਣ ਸਕਦਾ ? ਬਣ ਸਕਦਾ ਹੈ ਜੇ ਸਰਕਾਰ ਅਤੇ ਸਰਕਾਰ ਦੇ ਮਹਿਕਮੇ ਕੁਝ ਅਕਲ ਅਤੇ ਸਮਝ ਤੋਂ ਕੰਮ ਲੈਣ । ਫ਼ੀਰੋਜ਼ਪੁਰ ਵਲ ਬਹੁਤ ਗੰਨਾ ਅਜੇ ਖੇਤਾਂ ਦੇ ਵਿੱਚ ਖੜਾ ਹੈ । ਉਸ ਇਲਾਕੇ ਦੇ ਨੇੜੇ ਤੇੜੇ ਕੋਈ ਖਡ ਦੀ ਫੈਕਟਰੀ ਨਹੀਂ । ਐਤਕੀ ਉਥੇ ਗੰਨਾ ਖੜਾ ਹੀ ਸੁਕ ਜਾਣਾ ਹੈ ਜਾਂ ਫੇਰ ਲੋਕਾਂ ਨੇ ਅੱਗ ਲਾ ਦੇਣੀ ਹੈ । ਇਸ ਵੇਲੇ ਗੰਨਾ ਲਕੜ ਦੇ ਭਾ ਤੇ ਵੀ ਨਹੀਂ ਵਿਕ ਰਿਹਾ । ਇਹ ਕਿਸ ਦੀ ਜ਼ਿਮੇਵਾਰੀ ਹੈ ? ਇਹ ਸਾਡੀ ਸਰਕਾਰ ਦੀ ਜ਼ਿੰਮੇਵਾਰੀ ਹੈ ਜਿਹੜੀ ਰਾ ਮੈਟਰੀਅਲ ਨੂੰ ਵਰਤ ਨਹੀਂ ਸਕਦੀ । ਇਸ ਲਈ ਮੈਂ ਸੁਝਾਉ ਦਿਆਂਗਾ ਕਿ ਸਰਕਾਰ ਇਸ ਗਲ ਵਲ ਧਿਆਨ ਦੇਵੇ ਔਰ ਇਥੇ ਵਧ ਤੋਂ ਵਧ ਸ਼ੂਗਰ ਮਿੱਲਾਂ ਲਾਉਣੀਆਂ ਚਾਹੀਦੀਆਂ ਹਨ ।

ਜਿੱਥੋਂ ਤਕ ਸਮਾਲ ਸਕੇਲ ਇੰਡਸਟਰੀ ਦਾ ਤਅੱਲੁਕ ਹੈ ਇਸ ਵਲ ਵੀ ਪੂਰਾ ਧਿਆਨ ਨਹੀਂ ਦਿੱਤਾ ਗਿਆ । ਪਿੰਡਾਂ ਦੇ ਵਿੱਚ ਤਾਂ ਬਿਲਕੁਲ ਹੀ ਧਿਆਨ ਨਹੀਂ ਦਿੱਤਾ ਗਿਆ । ਜਿਨ੍ਹਾਂ ਨੂੰ ਇਹ ਲੋਨ ਦਿੰਦੇ ਹਨ ਉਨ੍ਹਾਂ ਨੂੰ ਕਹਿਦੇ ਹਨ ਕਿ ਤੁਸੀਂ ਰੂਰਲ ਇਡਸਟਰੀ ਸੈੱਟ ਅਪ ਕਰ ਲਉ । ਲੇਕਿਨ ਉਨ੍ਹਾਂ ਦੇ ਵਿਚ ਸਿਵਾਏ ਸ਼ੈੱਡਾਂ ਦੇ ਹੋਰ ਕੁਝ ਨਹੀਂ ਹੁੰਦਾ ।

ਸੰਗਰੂਰ ਅਤੇ ਬਰਨਾਲੇ ਵਿੱਚ ਵੱਡੀਆਂ ਵੱਡੀਆਂ ਬਿਲਡਿੰਗਾਂ ਬਣੀਆਂ ਹੋਈਆਂ ਹਨ ਪਰ ਮੈਨੂੰ ਤਿੰਨ ਚਾਰ ਸਾਲ ਵੇਖਦਿਆਂ ਹੋ ਗਏ ਹਨ ਉਥੇ ਬਿਲਡਿੰਗ ਹੀ ਬਿਲਡਿੰਗ ਹੈ ਕਿਸੇ ਵਿੱਚ ਕੋਈ ਫੈਕਟਰੀ ਨਹੀਂ । ਇਸੇ ਤਰ੍ਹਾਂ ਦੀਆਂ ਹੋਰ ਕਈ ਮਿਸਾਲਾਂ ਹਨ ਕਿ ਬਿਲਡਿੰਗ ਬਣ ਜਾਂਦੀ ਹੈ ਕੋਟੇ ਮਿਲ ਜਾਂਦੇ ਹਨ ਪਰ ਫੈਕਟਰੀ ਕੋਈ ਨਹੀਂ ਲਗਦੀ ਅਤੇ ਕੋਟੇ ਬਲੈਕ ਵਿਚ ਵਿਕ ਜਾਂਦੇ ਹਨ । ਜਿਥੇ ਕੋਈ ਲਗਦੀ ਵੀ ਹੈ ਉਥੇ ਇਹ ਨਹੀਂ ਵੇਖਿਆ ਜਾਂਦਾ ਕਿ ਉਸ ਦਾ ਕੋਈ ਫਾਇਦਾ ਵੀ ਲੋਕਾਂ ਨੂੰ ਹੁੰਦਾ ਹੈ ਜਾਂ ਨਹੀਂ । ਕੋਟਕਪੂਰਾ ਵਿੱਚ ਟੈਨਿੰਗ ਸੈਂਟਰ ਬਣਿਆ ਹੋਇਆ ਹੈ । ਸਾਰੀ ਮਸ਼ੀਨਰੀ ਵਗੈਰਾ ਫਿਟ ਹੋਈ ਹੈ ਅਤੇ ਮੇਰਾ ਖ਼ਿਆਲ ਹੈ ਕਿ ਉਸ ਤੇ ਕੋਈ ਦੋ ਲੱਖ ਰੁਪਿਆ ਖਰਚ ਕੀਤਾ ਹੋਇਆ ਹੈ ਪਰ ਉਥੇ ਕੋਈ ਟੈਨਿੰਗ ਹੁੰਦਾ ਕੰਮ ਨਹੀਂ ਦਾ । ਸਿਰਫ ਜਲੰਧਰ ਵਗੈਰਾ ਦੇ ਕੁਝ ਆਦਮੀ ਆ ਕੇ ਚਮੜਾ ਰੰਗਦੇ ਹਨ । ਉਨ੍ਹਾਂ ਨੂੰ ਪੁਛਿਆ ਤਾਂ ਉਹ ਕਹਿੰਦੇ ਹਨ ਕਿ ਇਹ ਸਾਡਾ ਚਮੜਾ ਹੈ ਰੰਗ ਕੇ ਚਲੇ ਜਾਵਾਂਗੇ । ਸਰਕਾਰ ਨੇ ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ ਕਿ ਇਹ ਜੋ ਦੋ ਲੱਖ ਰੁਪਏ ਦੀ ਮਸ਼ੀਨਰੀ ਫਿਟ ਕੀਤੀ ਹੈ ਇਸ ਦਾ ਉਥੇ ਦੇ ਲੋਕਾਂ ਨੂੰ ਕੋਈ ਫਾਇਦਾ ਹੋ ਰਿਹਾ ਹੈ । ਜਾਂ ਨਹੀਂ । ਇਸੇ ਤਰ੍ਹਾਂ ਮਲੇਰਕੋਟਲੇ ਦੇ ਟੈਨਿੰਗ ਸੈਂਟਰ ਦਾ ਹਾਲ ਹੈ । ਫਿਰ ਹਰੀਜਨ ਕਲਿਆਣ ਟੈਕਸ ਦਾ ਪੈਸਾ ਇਨ੍ਹਾਂ ਨੇ ਕਾਬੂ ਵਿੱਚ ਕੀਤਾ ਹੋਇਆ ਹੈ । ਚਾਹੀਦਾ ਤਾਂ ਇਹ ਸੀ ਕਿ ਇਹ ਟੈਕਸ ਇਸ ਤਰ੍ਹਾਂ ਇਕੱਠਾ ਨਾ ਕੀਤਾ ਜਾਂਦਾ ਕਿਉਂ ਜੋ ਉਸ ਵਕਤ ਇਸਦੇ ਖਿਲਾਫ ਐਨਾ ਸ਼ੋਰ ਪਿਆ ਪਰ

ਜੇਕਰ ਲਗਾਇਆ ਸੀ ਤਾਂ ਇਸ ਪੈਸੇ ਨੂੰ ਹਰੀਜਨਾਂ ਦੀ ਮਾਲੀ ਹਾਲਤ ਬਿਹਤਰ ਕਰਨ ਲਈ ਇਸਤੇ-ਮਾਲ ਕੀਤਾ ਜਾਂਦਾ। ਇਸ ਰੁਪਏ ਨੂੰ ਹਰੀਜਨਾਂ ਦੀਆਂ ਇੰਡਸਟਰੀਜ਼ ਲਈ ਇਸਤੇਮਾਲ ਕਰਦੇ । ਇਸ ਨਾਲ ਹਰੀਜਨਾਂ ਲਈ ਇੰਡਸਟਰੀਅਲ ਟਰੇਨਿੰਗ ਸੈਂਟਰ ਖੋਲ੍ਹੇ ਜਾ ਸਕਦੇ ਹਨ ਜਿਨ੍ਹਾਂ ਵਿੱਚ ਹਰੀਜਨਾਂ ਦੇ ਪੜ੍ਹੇ ਹੋਏ ਤੇ ਘਟ ਪੜ੍ਹੇ ਹੋਏ ਮੁੰਡੇ ਟਰੇਨਿਗ ਹਾਸਲ ਕਰਨ ਇਸ ਤੋਂ ਅਲਾਵਾ ਹਰੀਜਨਾਂ ਲਈ ਕਾਰਖਾਨੇ ਖੋਲ੍ਹੇ ਜਾ ਸਕਦੇ ਹਨ ਜਿਸ ਤਰ੍ਹਾਂ ਐਚ.ਐਮ.ਟੀ. ਹੈ ਅਤੇ ਹੁਣ ਨਿਊਜ਼ ਪ੍ਰਿੰਟ ਫੈਕਟਰੀ ਖੋਲ੍ਹੀ ਜਾ ਰਹੀ ਹੈ। ਇਸ ਤਰ੍ਹਾਂ ਦਾ ਕੋਈ ਪਬਲਿਕ ਸੈਕਟਰ ਵਿੱਚ ਹਰੀਜਨਾਂ ਲਈ ਕਾਰਖਾਨਾ ਖੋਲ੍ਹ ਕੇ ਉਥੇ ਹਰੀਜਨ ਮੁੰਡਿਆਂ ਨੂੰ ਕੰਮ ਦਿੱਤਾ ਜਾ ਸਕਦਾ ਹੈ ਅਤੇ ਉਨ੍ਹਾਂ ਦੀ ਆਰਥਕ ਭਲਾਈ ਹੋ ਸਕਦੀ ਹੈ ਪਰ ਸਰਕਾਰ ਦਾ ਧਿਆਨ ਇਨ੍ਹਾਂ ਗੱਲਾਂ ਵਲ ਨਹੀਂ ਅਤੇ ਨਾ ਹੀ ਇਹ ਗਰੀਬ ਹਰੀਜਨਾਂ ਦੀ ਭਲਾਈ ਕਰਨਾ ਹੀ ਚਾਹੁੰਦੀ ਹੈ। ਇਨ੍ਹਾਂ ਦਾ ਧਿਆਨ ਤਾਂ ਹੁਣ ਦੂਜੇ ਪਾਸੇ ਗਿਆ ਹੈ ਅਤੇ ਹਰੀਜਨਾਂ ਨੂੰ ਇਸ ਪੈਸੇ ਚੋਂ ਤਿੰਨ ਤਿੰਨ ਚਾਰ ਚਾਰ ਸੌ ਰੁਪਿਆ ਬਿਲਾ ਸੂਦ ਦੇ ਕੇ ਵੋਟਾਂ ਬਣਾ ਰਹੇ ਹਨ ਪਰ ਉਨ੍ਹਾਂ ਦੀ ਮਾਲੀ ਹਾਲਤ ਵਲ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ। ਜਿੱਥੇ ਤਕ ਉਨ੍ਹਾਂ ਦੀ ਇੰਡਸਟਰੀ ਦਾ ਤੱਲਕ ਹੈ ਮੈਂ ਪਹਿਲਾਂ ਵੀ ਕਿਹਾ ਸੀ ਕਿ ਸੋਵੀਅਤ ਯੂਨੀਅਨ ਨੂੰ ਇਥੋਂ ਜੁਤੀਆਂ ਜਾਣੀਆਂ ਹਨ ਪਰ ਉਸ ਦਾ ਫਾਇਦਾ ਇਥੇ ਦੇ ਗਰੀਬ ਹਰੀਜਨਾਂ ਨੂੰ ਨਹੀਂ ਹੋਣਾ ਅਤੇ ਆਗਰਾ, ਕਾਨਪੁਰ ਦੇ ਵੱਡੇ ਵੱਡੇ ਕਾਰਖਾਨੇਦਾਰ ਹੀ ਸਾਰਾ ਫਾਇਦਾ ਲੈ ਜਾਣਗੇ ਕਿਉਂਕਿ ਨਾ ਉਨ੍ਹਾਂ ਦੇ ਮਾਲ ਦੀ ਮਾਰਕਿਟਿੰਗ ਦਾ ਕੋਈ ਪ੍ਰਬੰਧ ਹੈ ਅਤੇ ਨਾ ਰਾ ਮੈਟੀਰੀਅਲ ਦੀ ਸਪਲਾਈ ਦਾ। ਸਭ ਚੀਜ਼ ਦੇ ਕੋਟੇ ਬਣੇ ਹੋਏ ਹਨ ਪਰ ਲੈਦਰ ਦਾ ਸਰਕਾਰ ਨੇ ਕੋਈ ਪ੍ਰਬੰਧ ਨਹੀਂ ਕੀਤਾ......

**ਡਿਪਟੀ ਸਪੀਕਰ** : ਭੌਰਾ ਸਾਹਿਬ, ਹੋਰ ਕਿੰਨਾ ਕੁ ਟਾਇਮ ਲਉਗੇ ?
(How much more time the hon. Member would take ?)

**ਕਾਮਰੇਡ ਭਾਨ ਸਿੰਘ ਭੌਰਾ** : 10 ਮਿਟ ਹੋਰ ਲਵਾਂਗਾ।

**ਡਿਪਟੀ ਸਪੀਕਰ** : ਨਹੀਂ, ਹੁਣ ਤੁਸੀਂ ਵਾਈਂਡ ਅਪ ਕਰੋ। (No. Please wind up now.)

**ਕਾਮਰੇਡ ਭਾਨ ਸਿੰਘ ਭੌਰਾ** : ਮੈਂ ਅਰਜ਼ ਕਰਦਾ ਹਾਂ ਕਿ ਇਥੇ ਹੁਣ ਨਿਊਜ਼ ਪਰਿੰਟ ਫੈਕਟਰੀ ਲਗਣੀ ਹੈ। ਉਸ ਬਾਰੇ ਐਸਟੀਮੇਟਸ ਕਮੇਟੀ ਨੇ ਸਿਫਾਰਸ਼ ਕੀਤੀ ਹੈ ਕਿ ਸਰਕਾਰ ਵੀ ਉਸ ਵਿੱਚ ਆਪਣੇ ਹਿੱਸੇ ਪਾਵੇ ਪਰ ਸਰਕਾਰ ਨੇ ਅਜੇ ਤਕ ਇਸ ਬਾਰੇ ਕੁਝ ਨਹੀਂ ਕੀਤਾ। ਫਿਰ ਜੋ ਉਥੇ ਕਾਗਜ ਬਣਨਾ ਹੈ ਉਸ ਤੇ ਗੌਰਮਿੰਟ ਦਾ ਕੋਈ ਕੰਟਰੋਲ ਨਹੀਂ ਹੋਣਾ ਜੇਕਰ ਸਰਕਾਰ ਨੇ ਉਸ ਵਿੱਚ ਆਪਣਾ ਹਿੱਸਾ ਨਾ ਪਾਇਆ ਹਾਲਾਂਕਿ ਸਰਕਾਰ ਨੇ ਉਸ ਲਈ ਰਾ-ਮੈਟਰੀਅਲ ਵੀ ਸਪਲਾਈ ਕਰਨਾ ਹੈ ਅਤੇ ਸੜਕਾਂ ਵਗੈਰਾ ਵੀ ਬਣਾਵੇਗੀ। ਮੈਂ ਸਮਝਦਾ ਹਾਂ ਕਿ ਅਵਲ ਤਾਂ ਸਰਕਾਰ ਨੂੰ ਇਹ ਫੈਕਟਰੀ ਪਬਲਿਕ ਸੈਕਟਰ ਵਿੱਚ ਖੋਲ੍ਹਣੀ ਚਾਹੀਦੀ ਹੈ ਪਰ ਜੇਕਰ ਇਸ ਤਰ੍ਹਾਂ ਨਹੀਂ ਕਰਨਾ ਤਾਂ ਘਟੋ ਘਟ ਸਰਕਾਰ ਨੂੰ ਉਸ ਦੇ ਹਿੱਸੇ ਖਰੀਦਣੇ ਚਾਹੀਦੇ ਹਨ। ਜਿੱਥੋਂ ਤਕ ਲੇਬਰ ਦਾ ਸਬੰਧ ਹੈ ਸਰਕਾਰ ਇਸ ਨੂੰ ਪਰੋਟੈਕਸ਼ਨ ਦੇਣ ਵਿੱਚ ਬਿਲਕੁਲ ਫੇਲ ਹੋਈ ਹੈ ਅਤੇ ਉਨ੍ਹਾਂ ਦੇ ਸਹੀ ਹੱਕਾਂ ਦੀ ਰਾਖੀ ਕਰਨ ਵਿੱਚ ਫੇਲ ਹੋਈ ਹੈ। ਵੈਸੇ ਤਾਂ ਸਰਕਾਰ ਉਨ੍ਹਾਂ ਦੀ ਭਲਾਈ ਦੀਆਂ ਬਹੁਤ ਗੱਲਾਂ ਕਰਦੀ ਹੈ ਪਰ ਉਨ੍ਹਾਂ ਨੂੰ ਕੋਈ ਇਨਸਾਫ ਨਹੀਂ ਮਿਲਦਾ ਅਤੇ ਉਨ੍ਹਾਂ ਨੂੰ ਨੌਕਰੀ ਤੋਂ ਕਢ ਦਿੱਤਾ ਜਾਂਦਾ ਹੈ। ਵਜ਼ੀਰ ਸਾਹਿਬ ਨੂੰ ਹਰ ਰੋਜ਼ ਕੋਈ ਨਾ ਕੋਈ ਲੇਬਰ ਦਾ ਡੈਪੂਟੇਸ਼ਨ ਮਿਲਦਾ ਪਰ ਉਨ੍ਹਾਂ ਦੀ ਕੋਈ ਤਸੱਲੀ ਨਹੀਂ ਹੁੰਦੀ। ਉਨ੍ਹਾਂ ਦੀ ਭਲਾਈ ਲਈ ਜੋ ਐਕਟ ਬਣੇ ਹਨ ਉਨ੍ਹਾਂ ਨੂੰ ਸਹੀ ਤੌਰ ਤੇ ਇਮਪਲੀਮੈਂਟ ਨਹੀਂ ਕੀਤਾ ਜਾਂਦਾ। ਮਲੇਰਕੋਟਲਾ ਐਨਾ ਵੱਡਾ ਇੰਡਸਟਰੀਅਲ ਸੈਂਟਰ ਬਣ ਰਿਹਾ ਹੈ ਪਰ ਉਥੇ ਕੋਈ

[ਕਾਮਰੇਡ ਭਾਨ ਸਿੰਘ ਭੌਰਾ

ਵੇਜ ਇਨਸਪੈਕਟਰ ਨਹੀਂ ਲਗਾਇਆ ਗਿਆ ਅਤੇ ਮਜ਼ਦੂਰਾਂ ਨੂੰ ਗੋਬਿੰਦਗੜ੍ਹ ਆਉਣਾ ਪੈਂਦਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਉਥੇ ਵੇਜ ਇਨਸਪੈਕਟਰ ਲਗਾਇਆ ਜਾਵੇ । ਜਿਸ ਤਰ੍ਹਾਂ ਬਾਕੀ ਸਰਕਾਰੀ ਮੁਲਾਜ਼ਮਾਂ ਨੂੰ ਸਰਵਿਸ ਵਿੱਚ ਸੇਫਗਾਰਡਜ਼ ਮਿਲੇ ਹਨ ਉਸੇ ਤਰ੍ਹਾਂ ਮਜ਼ਦੂਰਾਂ ਨੂੰ ਵੀ ਪੂਰੇ ਸੇਫਗਾਰਡਜ਼ ਮਿਲਣੇ ਚਾਹੀਦੇ ਹਨ । ਕਾਫੀ ਦੇਰ ਤੋਂ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡਵੇਜ਼ ਦੇ ਐਮਪਲਾਈਜ਼ ਬੋਨਸ ਮੰਗ ਰਹੇ ਹਨ ਪਰ ਉਨ੍ਹਾਂ ਦੀ ਮੰਗ ਅੱਜ ਤਕ ਪੂਰੀ ਨਹੀਂ ਕੀਤੀ ਗਈ ਹਾਲਾਂਕਿ ਬੋਨਸ ਐਕਟ ਵਿੱਚ ਵੀ ਹੈ ਕਿ ਦਿੱਤਾ ਜਾ ਸਕਦਾ ਹੈ । ਹੁਣ ਉਨਾਂ ਮਜ਼ਦੂਰਾਂ ਨੇ ਮਜਬੂਰ ਹੋਕੇ ਫੈਸਲਾ ਕੀਤਾ ਹੈ ਕਿ 29 ਤਾਰੀਖ ਨੂੰ ਉਹ ਸਾਰੀਆਂ ਬਸਾਂ ਜਾਮ ਕਰ ਦੇਣਗੇ । ਸਰਕਾਰ ਨੂੰ ਉਨ੍ਹਾਂ ਦੀ ਇਸ ਜਾਇਜ਼ ਮੰਗ ਨੂੰ ਛੇਤੀ ਮੰਨ ਲੈਣਾ ਚਾਹੀਦਾ ਹੈ ਕਿਉਂਕਿ ਉਹ ਕਾਫੀ ਕਮਾਈ ਕਰਕੇ ਸਰਕਾਰ ਨੂੰ ਦਿੰਦੇ ਹਨ । ਫਿਰ ਮੈਂ ਅਰਜ਼ ਕਰਦਾ ਹਾਂ ਕਿ ਪੈਪਸੂ ਰੋਡਵੇਜ਼ ਵਾਲਿਆਂ ਨੇ ਯੂਨੀਅਨ ਬਣਾਈ ਸੀ ਪਰ ਇਸ ਸਰਕਾਰ ਨੇ ਉਸ ਨੂੰ ਨਹੀਂ ਮੰਨਿਆ ਹਲਾਂਕਿ ਲੇਬਰ ਡਿਪਾਰਟਮੈਂਟ ਨੇ ਉਸ ਨੂੰ ਮੰਨ ਲਿਆ ਹੈ । ਪਿਛਲੇ ਜਨਰਲ ਮੈਨੇਜਰ ਨੇ ਕਿਹਾ ਕਿ ਉਹ ਇਸ ਨੂੰ ਨਹੀਂ ਮੰਨਦੇ । ਉਹ ਲੇਬਰ ਯੂਨੀਅਨ ਵਾਲੇ ਚੂੰਕਿ ਇਨ੍ਹਾਂ ਦੀ ਹਾਂ ਵਿੱਚ ਹਾਂ ਨਹੀਂ ਭਰਦੇ ਇਸ ਲਈ ਇਹ ਉਸਨੂੰ ਪਰਵਾਨ ਨਹੀਂ ਕਰਦੇ । ਜਿਸ ਤਰ੍ਹਾਂ ਬਾਕੀ ਮਜ਼ਦਰ ਹਨ ਉਸੇ ਤਰ੍ਹਾਂ ਇਹ ਵੀ ਮਜ਼ਦੂਰ ਹਨ ਇਸ ਲਈ ਸਰਕਾਰ ਨੂੰ ਇਸ ਵਲ ਧਿਆਨ ਦੇਣਾ ਚਾਹੀਦਾ ਹੈ (ਘੰਟੀ) ਇਕ ਗੱਲ ਆਖਰ ਵਿਚ ਕਹਿ ਕੇ ਬੈਠ ਜਾਂਦਾ ਹਾਂ । ਦਸੰਬਰ, 1965 ਵਿੱਚ ਸਰਕਾਰ ਨੇ ਫੈਮਿਲੀ ਪਲੈਨਿੰਗ ਲਈ ਕੁਝ ਪੋਸਟਾਂ ਐਡਵਰਟਾਈਜ਼ ਕੀਤੀਆਂ ਅਤੇ ਪਬਲਿਕ ਸਰਵਿਸ ਕਮੀਸ਼ਨ ਨੇ ਆਦਮੀ ਵੀ ਸਿਲੈਕਟ ਕਰਕੇ ਭੇਜ ਦਿੱਤੇ ਲੇਕਨ ਅੱਜ ਤਕ ਉਨ੍ਹਾਂ ਨੂੰ ਨਹੀਂ ਲਗਾਇਆ ਗਿਆ। ਇਸੇ ਤਰ੍ਹਾਂ ਜੋ ਫੈਮਿਲੀ ਪਲੈਨਿਗ ਅਜੂਕੇਟਰਜ਼ ਰਖੇ ਸਨ ਉਨ੍ਹਾਂ ਨੂੰ ਵੀ ਇਹ ਕਹਿ ਕੇ ਕਢ ਦਿੱਤਾ ਗਿਆ ਹੈ ਕਿਉਂਕਿ ਬਹੁਤ ਸਾਰੇ ਅਨਮੈਰੀਡ ਹਨ। ਇਸ ਲਈ ਉਨ੍ਹਾਂ ਦਾ ਕੋਈ ਇਫੈਕਟ ਨਹੀਂ ਪੈਂਦਾ । ਉਨ੍ਹਾਂ ਨੂੰ ਰਖਦੇ ਵਕਤ ਤਾਂ ਕੋਈ ਮੈਰੀਡ ਜਾਂ ਅਨਮਰੀਡ ਦੀ ਸ਼ਰਤ ਨਹੀਂ ਲਗਾਈ ਪਰ ਹੁਣ ਅਨਮਰੀਡ ਦਾ ਬਹਾਨਾ ਲਗਾਕੇ ਉਨ੍ਹਾਂ ਨੂੰ ਕਢਿਆ ਜਾ ਰਿਹਾ ਹੈ । ਸਰਕਾਰ ਨੂੰ ਇਸ ਵਲ ਧਿਆਨ ਦੇਣਾ ਚਾਹੀਦਾ ਹੈ (ਘੰਟੀ) ਚੰਗਾ ਜੀ, ਬੈਠ ਜਾਂਦਾ ਹਾਂ।

**ਸਰਦਾਰ ਰਣਜੀਤ ਸਿੰਘ ਨੈਣੇਵਾਲੀਆ** (ਮਹਿਲ ਕਲਾਂ) : ਡਿਪਟੀ ਸਪੀਕਰ ਸਾਹਿਬਾ, ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ਜੋ ਆਪ ਨੇ ਮੈਨੂੰ ਬੋਲਣ ਲਈ ਵਕਤ ਦਿੱਤਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਪੰਜਾਬੀ ਸੂਬਾ ਬਣਨ ਤੋਂ ਸਾਨੂੰ ਇਡਸਟਰੀ ਵਿੱਚ ਬੜਾ ਘਾਟਾ ਪੈਣਾ ਹੈ ਕਿਉਂਕਿ ਜਿਸ ਤਰ੍ਹਾਂ ਪਰਪੋਜ਼ ਕੀਤਾ ਜਾ ਰਿਹਾ ਹੈ ਕਿ ਕਾਂਗੜਾ ਤੇ ਹਿਲ ਏਰੀਆਜ਼ ਨੇ ਹਿਮਾਚਲ ਵਿੱਚ ਚਲੇ ਜਾਣਾ ਹੈ ਉਸ ਨਾਲ ਸਾਡੀ ਇੰਡਸਟਰੀ ਦਾ ਰਾ-ਮੈਟੀਰੀਅਲ ਜੋ ਉਥੋਂ ਆਉਂਦਾ ਹੈ ਉਹ ਉਧਰ ਚਲੇ ਜਾਣਾ ਹੈ । ਸਾਡੀ ਸਟੇਟ ਨੂੰ ਇਸ ਵਕਤ ਫਾਰਿਸਟਸ ਦੀ ਕੋਈ ਛੇ ਕਰੋੜ ਰੁਪਏ ਦੀ ਆਮਦਨੀ ਹੁੰਦੀ ਹੈ ਪਰ ਇਸ ਰੀਆਰਗੇਨਾਈਜੇਸ਼ਨ ਨਾਲ ਕੋਈ ਪੰਜ ਕਰੋੜ ਰੁਪਏ ਦੀ ਫਾਰਿਸਟਸ ਦੀ ਆਦਮਨੀ ਸਾਡੀ ਘਟ ਜਾਣੀ ਹੈ। ਸਾਡੇ ਪੰਜਾਬੀ ਸੂਬੇ ਵਿੱਚ ਇਕ ਸੀਮਿੰਟ ਫੈਕਟਰੀ ਹੋਣੀ ਹੈ ਅਤੇ ਇਕ ਨਿਊਜ਼ ਪਰਿਟ ਫੈਕਟਰੀ ਜੋ ਕੀਰਤਪੁਰ ਵਿੱਚ ਲਗਾਈ ਜਾਣੀ ਹੈ ਇਸ ਦੇ ਵਿੱਚ ਰਹਿਣੀ ਹੈ। ਲੇਕਿਨ ਇਨ੍ਹਾਂ ਦੋਵਾਂ ਫੈਕਟਰੀਆਂ ਦਾ ਜੋ ਰਾ ਮੈਟੀਰੀਅਲ ਹੈ ਉਹ ਹਿਮਾਚਲ ਵਿੱਚ ਹੈ ਅਤੇ ਜੋ ਸਾਡੇ ਕੋਲ ਸੀ ਵੀ ਉਹ ਵੀ ਉਧਰ ਹੀ ਚਲੇ ਜਾਣਾ ਹੈ । ਮੈਂ ਵਜ਼ੀਰ ਸਾਹਿਬ ਨੂੰ ਅਰਜ਼ ਕਰਦਾ ਹਾਂ ਕਿ ਨਿਊਜ਼ ਪਰਿੰਟ ਫੈਕਟਰੀ ਜੋ ਕੀਰਤ ਪੁਰ ਵਿੱਚ ਲਗਣੀ ਹੈ ਉਸ ਬਾਰੇ ਰਾ-ਮੈਟੀਰੀਅਲ ਇਨਸ਼ੋਅਰ ਕਰ ਲੈਣ ਤਾਕਿ ਐਸਾ ਨਾ ਹੋਵੇ ਕਿ ਰਾ-ਮੈਟੀਰੀਅਲ ਆਉਣਾ ਬੰਦ ਹੋ ਜਾਵੇ ਅਤੇ ਹਿਮਾਚਲ ਵਾਲੇ ਨਾ ਦੇਣ। ਇਸੇ ਤਰ੍ਹਾਂ ਸੂਰਜਪੁਰ ਦੀ

ਸੀਮਿੰਟ ਫੈਕਟਰੀ ਬਾਰੇ ਰਾ-ਮੈਟੀਰੀਅਲ ਦਾ ਬੰਦੋਬਸਤ ਕਰਨ ਦੀ ਲੋੜ ਹੈ । ਉਸ ਫੈਕਟਰੀ ਲਈ ਜੋ ਪੱਥਰ ਵਗੈਰਾ ਚਾਹੀਦਾ ਹੈ ਉਹ ਵੀ ਹਿਮਾਚਲ ਵਿੱਚ ਹੀ ਚਲੇ ਜਾਣਾ ਹੈ ਅਤੇ ਸਾਨੂੰ ਘਾਟਾ ਰਹਿ ਜਾਣਾ ਹੈ। ਮੇਰੇ ਕਹਿਣ ਦਾ ਮਤਲਬ ਹੈ ਕਿ ਸਾਨੂੰ ਫਾਰੈਸਟਸ ਹਿਮਾਚਲ ਵਿੱਚ ਚਲੇ ਜਾਣ ਨਾਲ ਬੜਾ ਨੁਕਸਾਨ ਹੋਣਾ ਹੈ ਅਤੇ ਖਾਸ ਤੌਰ ਤੇ ਇਨ੍ਹਾਂ ਦੋ ਫੈਕਟਰੀਜ਼ ਲਈ ਜੋ ਰਾ ਮੈਟੀਰੀਅਲ ਉਥੋਂ ਆਉਂਦਾ ਹੈ ਉਹ ਸੋਰਸ ਸਾਡਾ ਖਤਮ ਹੋ ਜਾਣਾ ਹੈ । ਇਸ ਲਈ ਵਜ਼ੀਰ ਸਾਹਿਬ ਨੂੰ ਇਸ ਪਾਸੇ ਧਿਆਨ ਦੇਣ ਚਾਹੀਦਾ ਹੈ। ਸੜਕਾਂ ਅਤੇ ਨਹਿਰਾਂ ਦੇ ਕੰਢੇ ਜੋ ਜ਼ਮੀਨ ਪਈ ਹੈ ਉਥੇ ਪਲਾਂਟੇਸ਼ਨ ਕਰਨੀ ਚਾਹੀਦੀ ਹੈ ਅਤੇ ਫਾਰੈਸਟਸ ਨੂੰ ਡਿਵੈੱਲਪ ਕਰਨਾ ਚਾਹੀਦਾ ਹੈ । ਸਾਡਾ ਪੰਜਾਬੀ ਸੂਬਾ ਸਿਰਫ ਐਗਰੀਕਲਚਰਲ ਸੂਬਾ ਬਣ ਕੇ ਰਹਿ ਜਾਣਾ ਹੈ ਇਸ ਲਈ ਫਾਰਿਸਟਸ ਦੀ ਡਿਵੈਲਪਮੈਂਟ ਵਲ ਵਧ ਤੋਂ ਵਧ ਧਿਆਨ ਦੇਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬਾ, ਮੈਂ ਇੰਡਸਟਰੀਜ਼ ਦੇ ਪੁਆਇੰਟ ਆਫ ਵਿਊ ਤੋਂ ਕਹਿਣਾ ਚਾਹੁੰਦਾ ਹਾਂ। ਮੁਹਿੰਦਰਗੜ੍ਹ ਦੇ ਅੰਦਰ ਇਕ ਬਹੁਤ ਵੱਡਾ ਆਇਰਨ ਪਲਾਂਟ ਦਾ ਕਾਰਖਾਨਾ ਖੋਲ੍ਹਿਆ ਜਾ ਰਿਹਾ ਹੈ ਸਾਨੂੰ ਆਸ ਸੀ ਕਿ ਇਸ ਕਾਰਖਾਨੇ ਖੁਲ੍ਹਣ ਤੇ ਪੰਜਾਬ ਦੀ ਬੇਰੋਜ਼ਗਾਰੀ ਕਾਫੀ ਹਦ ਤਕ ਦੂਰ ਹੋ ਜਾਣੀ ਸੀ। ਲੇਕਿਨ ਉਹ ਭੀ ਸਾਡੇ ਪੰਜਾਬੀ ਸੂਬੇ ਦੇ ਬਾਹਿਰ ਖੋਲ੍ਹਿਆ ਜਾ ਰਿਹਾ ਹੈ। ਮਾਨਯੋਗ ਮੈਂਬਰਾਂ ਨੂੰ ਪਤਾ ਹੀ ਹੈ ਕਿ ਪੰਜਾਬ ਦੇ ਅੰਦਰ ਲੈਂਡ ਹੋਲਡਿੰਗਜ਼ ਭੀ ਘਟ ਹਨ ਅਤੇ ਘਟਦੇ ਹੀ ਜਾ ਰਹੇ ਹਨ। ਦੇਸ਼ ਦੇ ਅੰਦਰ ਬੇਰੋਜ਼ਗਾਰੀ ਵਧਦੀ ਜਾ ਰਹੀ ਹੈ। ਮੈਂ ਸਮਝਦਾ ਹਾਂ ਕਿ ਸੂਬੇ ਦੇ ਅਦਰ ਬੇਰੋਜ਼ਗਾਰੀ ਤਦੋਂ ਦੂਰ ਹੋ ਸਕਦੀ ਹੈ ਅਗਰ ਸਰਕਾਰ ਪੰਜਾਬੀ ਸੂਬੇ ਦੇ ਅੰਦਰ ਹੈਵੀ ਇੰਡਸਟਰੀ ਲਾਏ। ਇਸ ਤੋਂ ਅਲਾਵਾ ਸੋਨੀਪਤ ਦੇ ਅੰਦਰ ਸਾਈਕਲ ਇੰਡਸਟਰੀ ਅਤੇ ਹੋਰ ਇੰਡਸਟਰੀ ਪਾਨੀਪਤ ਔਰ ਫਰੀਦਾਬਾਦ ਦੇ ਅੰਦਰ ਲਾਈ ਗਈ ਹੈ, ਉਹ ਸਾਰੇ ਦਾ ਸਾਰਾ ਹਿਸਾ ਪੰਜਾਬੀ ਸੂਬੇ ਦੇ ਬਾਹਿਰ ਜਾ ਰਿਹਾ ਹੈ। ਮੈਂ ਚਾਹੁੰਦਾ ਹਾਂ ਕਿ ਅਗਰ ਸਾਈਕਲ ਜਾਂ ਸਕੂਟਰ ਇੰਡਸਟਰੀ ਪੰਜਾਬੀ ਸੂਬੇ ਦੇ ਅੰਦਰ ਲਾਈ ਨਹੀਂ ਜਾ ਸਕਦੀ ਤਾਂ ਸਰਕਾਰ ਨੂੰ ਚਾਹੀਦਾ ਹੈ ਕਿ ਪੰਜਾਬ ਦੇ ਅੰਦਰ 14 ਜਾਂ 10 ਹਾਰਸ ਪਾਵਰ ਦੇ ਟਰੈਕਟਰਜ਼ ਦੀ ਫੈਕਟਰੀਜ਼ ਖੋਲ੍ਹੀ ਜਾਵੇ । ਇਸ ਵੇਲੇ ਟਰੈਕਟਰ 20 ਹਜ਼ਾਰ ਰੁਪਏ ਤੇ ਮਿਲਦਾ ਹੈ। ਛੋਟੇ ਕਿਸਾਨਾਂ ਨੂੰ 14 ਜਾਂ 10 ਹਾਰਸ ਪਾਵਰ ਦੇ ਟਰੈਕਟਰ ਦੀ ਲੋੜ ਹੈ। ਮੈਂ ਚਾਹੁੰਦਾ ਹਾਂ ਕਿ ਸਰਕਾਰ ਇਸ ਵਲ ਜ਼ਰੂਰ ਧਿਆਨ ਦੇਵੇ ।

ਪੰਜਾਬੀ ਸੂਬੇ ਦੇ ਅਦਰ ਜਦੋਂ ਭੀ ਇਲੈਕਟ੍ਰਿਕ ਕੁਨੈਕਸ਼ਨਜ਼ ਮੰਗੇ ਜਾਂਦੇ ਹਨ ਤਾਂ ਟਰਾਂਸਫਾਰਮਰ ਜਾਂ ਮੈਟੀਰੀਅਲ ਦੀ ਕਮੀ ਦੇ ਕਾਰਨ ਦਾ ਬਹਾਨਾ ਬਣਾ ਕੇ ਮਹਿਕਮੇ ਵਲੋਂ ਨਾਂਹ ਕਰ ਦਿੰਦੇ ਹਨ। ਇਸ ਕਮੀ ਨੂੰ ਦੂਰ ਕਰਨ ਲਈ ਪਜਾਬੀ ਸੂਬੇ ਦੇ ਅੰਦਰ ਈਲੈਕਟਰਿਕ ਪਲਾਂਟ ਲਾਇਆ ਜਾਵੇ । ਕਿਹਾ ਜਾਂਦਾ ਹੈ ਕਿ ਲਕੜੀ ਦੇ ਪੋਲ ਲਗਾ ਲਏ ਜਾਣਗੇ । ਮੈਂ ਸਮਝਦਾ ਹਾਂ ਕਿ ਫਾਰੈਸਟ ਹਿਮਾਚਲ ਪਰਦੇਸ਼ ਦੇ ਅੰਦਰ ਜਾ ਰਿਹਾ ਹੈ ਅਤੇ ਸਾਨੂੰ ਲਕੜੀ ਦੀ ਕਮੀ ਹੋ ਜਾਵੇਗੀ। ਸਰਕਾਰ ਨੂੰ ਇਸ ਵਲ ਧਿਆਨ ਦੇਣਾ ਚਾਹੀਦਾ ਹੈ ।

ਪੰਜਾਬੀ ਸੂਬਾ ਐਗਰੀਕਲਚਰ ਦਾ ਸੂਬਾ ਰਹਿ ਜਾਵੇਗਾ । ਪੰਜਾਬ ਦੇ ਅੰਦਰ ਟੈਕਸਟਾਈਲ ਮਿਲਜ਼ ਬਹੁਤ ਕਾਮਯਾਬ ਹੋ ਸਕਦੀ ਹੈ। 10 ਸਾਲਾਂ ਵਿੱਚ ਪਟਿਆਲੇ ਨੂੰ ਨਿਗਲੈਕਟ ਕੀਤਾ ਗਿਆ ਹਾਲਾਂਕਿ ਉਥੇ ਟੈਕਸਟਾਈਲ ਮਿਲ ਪੈਪਸੂ ਦੇ ਮਰਜ ਹੋਣ ਤੋਂ ਪਹਿਲਾਂ ਖੋਲ੍ਹੀ ਜਾਣੀ ਸੀ, ਅਸੀਂ ਸੋਚਿਆ ਸੀ ਕਿ ਅਸੀਂ ਵੱਡੇ ਭਾਈ ਦੇ ਨਾਲ ਮਿਲ ਕੇ ਖੁਸ਼ ਰਹਾਂਗੇ । ਵੱਡਾ ਭਾਈ ਸਾਨੂੰ ਪਿਆਰ ਦੇ ਨਾਲ ਰਖੇਗਾ ਲੇਕਿਨ ਸਾਨੂੰ ਹਮੇਸ਼ਾ ਇਗਨੋਰ ਕੀਤਾ ਗਿਆ। ਮੈਨੂੰ ਬਹੁਤ ਖੁਸ਼ੀ ਹੈ ਕਿ ਚੀਫ ਮਨਿਸਟਰ ਸਾਹਿਬ ਨੇ ਬਿਆਨ ਦਿੱਤਾ ਹੈ ਕਿ ਚੌਥੇ ਪੰਜ ਸਾਲਾ ਪਲੈਨ ਦੇ ਅੰਦਰ ਸਾਡੀ ਸਟੇਟ ਵਿੱਚ 9 ਟੈਕਸਟਾਈਲ ਮਿਲਜ਼ ਲਾਈਆਂ ਜਾਣਗੀਆਂ । ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਪਟਿਆਲਾ ਡਵੀਜ਼ਨ ਦੇ ਅੰਦਰ ਟੈਕਸਟਾਇਲ ਮਿਲਜ਼ ਲਾਈਆਂ ਜਾਣ ।

[ਸਰਦਾਰ ਰਣਜੀਤ ਸਿੰਘ]

ਡਿਪਟੀ ਸਪੀਕਰ ਸਾਹਿਬਾ, ਅਹਿਮਦਗੜ੍ਹ ਲੁਧਿਆਣੇ ਦੇ ਬਹੁਤ ਨਜ਼ਦੀਕ ਜਗ੍ਹਾ ਹੈ। ਲੁਧਿਆਣਾ ਦਿਨੋ ਦਿਨ ਕੰਜੈਸਟਿਡ ਹੋ ਰਿਹਾ ਹੈ। ਅਹਿਮਦਗੜ੍ਹ ਦੇ ਅੰਦਰ ਬਹੁਤ ਲੇਬਰ ਰਹਿੰਦੀ ਹੈ। ਉਹ ਲੇਬਰ ਹਰ ਰੋਜ਼ ਲੁਧਿਆਣੇ ਦੇ ਅੰਦਰ ਕੰਮ ਕਰਨ ਲਈ ਆਉਂਦੀ ਹੈ। ਮੈਂ ਚਾਹੁੰਦਾ ਹਾਂ ਕਿ ਅਹਿਮਦਗੜ੍ਹ ਦੇ ਅੰਦਰ ਸਮਾਲ ਸਕੇਲ ਕਾਟੇਜ ਇੰਡਸਟਰੀ ਲਾਈ ਜਾਵੇ ਤਾਕਿ ਉਥੇ ਦੀ ਲੇਬਰ ਨੂੰ ਕੰਮ ਮਿਲੇ ਅਤੇ ਉਨ੍ਹਾਂ ਦੀਆਂ ਆਉਣ ਜਾਉਣ ਦੀਆਂ ਦਿਕੱਤਾਂ ਦੂਰ ਹੋ ਜਾਣ।

ਡਿਪਟੀ ਸਪੀਕਰ ਸਾਹਿਬਾ, ਮੈਨੂੰ ਕੀਰਤਪੁਰ ਦੇ ਅੰਦਰ ਨੀਊਜ਼ ਪ੍ਰਿੰਟ ਫੈਕਟ੍ਰੀ ਲਾਉਣ ਤੇ ਕੋਈ ਇਤਰਾਜ਼ ਨਹੀਂ ਹੈ। ਇਹ ਪ੍ਰਾਈਵੇਟ ਸੈਕਟਰ ਦੇ ਅਦਰ ਕਿਉਂ ਖੋਲ੍ਹੀ ਜਾ ਰਹੀ ਹੈ, ਪ੍ਰਾਈਵੇਟ ਸੈਕਟਰ ਨੂੰ ਕਿਉਂ ਇਨਸੈਂਟਿਵ ਦਿੱਤਾ ਜਾ ਰਿਹਾ ਹੈ? ਅਗਰ ਸਰਕਾਰ ਨੇ ਇਹ ਪਾਲਿਸੀ ਇਖਤਿਆਰ ਕਰ ਰਖੀ ਤਾਂ ਸਾਡੇ ਦੇਸ਼ ਦੇ ਅੰਦਰ ਸੋਸ਼ਲਿਜ਼ਮ ਨਹੀਂ ਆ ਸਕਦਾ। ਮਹਿਕਮੇ ਦੇ ਅਫਸਰ ਭੀ ਵੱਡੇ ਵੱਡੇ ਇੰਡਸ਼ਟਰੀਅਲਿਸਟਾਂ ਦੇ ਇਨਫਲੂਐਂਸ ਦੇ ਅੰਦਰ ਹੁੰਦੇ ਹਨ।

ਅਫਸਰ ਉਨ੍ਹਾਂ ਦੀ ਮਰਜ਼ੀ ਦੇ ਮੁਤਾਬਕ ਮਨਿਸਟਰਾਂ ਦੇ ਸਾਹਮਣੇ ਨਕਸ਼ੇ ਬਣਾ ਕੇ ਦਿੰਦੇ ਹਨ। ਅਫਸਰ ਕਹਿੰਦੇ ਹਨ ਕਿ ਗੌਰਮਿਟ ਨੂੰ ਪ੍ਰਾਈਵੇਟ ਸੈਕਟਰ ਵਿੱਚ ਇੰਡਸਟਰੀ ਲਾਉਣ ਤੋਂ ਫਾਇਦਾ ਹੋ ਸਕਦਾ ਹੈ। ਇਹ ਵੱਡੇ ਵੱਡੇ ਇੰਡਸਟਰੀਅਲਿਸਟਸ ਸਾਡੇ ਸੂਬੇ ਨੂੰ ਲੁਟ ਰਹੇ ਹਨ, ਕਿਉਂਕਿ ਇਸ ਮਹਿਕਮੇ ਦੇ ਅਫਸਰ ਇਨ੍ਹਾਂ ਕੋਲੋਂ ਰਿਸ਼ਵਤ ਲੈਂਦੇ ਹਨ। ਉਹ ਅਫਸਰ ਮਨਿਸਟਰਾਂ ਨੂੰ ਕਹਿੰਦੇ ਹਨ ਕਿ ਪਬਲਿਕ ਸੈਕਟਰ ਵਿੱਚ ਇੰਡਸਟਰੀ ਖੋਲ੍ਹਣ ਤੋਂ ਨੁਕਸਾਨ ਹੋਵੇਗਾ। ਇਸ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬਾ, ਮੈਨੂੰ ਕੋਟ ਕਪੂਰੇ ਜਾਣ ਦਾ ਮੌਕਾ ਮਿਲਿਆ। ਉਥੇ ਕਾਟੇਜ ਇਡਸਟਰੀ ਲੱਗੀ ਹੋਈ ਹੈ। ਮੈਨੂੰ ਉਥੇ ਇਕ ਕਮੇਟੀ ਦੇ ਨਾਲ ਜਾਣ ਦਾ ਮੌਕਾ ਮਿਲਿਆ ਹੈ। ਉਥੇ ਟੈਨਿੰਗ ਦੀ ਫੈਕਟਰੀ ਹੈ। ਉਥੇ ਦਾ ਅਫਸਰ ਕਹਿਦਾ ਹੈ ਕਿ ਉਥੇ ਜਿਹੜਾ ਰਾ-ਮੈਟਰੀਅਲ ਭੇਜਿਆ ਗਿਆ ਹੈ ਉਹ ਬਾਰਿਸ਼ ਵਿੱਚ ਜੰਗਾਲ ਲਗ ਕੇ ਖਰਾਬ ਹੋ ਰਿਹਾ ਹੈ। ਮੈਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਸ ਮਾਲ ਨੂੰ ਬਾਰਿਸ਼ ਤੋਂ ਖਰਾਬ ਹੋਣ ਤੋਂ ਬਚਾਇਆ ਜਾਵੇ। ਮੈਨੂੰ ਲੁਧਿਆਣੇ ਭੀ ਕਾਟੇਜ ਇੰਡਸਟਰੀ ਦੀ ਕਮੇਟੀ ਦੇ ਨਾਲ ਜਾਣ ਦਾ ਮੌਕਾ ਮਿਲਿਆ ਸੀ। ਉਥੇ ਦੇ ਅਫਸਰ ਇਨਚਾਰਜ ਨੇ ਦਸਿਆ ਸੀ ਕਿ ਅਗਰ ਸਰਕਾਰ ਸਾਮਾਨ ਤਿਆਰ ਕਰਨ ਲਈ ਇਨਸੈਂਟਿਵ ਦੇਵੇ ਤਾਂ ਅਸੀਂ ਕਾਫੀ ਮਾਲ ਤਿਆਰ ਕਰ ਸਕਦੇ ਹਾਂ। ਸਰਕਾਰ ਫਾਰੇਨ ਐਕਸਚੇਂਜ ਭੀ ਕਾਫੀ ਤਾਦਾਦ ਵਿੱਚ ਕਮਾ ਸਕਦੀ ਹੈ। ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਸ ਵਲ ਜ਼ਰੂਰ ਧਿਆਨ ਦੇਣ।

ਡਿਪਟੀ ਸਪੀਕਰ ਸਾਹਿਬਾ, ਪਲੈਨਿੰਗ ਕਮੀਸ਼ਨ ਦੀ ਰਿਪੋਰਟ ਹੈ ਕਿ ਅਗਰ ਪੰਜਾਬ ਦੇ ਅੰਦਰ ਜਿਹੜੀ ਟਰਾਂਸਪੋਰਟ ਹੈ ਉਹ ਕਾਰਪੋਰੇਸ਼ਨ ਵਿੱਚ ਤਬਦੀਲ ਕਰ ਦਿੱਤੀ ਜਾਵੇ ਤਾਂ ਸਰਕਾਰ ਨੂੰ ਬਹੁਤ ਫਾਇਦਾ ਹੋਵੇਗਾ। ਮੈਨੂੰ ਸਮਝ ਨਹੀਂ ਆਉਂਦੀ ਕਿ ਸਾਡੀ ਸਰਕਾਰ ਇਸ ਰਿਪੋਰਟ ਨੂੰ ਕਿਉਂ ਬਾਈ-ਪਾਸ ਕਰ ਰਹੀ ਹੈ। (ਘੰਟੀ)

ਡਿਪਟੀ ਸਪੀਕਰ ਸਾਹਿਬਾ, ਸਾਡੇ ਸੂਬੇ ਵਿਚ ਬਹੁਤ ਸਾਰੇ ਇਸਪੈਕਟਰ ਕੁਰਪਟ ਹਨ। ਉਹ ਜਿਹੜੇ ਛੋਟੇ ਈਮਾਨਦਾਰ ਇੰਸਪੈਕਟਰ ਹੁੰਦੇ ਹਨ ਉਨਾਂ ਨੂੰ ਭੀ ਕੁਰਪਟ ਬਣਾਉਣ ਦੀ ਕੋਸ਼ਿਸ਼ ਕਰਦੇ ਹਨ ਤਾਕਿ ਉਨ੍ਹਾਂ ਦਾ ਹਲਵਾ ਮਾਂਡਾਂ ਉਸੇ ਤਰ੍ਹਾਂ ਦੇ ਨਾਲ ਚਲਦਾ ਰਹੇ। ਇਸ ਤਰ੍ਹਾਂ ਸਾਡੀ ਨੈਸ਼ਨਲ ਇਨਕਮ ਵਿੱਚ ਬਹੁਤ ਘਾਟਾ ਪੈ ਰਿਹਾ ਹੈ। ਸਰਕਾਰ ਨੂੰ ਇਸ ਮਸਲੇ ਨੂੰ ਹਲ ਕਰਨ ਲਈ ਛੇਤੀ ਕਦਮ

ਉਠਾਉਣੇ ਚਾਹੀਦੇ ਹਨ । (ਘੰਟੀ) ਆਪ ਦਾ ਬਹੁਤ ਸ਼ੁਕਰੀਆ ਅਦਾ ਕਰਦਾ ਹਾਂ ਕਿਉਂਕਿ ਤੁਸੀਂ ਮੈਨੂੰ ਸਪੀਚ ਕਰਨ ਦਾ ਟਾਈਮ ਦਿੱਤਾ ਹੈ ।

*(At this stage Shrimati Dr. Parkash Kaur, a Member of the Panel of chairmen occupied the chair.)*

**ਚੌਧਰੀ ਬਾਲੂ ਰਾਮ** (ਆਨੰਦਪੁਰ): ਚੇਅਰਮੈਨ ਸਾਹਿਬਾ, ਪੰਜਾਬ ਵਿਚ ਇੰਡਸਟਰੀ ਦੀ ਕਾਫੀ ਤਰਕੀ ਹੋ ਰਹੀ ਹੈ, ਪਰ ਪਿਛਲੇ ਦੋ ਸਾਲਾਂ ਤੋਂ ਪੰਜਾਬ ਦੀ ਇੰਡਸਟਰੀ ਦੀ ਤਰੱਕੀ ਰੁਕ ਗਈ ਹੈ—ਰੁਕ ਨਹੀਂ ਗਈ ਬਲਕਿ ਪਿੱਛੇ ਪੈ ਗਈ ਹੈ । ਉਸਦੀ ਵਜ੍ਹਾ ਇਹ ਹੈ ਕਿ ਇੰਡਸਟਰੀ ਅਤੇ ਵਪਾਰ ਅਜਿਹੀਆਂ ਚੀਜ਼ਾਂ ਹਨ ਜਿਹੜੀਆਂ ਅਮਨ, ਸ਼ਾਂਤੀ ਅਤੇ ਸਟੈਬਿਲਿਟੀ ਚਾਹੁੰਦੀਆਂ ਹਨ ਜਿਹੜੀ ਕਿ ਬਦਕਿਸਮਤੀ ਨਾਲ ਪੰਜਾਬ ਵਿੱਚ ਨਹੀਂ ਰਹੀ । ਹੁਣੇ ਮੇਰੇ ਸਾਥੀ ਨੇ ਰੋਣਾ ਰੋਇਆ ਹੈ ਕਿ ਫਲਾਣੀ ਚੀਜ਼ ਚਲੀ ਜਾਵੇਗੀ, ਇਹ ਹੋ ਜਾਏਗਾ ਅਤੇ ਉਹ ਹੋ ਜਾਏਗਾ । ਨਜ਼ਰ ਇਹ ਹੀ ਆਉਂਦਾ ਹੈ ਕਿ ਇਹ ਚੀਜ਼ਾਂ ਇਥੇ ਜ਼ਰੂਰ ਹੀ ਵਾਪਰਨੀਆਂ ਹਨ । ਇੰਡਸਟਰੀ ਵਾਲੇ ਆਪਣੀ ਹੈਸੀਅਤ ਦੇ ਮੁਤਾਬਕ ਹਜ਼ਾਰਾਂ, ਲੱਖਾਂ, ਬਲਕਿ ਕਰੋੜਾਂ ਰੁਪਏ ਵੀ ਇਨਵੈਸਟ ਕਰਦੇ ਹਨ, ਪਰ ਉਹ ਕਿਹੜੀ ਚੀਜ਼ ਚਾਹੁੰਦੇ ਹਨ ? ਸਭ ਤੋਂ ਪਹਿਲੀ ਚੀਜ਼ ਤਹੱਫੁਜ਼ ਹੈ । ਉਹ ਚਾਹੁੰਦੇ ਹਨ ਕਿ ਉਨ੍ਹਾਂ ਨੂੰ ਇੰਡਸਟਰੀ ਨੂੰ ਵਧਾਉਣ ਦਾ ਮੌਕਾ ਮਿਲੇ, ਸਟੈਬਿਲੀਟੀ ਮਿਲੇ । ਉਸ ਜਗ੍ਹਾ ਦੇ ਲੋਕ ਵੀ ਅਤੇ ਸਰਕਾਰ ਵੀ ਫਾਇਦਾ ਉਠਾ ਸਕਦੀ ਹੈ । ਉਹ ਇਹ ਹੈ ਕਿ ਉਸ ਇਡਸਟਰੀ ਵਿੱਚ ਲੋਕਾਂ ਨੂੰ ਰੋਜ਼ਗਾਰ ਮਿਲੇ, ਟੈਕਸਾਂ ਦੀ ਰਾਹੀਂ ਸਰਕਾਰ ਨੂੰ ਮੁਨਾਫਾ ਹੋਵੇ । ਪਰ ਇਸ ਦੇ ਇਲਾਵਾ ਜੇਕਰ ਕਿਸੇ ਇੰਡਸਟਰੀਅਲਿਸਟ ਨੂੰ ਇਹ ਕਿਹਾ ਜਾਵੇ ਕਿ ਤੈਨੂੰ ਇਹ ਕਰਨਾ ਪਵੇਗਾ, ਉਹ ਕਰਨਾ ਪਵੇਗਾ ਜਾਂ ਕੁਝ ਹੋਰ ਨਾਜਾਇਜ਼ ਗੱਲਾਂ ਕਹੀਆਂ ਜਾਣ ਜਿਹੜੀਆਂ ਉਹ ਨਾ ਕਰ ਸਕਦਾ ਹਵੇ ਜਾਂ ਜਿਨ੍ਹਾਂ ਨਾਲ ਇੰਡਸਟਰੀ ਨੂੰ ਫਾਇਦਾ ਨਾ ਪਹੁੰਚਦਾ ਹੋਵੇ ਜਾਂ ਉਹ ਸਮੂਥਲੀ ਨਾ ਚਲ ਸਕਦੀ ਹੋਵੇ ਤਾਂ ਉਹ ਇੰਡਸਟਰੀ ਉਥੇ ਨਹੀਂ ਲਗਾਏਗਾ । ਇਹ ਗੱਲ ਠੀਕ ਹੈ ਕਿ ਉਸ ਨੂੰ ਰੂਲਜ਼ ਦੇ ਮੁਤਾਬਿਕ ਮਜ਼ਦੂਰਾਂ ਦੇ ਹਕਾਂ ਲਈ ਜਤਨ ਕਰਨੇ ਪੈਣਗੇ । ਪਰ ਇੰਡਸਟਰੀਅਲਿਸਟਸ ਇਨ੍ਹਾਂ ਗੱਲਾਂ ਵਲ ਬਹੁਤ ਧਿਆਨ ਰਖਦੇ ਹਨ । ਇਸ ਦੇ ਇਲਾਵਾ ਇੰਡਸਟਰੀ ਕੋਈ ਸੜਕ ਨਹੀਂ ਹੈ ਜਾਂ ਕੋਈ ਹਸਪਤਾਲ ਨਹੀਂ ਹੈ ਜਿਹੜੀ ਕਿ ਲੋਕਾਂ ਦੇ ਕਹਿਣ ਤੇ ਹੀ ਕਿਧਰੇ ਕਾਇਮ ਕੀਤੀ ਜਾ ਸਕਦੀ ਹੈ । ਲੋਕਾਂ ਵਲੋਂ ਡੀਮਾਂਡ ਹੋਵੇ ਜਾਂ ਪ੍ਰੈਸ਼ਰ ਪਾਉਣ ਤੇ ਇੰਡਸਟਰੀ ਨਹੀਂ ਲਗਾਈ ਜਾ ਸਕਦੀ । ਇੰਡਸਟਰੀ ਚਾਹੇ ਸਰਕਾਰ ਲਗਾਵੇ, ਚਾਹੇ ਕੋਈ ਪ੍ਰਾਈਵੇਟ ਆਦਮੀ ਲਗਾਏ ਚਾਹੇ ਕੋਈ ਕੋਆਪ੍ਰੇਟਿਵ ਸੁਸਾਇਟੀ ਲਗਾਵੇ ਉਹ ਉਥੇ ਲਗਾਈ ਜਾਵੇਗੀ ਜਿਥੇ ਉਸ ਵਾਸਤੇ ਗੁੰਜਾਇਸ਼ ਹੋਵੇਗੀ—ਰਾ-ਮੈਟੀਰੀਅਲ ਅਵੇਲੇਬਲ ਹੋਵੇਗਾ, ਫਿਨਿਸ਼ਡ ਗੁਡਜ਼ ਦੀ ਡਿਸਪੋਜ਼ਲ ਲਈ ਗੁੰਜਾਇਸ਼ ਹੋਵੇਗੀ, ਕਲਾਈਮੇਟ ਮਾਫਕ ਹੋਵੇਗੀ । ਹਰ ਕਿਸਮ ਦੀ ਸਹੂਲਤ ਹੋਵੇਗੀ ਤਾਂ ਹੀ ਇੰਡਸਟਰੀ ਕਾਇਮ ਕੀਤੀ ਜਾ ਸਕੇਗੀ । ਜੇਕਰ ਇਹ ਕਿਹਾ ਜਾਵੇ ਕਿ ਚੂੰਕਿ ਕੰਮ ਕਰਨ ਵਾਲੇ ਅਹਿਮਦਗੜ੍ਹ ਤੋਂ ਲੁਧਿਆਣੇ ਆਉਂਦੇ ਹਨ ਇਸ ਲਈ ਲੁਧਿਆਣੇ ਦੀ ਇੰਡਸਟਰੀ ਅਹਿਮਦਗੜ੍ਹ ਲੈ ਜਾਉ ਤਾਂ ਇਹ ਪ੍ਰੈਕਟੀਕੇਬਲ ਨਹੀਂ ਹੈ । ਗੌਰਮਿੰਟ ਨੇ ਵਾਜ਼ਹ ਤੌਰ ਤੇ ਇਹ ਕਿਹਾ ਹੋਇਆ ਹੈ ਕਿ ਜੇਕਰ ਪਿੰਡਾਂ ਵਿਚ ਕੋਈ ਇੰਡਸਟਰੀ ਕਾਇਮ ਕਰੇਗਾ ਤਾਂ ਉਸ ਨੂੰ ਸਰਕਾਰ 20 ਫੀਸਦੀ ਜਾਂ 25 ਫੀਸਦੀ ਮਸ਼ੀਨਰੀ ਅਤੇ ਬਿਲਡਿੰਗ ਦਾ ਖਰਚਾ ਸਬਸਿਡੀ ਦੇ ਤੌਰ ਤੇ ਦੇਵੇਗੀ । ਪਰ ਮਤਲਬ ਤਾਂ ਇਹੀ ਹੈ ਕਿ ਜਿਹੜਾ ਵੀ ਆਦਮੀ ਇੰਡਸਟਰੀ ਲਗਾਏਗਾ ਰੁਪਿਆ ਇਨਵੈਸਟ ਕਰੇਗਾ ਉਹ ਉਥੋਂ ਦੇ ਹਾਲਾਤ ਨੂੰ ਵੇਖ ਕੇ ਹੀ ਕਦਮ ਚੁਕੇਗਾ । ਉਹ ਵੇਖੇਗਾ ਕਿ ਕਾਰੀਗਰ ਮਿਲਦੇ ਹਨ, ਦੂਸਰੀਆਂ ਸਹੂਲਤਾਂ ਮਿਲਦੀਆਂ ਹਨ ਕਿ ਨਹੀਂ । ਚਾਹੇ ਸਰਦਾਰ ਰਣਜੀਤ ਸਿੰਘ ਨੇ ਲਗਾਉਣੀ ਹੋਵੇ ਜਾਂ ਬਾਬੂ ਬਚਨ ਸਿੰਘ ਨੇ ਇੰਡਸਟਰੀ ਲਗਾਉਣੀ ਹੋਵੇ ਤਾਂ ਉਹ ਇਨ੍ਹਾਂ ਗੱਲਾਂ ਦਾ

[ कामरेड राम प्यारा]

जाती है, इन्क्वायरी वगैरा हो रही होती है तो उस इन्क्वायरी से वह अफसर घबराता है। जब इनक्वायरी कम्पलीट हो जाती है, वह मुजरिम भी साबत हो जाता है और केस होम मिनिस्टर या चीफ मिनिस्टर के पास पहुंच जाता है तब वह अफसर बहुत खुश होता है क्योंकि वह समझता है कि केस अब ठीक जगह पर पहुंच गया है। अब कोई पूछताछ नहीं होगी, कोई सजा नहीं होगी (घंटी) तो बैठने से पहले मैं यह निवेदन करना चाहता हूँ कि दास कमिशन की तरह यह भी उसी में शुमार हो सकते है। यह पानीपत का वाक्या यूनीक है। दास कमिशन भी यूनीक था और कहीं ऐसा न हो कि दास कमिशन यहां पर फिर दुहराया जाए। आपका शुक्रिया।

**Mr. Speaker ;** Bhagat Guran Das Hans.

**ਸਰਦਾਰ ਲਛਮਣ ਸਿੰਘ ਗਿਲ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਤੁਹਾਨੂੰ ਸ਼ਾਇਦ ਪਤਾ ਨਹੀਂ ਕਿ ਉਸ ਪਾਸੇ ਵਲੋਂ ਪਹਿਲੇ ਚਾਰ ਮੈਂਬਰ ਇਕੱਠੇ ਬੋਲ ਚੁੱਕੇ ਹਨ ਔਰ ਡਿਪਟੀ ਸਪੀਕਰ ਸਾਹਿਬਾ ਨੇ ਕਿਹਾ ਸੀ ਕਿ ਹੁਣ ਚਾਰ ਇਧਰੋਂ ਬੋਲਣਗੇ। ਪਰ ਤੁਸੀਂ ਫਿਰ ਉਧਰ ਤੋਂ ਕਾਲ ਕਰ ਦਿਤਾ ਹੈ।

**ਸ੍ਰੀ ਸਪੀਕਰ** : ਮੇਰੇ ਪਾਸ ਤਾਂ ਇਹ ਹੈ ਕਿ ਹੁਣ ਕਾਮਰੇਡ ਰਾਮ ਪਿਆਰਾ ਬੋਲ ਰਹੇ ਸੀ ਔਰ ਉਸ ਤੋਂ ਪਹਿਲੇ ਕਾਮਰੇਡ ਜੋਸ਼ ਬੋਲੇ ਸੀ। ਫਿਰ ਰੂਲਜ਼ ਵਿੱਚ ਲਿਖਿਆ ਹੋਇਆ ਹੈ ਕਿ ਅੱਜ ਘਟ ਤੋਂ ਘਟ ਅੱਧੇ ਘੰਟੇ ਲਈ ਗਿਲੋਟੀਨ ਲਗਣੀ ਹੈ। ਤੇ ਇਸ ਦਾ ਮਤਲਬ ਹੈ ਕਿ 3 ਵਜੇ ਬਹਿਸ ਖਤਮ ਹੋ ਜਾਣੀ ਚਾਹੀਦੀ ਹੈ ਔਰ ਇਸ ਤੋਂ ਪਹਿਲੇ 45 ਮਿੰਟ ਸਰਦਾਰ ਕਪੂਰ ਸਿੰਘ ਨੇ ਲੈਣੇ ਹਨ। ਤੇ ਸਾਡੇ ਪਾਸ 10 ਮਿੰਟ ਹਨ। ਅਗਰ ਪੰਜ ਪੰਜ ਮਿੰਟ ਲੈ ਕੇ ਬੋਲਣ ਤਾਂ ਦੋ ਮੈਂਬਰ ਬੋਲ ਸਕਦੇ ਹਨ। (According to the information at my disposal Comrade Ram Piara was speaking just now and before that Comrade Shamsher Singh had spoken. Further it is provided in the rules that Guillotine is to be applied at least half an hour before the adjournment of the House. Thus it means that this discussion will finish at 3.00 p. m. and before that the Finance Minister Sardar Kapur Singh has to be given 45 minutes for making the reply, so 10 minutes are left at our disposal. If an hon. Member is given 5 minutes then only two Members can speak.)

**ਭਗਤ ਗੁਰਾਂਦਾਸ ਹੰਸ** (ਹਰਿਆਣਾ, ਐਸ. ਸੀ.) : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹਾਂ ਜੋ ਤੁਸੀਂ ਮੈਨੂੰ ਵਕਤ ਦਿਤਾ ਹੈ। ਮੈਥੋਂ ਪਹਿਲੇ ਇਸ ਐਪਰੋਪਰੀਏਸ਼ਨ ਬਿਲ ਤੇ ਬਹੁਤ ਸਾਰੇ ਸੱਜਨ ਬੋਲ ਚੁੱਕੇ ਹਨ। ਮੈਂ ਹਰੀਜਨਾਂ ਦੇ ਕਲਿਆਨ ਦੇ ਮੁਤੱਲਿਕ ਕੁਝ ਅਰਜ਼ ਕਰਨੀ ਚਾਹੁੰਦਾ ਹਾਂ। ਪਿਛਲੀ ਗੌਰਮਿੰਟ ਨੇ ਹਰੀਜਨ ਕਲਿਆਨ ਵਾਸਤੇ 3.86 ਕਰੋੜ ਰੁਪਏ ਹਰੀਜਨ ਕਲਿਆਨ ਟੈਕਸ ਰਾਹੀਂ ਇਕੱਠੇ ਕੀਤੇ ਸਨ ਔਰ 1.14 ਕਰੋੜ ਰੁਪਏ ਗੌਰਮਿੰਟ ਨੇ ਆਪਣੇ ਕੋਲੋਂ ਪਾ ਕੇ ਇਹ ਰਕਮ 5 ਕਰੋੜ ਪੂਰੀ ਕਰ ਦੇਣੀ ਸੀ। ਪਿੱਛੇ ਉਸ ਦਿਨ ਇਸ ਕਲਿਆਨ ਫੰਡ ਦੇ ਸਿਲਸਿਲੇ ਵਿੱਚ ਹਰੀਜਨ ਮੈਂਬਰਾਂ ਨੇ ਇਸ ਹਾਊਸ ਤੋਂ ਵਾਕ ਆਊਟ ਵੀ ਕੀਤਾ ਸੀ ਕਿਉਂਕਿ ਇਸ ਪੈਸੇ ਨੂੰ ਹਾਲਾਂ ਤਕ ਹਰੀਜਨਾਂ ਦੇ ਕਲਿਆਨ ਵਾਸਤੇ ਖਰਚ ਨਹੀਂ ਕੀਤਾ ਗਿਆ। ਲੇਕਿਨ ਉਸ ਤੋਂ ਬਾਅਦ ਚੀਫ ਮਨਿਸਟਰ ਸਾਹਿਬ ਨੇ ਹਰੀਜਨ ਐਮ. ਐਲ. ਏਜ਼. ਨੂੰ ਯਕੀਨ ਦਿਲਾਇਆ ਸੀ ਕਿ ਇਹ ਸਾਰਾ ਰੁਪਇਆ ਹਰੀਜਨਾਂ ਦੇ ਕਲਿਆਨ ਤੇ ਹੀ ਖਰਚ ਕੀਤਾ ਜਾਵੇਗਾ। ਇਸ ਤੇ ਹਰੀਜਨ ਮੈਂਬਰ ਬੜੇ ਖੁਸ਼ ਹੋ ਗਏ ਕਿ ਚੀਫ ਮਨਿਸਟਰ ਸਾਹਿਬ ਨੇ ਸਾਡੀ ਗੱਲ ਬੜੇ ਚੰਗੇ ਤਰੀਕੇ ਨਾਲ ਮੰਨ ਲਈ ਹੈ। ਇਸ ਬਾਰੇ ਮੈਂ ਆਪ ਦੀ ਰਾਹੀਂ ਫਿਨਾਂਸ ਮਨਿਸਟਰ ਸਾਹਿਬ

ਅੱਗੇ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਇਸ ਮਤਲਬ ਲਈ ਪੰਜ ਕਰੋੜ ਰੁਪਏ ਇਕਠਾ ਕੀਤਾ ਹੈ ਅਤੇ ਜੇਕਰ ਇਸ ਤਰ੍ਹਾਂ ਸੈਂਟਰਲ ਗੌਰਮਿੰਟ ਵੀ ਪੰਜ ਕਰੋੜ ਰੁਪਏ ਦੇ ਦੇਵੇ ਤਾਂ ਇਸ ਤਰ੍ਹਾਂ ਦਸ ਕਰੋੜ ਰੁਪਏ ਹੋ ਜਾਂਦੇ ਹਨ ਔਰ ਇਸ ਰੁਪਏ ਨੂੰ ਖਰਚ ਕਰਨ ਨਾਲ ਹਰੀਜਨਾਂ ਦਾ ਕਾਫੀ ਕਲਿਆਨ ਹੋ ਸਕਦਾ ਹੈ। ਔਰ ਇਸ ਦਾ ਉਨ੍ਹਾਂ ਤੇ ਬੜਾ ਚੰਗਾ ਅਸਰ ਪੈ ਸਕਦਾ ਹੈ। ਇਸ ਲਈ ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਆਪਣੀ ਮਨਿਸਟਰੀ ਅੱਗੇ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਛੜੀਆਂ ਸ਼੍ਰੇਣੀਆਂ ਦੇ ਭਲੇ ਲਈ ਇਨ੍ਹਾਂ ਨੂੰ ਦਿਲ ਖੋਲ੍ਹ ਕੇ ਫੰਡਜ਼ ਦੇਣੇ ਚਾਹੀਦੇ ਹਨ ਔਰ ਫਰਾਖਦਿਲੀ ਦਾ ਸਬੂਤ ਦੇਣਾ ਚਾਹੀਦਾ ਹੈ। ਪੰਜ ਕਰੋੜ ਰੁਪਏ ਤਾਂ ਪਹਿਲੇ ਇਸ ਫੰਡ ਵਿੱਚ ਹਨ ਔਰ ਪੰਜ ਕਰੋੜ ਰੁਪਏ ਆਪਣੇ ਕੋਲੋਂ ਪਾਣੇ ਚਾਹੀਦੇ ਹਨ ਔਰ ਪੰਜ ਕਰੋੜ ਸੈਂਟਰ ਕੋਲੋਂ ਲੈ ਕੇ ਹਰੀਜਨਾਂ ਦਾ ਕਲਿਆਨ ਹੋਣਾ ਚਾਹੀਦਾ ਹੈ। 10 ਲਖ ਰੁਪਏ ਦੀ ਰਕਮ ਇਨ੍ਹਾਂ ਨੇ ਹਰੀਜਨਾਂ ਨੂੰ ਕਰਜ਼ੇ ਦੇਣ ਵਾਸਤੇ ਖਰਚ ਕੀਤੀ ਹੈ ਪਰ ਪੰਜਾਬ ਵਿੱਚ 40 ਜਾਂ 42 ਲਖ ਆਬਾਦੀ ਹਰੀਜਨ ਦੀ ਹੈ। ਇਸ ਤਰ੍ਹਾਂ ਜੇਕਰ ਹਿਸਾਬ ਲਗਾਇਆ ਜਾਵੇ ਤਾਂ ਫੀ ਹਰੀਜਨਾ 25 ਨਵੇਂ ਪੈਸੇ ਕਰਜ਼ੇ ਵਜੋਂ ਆਉਂਦੇ ਨੇ। ਮੈਂ ਪੁਛਦਾ ਹਾਂ ਕਿ 25 ਨਵੇਂ ਪੈਸਿਆਂ ਨਾਲ ਇਕ ਹਰੀਜਨ ਦਾ ਕਲਿਆਨ ਹੋ ਸਕਦਾ ਹੈ ? ਇਨ੍ਹਾਂ ਨੇ ਇਲਾਨ ਤਾਂ ਇਹ ਕੀਤਾ ਸੀ ਕਿ ਦੋ ਦੋ ਹਜ਼ਾਰ ਰੁਪਏ ਫੀ ਹਰੀਜਨ ਕਰਜ਼ੇ ਦਿੱਤੇ ਜਾਣਗੇ। ਲੇਕਿਨ ਇਨ੍ਹਾਂ ਦਿਤੇ ਸਿਰਫ ਪੰਜ ਪੰਜ ਜਾਂ ਸਤ ਸਤ ਸੌ ਜਿਹੜੇ ਕਿ ਉਹ ਆਪ ਹੀ ਖਾ ਜਾਣਗੇ। ਔਰ ਉਨ੍ਹਾਂ ਰੁਪਿਆਂ ਨਾਲ ਕੋਈ ਕੰਮ ਨਹੀਂ ਸ਼ੁਰੂ ਕਰ ਸਕਣਗੇ। ਇਸ ਬਾਰੇ ਮੈਂ ਇਕ ਸੁਝਾਉ ਦਿੰਦਾ ਹਾਂ ਕਿ ਇਸ ਪੰਜ ਕਰੋੜ ਰੁਪਏ ਵਿਚੋਂ ਰੁਪਏ ਖਰਚ ਕਰਕੇ ਇਥੇ ਇਕ ਟੈਕਨੀਕਲ ਕਾਲੇਜ ਸਿਰਫ ਹਰੀਜਨਾਂ ਵਾਸਤੇ ਖੋਲਣਾ ਚਾਹੀਦਾ ਹੈ ਔਰ ਜੋ ਹਰੀਜਨਾਂ ਦੇ ਬੱਚੇ ਮੈਟਰਿਕ ਪਾਸ ਹੋਣ ਤਾਂ ਉਨ੍ਹਾਂ ਨੂੰ ਇਸ ਕਾਲੇਜ ਵਿੱਚ ਤਾਲੀਮ ਦਿੱਤੀ ਜਾਣੀ ਚਾਹੀਦੀ ਹੈ ਔਰ ਫੀ ਲੜਕਾ 100 ਰੁਪਏ ਮਹੀਨਾ ਵਜ਼ੀਫਾ ਮਿਲਦਾ ਚਾਹੀਦਾ ਹੈ ਔਰ ਕਿਤਾਬਾਂ ਮੁਫਤ ਮਿਲਨੀਆਂ ਚਾਹੀਦੀਆਂ ਹਨ ਔਰ ਫੀਸ ਮਾਫ ਹੋਣੀ ਚਾਹੀਦੀ ਹੈ। ਜਦ ਉਸ ਕਾਲੇਜ ਵਿਚੋਂ ਕੋਈ ਲੜਕਾ ਪਾਸ ਕਰਕੇ ਸਰਕਾਰੀ ਨੌਕਰੀ ਨਾ ਕਰਨਾ ਚਾਹੇ ਤਾਂ ਉਸ ਨੂੰ ਆਪਣਾ ਕੰਮ ਖੋਲ੍ਹਣ ਲਈ 10 ਜਾਂ 20 ਹਜ਼ਾਰ ਰੁਪਏ ਬਿਨਾ ਸੂਦ ਕਰਜ਼ੇ ਦੀ ਸ਼ਕਲ ਵਿੱਚ ਦਿਤੇ ਜਾਣੇ ਚਾਹੀਦੇ ਹਨ ਤਾਕਿ ਉਹ ਆਪਣਾ ਕਾਰੋਬਾਰ ਸ਼ੁਰੂ ਕਰ ਕੇ ਜੀਵਨ ਬਤੀਤ ਕਰ ਸਕੇ।

ਇਸ ਤਰ੍ਹਾਂ ਹਰੀਜਨਾਂ ਦਾ ਕਲਿਆਨ ਤਾਂ ਹੋ ਸਕਦਾ ਹੈ ਲੇਕਿਨ ਚਾਰ ਚਾਰ ਯਾ ਪੰਜ ਸੌ ਰੁਪਏ ਨਾਲ ਉਨ੍ਹਾਂ ਦਾ ਕਲਿਆਨ ਨਹੀਂ ਹੋ ਸਕਦਾ। ਪਿੱਛੇ ਹਰੀਜਨ ਮੈਂਬਰਾਂ ਦੀ ਇਕ ਮੀਟਿੰਗ ਚੌਧਰੀ ਚਾਂ ਰਾਮ, ਜੋ ਇਕ ਹਰੀਜਨ ਮਨਿਸਟਰ ਹਨ, ਨਾਲ ਹੋਈ ਸੀ। ਚੌਧਰੀ ਸੁੰਦਰ ਸਿਘ ਵੀ ਉਥੇ ਮੌਜੂਦ ਸਨ। ਚੌਧਰੀ ਸੁੰਦਰ ਸਿੰਘ ਨੇ ਨਹੀਂ ਸੀ ਕਿਹਾ ਕਿ ਵਾਕ ਆਊਟ ਕਰੋ। ਉਨ੍ਹਾਂ ਤਾਂ ਕਿਹਾ ਸੀ ਕਿ ਤੁਹਾਡਾ ਇਹ ਫਰਜ਼ ਹੈ ਕਿ ਤੁਸੀਂ ਇਸ ਬਾਰੇ ਵਿਚ ਫਿਨਾਂਸ ਮਨਿਸਟਰ ਸਾਹਿਬ ਨੂੰ ਮਿਲੋ। ਚੀਫ ਮਨਿਸਟਰ ਸਾਹਿਬ ਨੂੰ ਮਿਲੋ ਔਰ ਅਸੀਂ ਚੀਫ ਮਨਿਸਟਰ ਸਾਹਿਬ ਨੂੰ ਮਿਲੇ ਵੀ ਔਰ ਉਨ੍ਹਾਂ ਸਾਨੂੰ ਵਿਸ਼ਵਾਸ਼ ਦਿਲਾਇਆ ਕਿ ਤੁਹਾਡੇ ਪੈਸੇ ਦਾ ਖ਼ਿਆਲ ਰਖਿਆ ਜਾਵੇਗਾ। ਇਹ ਜੋ ਥੋੜੇ ਥੋੜੇ ਕਰਜ਼ੇ ਦਿੱਤੇ ਗਏ ਨੇ, ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨਾਲ ਹਰੀਜਨਾਂ ਦਾ ਕਲਿਆਨ ਹੋਣ ਵਾਲਾ ਨਹੀਂ। ਇਸ ਬਾਰੇ ਮੈਨੂੰ ਇਕ ਸ਼ੇਅਰ ਯਾਦ ਆਇਆ ਹੈ—

ਕਿਸ਼ਤੀਆਂ ਸਭ ਕੀ ਕਿਨਾਰੇ ਪੈ ਪਹੁੰਚ ਜਾਤੀ ਹੈਂ,
ਨਾ ਖ਼ੁਦਾ ਜਿਸ ਕਾ ਤੂ ਹੋ, ਉਸ ਕਾ ਖ਼ੁਦਾ ਹੋਤਾ ਹੈ।

ਫਿਰ ਮਾਨਯੋਗ ਸਪੀਕਰ ਸਾਹਿਬ, ਗੌਰਮਿਟ ਕਰੋੜਾਂ ਰੁਪਏ ਲੋਕਾਂ ਦੀ ਸਹਿਤ ਕਾਇਮ ਰਖਣ ਵਾਸਤੇ ਹਰ ਸਾਲ ਖਰਚ ਕਰਦੀ ਹੈ ਲੇਕਿਨ ਜੋ ਇਹ ਕੰਮ ਕਰਦੇ ਹਨ, ਮੇਰੀ ਮੁਰਾਦ ਸਵੀਪਰ ਪੇਸ਼ੇ ਤੋਂ ਹੈ, ਉਨ੍ਹਾਂ ਨੂੰ ਕੇਵਲ 95 ਜਾਂ 97 ਰੁਪਏ ਮਹੀਨਾ ਤਨਖਾਹ ਦਿੱਤੀ ਜਾਂਦੀ ਹੈ ਔਰ ਇਸ ਦੇ

[ਭਗਤ ਗੁਰਾਂ ਦਾਸ ਹੰਸ]

ਬਦਲੇ ਉਨ੍ਹਾਂ ਨੂੰ ਅਠ ਘੰਟੇ ਗੰਦਗੀ ਵਿੱਚ ਰਹਿਣਾ ਪੈਂਦਾ ਹੈ ਔਰ ਉਨ੍ਹਾਂ ਦੀ ਹਾਲਤ ਇਹ ਹੈ ਕਿ ਜੇਕਰ ਉਹ ਅੱਧਾ ਘੰਟਾ ਵੀ ਡਿਊਟੀ ਤੇ ਹਾਜ਼ਰ ਹੋਣ ਤੋਂ ਲੇਟ ਹੋ ਜਾਣ ਤਾਂ ਉਨ੍ਹਾਂ ਤੇ ਉਸ ਅੱਧੇ ਘੰਟੇ ਦੀ ਲੇਟ ਵਾਸਤੇ 8 ਜਾਂ 10 ਰੁਪਏ ਜੁਰਮਾਨਾ ਕਰਕੇ ਉਨ੍ਹਾਂ ਨੂੰ ਸਜ਼ਾ ਦਿਤੀ ਜਾਂਦੀ ਹੈ। ਇਸ ਲਈ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਸਵੀਪਰਜ਼ ਨੂੰ ਜਿਨ੍ਹਾਂ ਨੂੰ ਇਤਨਾ ਗੰਦਾ ਕੰਮ ਕਰਨਾ ਪੈਂਦਾ ਹੈ ਜਿਹੜਾ ਕੰਮ ਕੋਈ ਹੋਰ ਕਰਨ ਨੂੰ ਤਿਆਰ ਨਹੀਂ ਭਾਵੇਂ ਉਸ ਨੂੰ 500 ਰੁਪਏ ਮਹੀਨਾ ਵੀ ਆਫਰ ਕੀਤਾ ਜਾਏ, ਤਾਂ ਸਵੀਪਰਜ਼ ਤੋਂ 8 ਘੰਟੇ ਕੰਮ ਨਹੀਂ ਲੈਣਾ ਚਾਹੀਦਾ। ਬਲਕਿ ਉਨ੍ਹਾਂ ਨੂੰ ਡਿਊਟੀ ਆਵਰਜ਼ ਵਿੱਚ ਰੀਲੀਫ ਦੇਣਾ ਚਾਹੀਦਾ ਹੈ। ਉਨ੍ਹਾਂ ਤੋਂ 3 ਜਾਂ 4 ਘੰਟੇ ਹੀ ਕੰਮ ਲੈਣਾ ਚਾਹੀਦਾ ਹੈ .....(ਘੰਟੀ) ਸਪੀਕਰ ਸਾਹਿਬ, ਹਾਲੇ 5 ਮਿੰਟ ਹੀ ਨਹੀਂ ਹੋਏ। ਮੈਂ ਹੁਣੇ ਖਤਮ ਕਰ ਦਿੰਦਾ ਹਾਂ।

ਮੈਂ ਬੇਨਤੀ ਕਰ ਰਿਹਾ ਸੀ ਕਿ ਉਨ੍ਹਾਂ ਦੇ ਡਿਊਟੀ ਆਵਰਜ਼ ਸਿਰਫ ਦੋ ਜਾਂ ਤਿੰਨ ਘੰਟੇ ਕਰ ਦੇਣੇ ਚਾਹੀਦੇ ਹਨ ਤਾਕਿ ਉਹ ਸਾਰਾ ਦਿਨ ਗੰਦ ਵਿੱਚ ਨਾ ਰਹਿਣ ਅਰ ਬਾਕੀ ਦਾ ਵਕਤ ਆਪਣੇ ਬਚਿਆਂ ਦੀ ਦੇਖ ਭਾਲ ਕਰ ਸਕਣ। ਉਨ੍ਹਾਂ ਦੇ ਬਚਿਆਂ ਨੂੰ ਸਕੂਲਾਂ ਵਿੱਚ ਮੁਫਤ ਤਾਲੀਮ ਦੇਣ ਦਾ ਇੰਤਜ਼ਾਮ ਹੋਣਾ ਚਾਹੀਦਾ ਹੈ ਔਰ ਉਨ੍ਹਾਂ ਨੂੰ ਕਿਤਾਬਾਂ ਵੀ ਮੁਫਤ ਮਿਲਣੀਆਂ ਚਾਹੀਦੀਆਂ ਹਨ।

**Mr. Speaker :** Please wind up now.

**ਭਗਤ ਗੁਰਾਂ ਦਾਸ ਹੰਸ** : ਬਸ ਸਪੀਕਰ ਸਾਹਿਬ, ਇਕ ਗੱਲ ਮੈਂ ਆਪਣੇ ਹਲਕੇ ਬਾਰੇ ਕਹਿਣੀ ਹੈ। ਮੇਰਾ ਜ਼ਿਲਾ ਹੁਸ਼ਿਆਰਪੁਰ ਹੈ ਜਿਹੜਾ ਦੇਸ਼ ਭਗਤ ਔਰ ਇਨਕਲਾਬ ਪਸੰਦਾਂ ਲਈ ਮਸ਼ਹੂਰ ਹੈ ਔਰ ਉਥੋਂ ਦੀ ਧਰਤੀ ਨੇ ਬੜੇ ਬੜੇ ਮੁਦੱਬਰ ਆਦਮੀ ਜੰਮੇਂ ਹਨ। ਉਸ ਜ਼ਿਲ੍ਹੇ ਵਿੱਚ ਭਾਖੜਾ ਡੈਮ ਬਣਿਆ ਹੈ ਜਿਥੋਂ ਇਤਨੀ ਬਿਜਲੀ ਤਿਆਰ ਕੀਤੀ ਜਾ ਰਹੀ ਹੈ ਪਰ ਉਥੋਂ ਹੁਸ਼ਿਆਰਪੁਰ ਨੂੰ ਬਿਜਲੀ ਨਹੀਂ ਦਿੱਤੀ ਗਈ। ਫਿਰ ਉਸ ਜ਼ਿਲ੍ਹੇ ਦੇ ਪਾਸ ਇਕ ਦਰਿਆ ਬਿਆਸ ਚਲਦਾ ਹੈ ਉਸ ਦਰਿਆ ਤੋਂ ਵੀ ਉਸ ਜ਼ਿਲੇ ਨੂੰ ਕੋਈ ਫਾਇਦਾ ਨਹੀਂ ਪਹੁੰਚਦਾ। ਇਸ ਲਈ ਮੈਂ ਸਰਕਾਰ ਅਗੇ ਬੇਨਤੀ ਕਰਦਾ ਹਾਂ ਕਿ ਉਸ ਜ਼ਿਲ੍ਹੇ ਵਿੱਚ ਜਿੱਥੇ ਨਹਿਰਾਂ ਨਹੀਂ ਹਨ ਉਥੇ ਟਿਊਬਵੈਲ ਲਗਾਏ ਜਾਣ ਖਾਸ ਤੌਰ ਤੇ ਕੰਡੀ ਦੇ ਇਲਾਕੇ ਵਿੱਚ ਇਹ ਬਹੁਤ ਜ਼ਰੂਰੀ ਹੈ। ਉਥੇ ਟਿਊਬਵੈਲ ਸਰਕਾਰੀ ਤੌਰ ਤੇ ਲਗਾਏ ਜਾਣ ਔਰ ਲਗਾ ਕੇ ਗ਼ਰੀਬ ਲੋਕਾਂ ਨੂੰ ਦਿੱਤੇ ਜਾਣ ਤਾਕਿ ਉਹ ਜਿਹੜਾ ਨਾਹਰਾ ਪੂਜਨੀਏ ਸ਼ਾਸਤਰੀ ਜੀ ਨੇ ਸਾਨੂੰ ਦਿੱਤਾ ਸੀ, ਜੈ ਕਿਸਾਨ ਔਰ ਜੈ ਜਵਾਨ, ਉਸ ਤੇ ਅਮਲ ਹੋ ਸਕੇ।

**ਸਰਦਾਰ ਲਛਮਨ ਸਿੰਘ ਗਿਲ** (ਜਗਰਾਉਂ) : ਸਪੀਕਰ ਸਾਹਿਬ ਅਜ ਸਾਡੇ ਸਾਹਮਣੇ ਐਪਰੋਪਰੀਏਸ਼ਨ ਬਿਲ ਹੈ ਔਰ ਮੈਂ ਵੀ ਇਸ ਦੀ ਤਾਈਦ ਕਰਦਾ ਹਾਂ ਔਰ ਕਹਿੰਦਾ ਹਾਂ ਕਿ ਇਹ ਪਾਸ ਹੋ ਜਾਣਾ ਚਾਹੀਦਾ ਹੈ। ਲੇਕਿਨ ਮੈਂ ਇਹ ਬੇਨਤੀ ਜ਼ਰੂਰ ਕਰਦਾ ਹਾਂ ਕਿ ਸਰਕਾਰ ਨੂੰ ਕੋਈ ਮੇਜਰ ਪਾਲੀਸੀਆਂ ਬਾਰੇ ਹੁਣ ਡੀਸੀਜ਼ਨਜ਼ ਨਹੀਂ ਲੈਣੇ ਚਾਹੀਦੇ ਔਰ ਲਾਗੂ ਨਹੀਂ ਕਰਨੇ ਚਾਹੀਦੇ। ਔਰ ਨਾ ਹੀ ਇਸ ਵੇਲੇ ਕਿਸੇ ਹੈਡ ਆਫ ਦੀ ਡਿਪਾਰਟਮੈਂਟ ਨੂੰ ਛੁੱਟੀ ਦੇਣੀ ਚਾਹੀਦੀ ਹੈ ਔਰ ਨਾ ਹੀ ਕਿਸੇ ਦੀ ਤਬਦੀਲੀ ਕਰਨੀ ਚਾਹੀਦੀ ਹੈ ਔਰ ਨਾ ਹੀ ਕਿਸੇ ਨੂੰ ਮਜਬੂਰ ਕਰਨਾ ਚਾਹੀਦਾ ਹੈ ਕਿ ਉਹ ਰੀਟਾਇਰ ਹੋ ਜਾਵੇ ਕਿਉਂਕਿ ਇਸ ਵੇਲੇ ਜੋ ਹਾਲਾਤ ਹਨ, ਉਹ ਇਨ੍ਹਾਂ ਚੀਜ਼ਾਂ ਦੀ ਮੰਗ ਕਰਦੇ ਹਨ ਕਿਉਂਕਿ ਇਹ ਸਟੇਟ ਤਿੰਨਾਂ ਸਟੇਟਸ ਵਿੱਚ ਤਕਸੀਮ ਕੀਤੀ ਜਾ ਰਹੀ ਹੈ, ਇਸ ਲਈ ਸਾਨੂੰ ਤਜਰਬੇਕਾਰ ਅਫਸਰਾਂ ਦੀ ਬੜੀ ਲੋੜ ਰਹਿਣੀ ਹੈ। ਇਸ ਕਰਕੇ ਨਾ ਕਿਸੇ ਨੂੰ ਫੋਰਸੀਬਲੀ ਛੁੱਟੀ ਭੇਜਣ ਦੀ ਸਰਕਾਰ ਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਔਰ ਨਾ ਹੀ ਕਿਸੇ ਨੂੰ ਸੈਂਟਰਲ ਗੌਰਮਿੰਟ ਵਿੱਚ ਵਾਪਸ ਜਾਣ ਤੇ ਮਜਬੂਰ ਹੀ ਕਰਨਾ ਚਾਹੀਦਾ ਹੈ।

ਦੂਸਰੀ ਗਲ ਇਹ ਹੈ ਕਿ ਜਿਥੇਂ ਸੈਂਟਰਲ ਗੌਰਮਿੰਟ ਨੇ ਔਰ ਦੇਸ਼ ਦੀ ਜੋ ਸਭ ਤੋਂ ਵੱਡੀ ਜਮਾਤ ਹੈ ਮੇਰੀ ਮੁਰਾਦ ਕਾਂਗਰਸ ਤੋਂ ਹੈ ਉਸ ਦੀ ਵਰਕਿੰਗ ਕਮੇਟੀ ਨੇ ਜੋ ਇਹ ਫੈਸਲਾ ਕਰ ਦਿੱਤਾ ਹੈ ਕਿ ਪੰਜਾਬ ਦੇ ਬੋਲੀ ਦੇ ਆਧਾਰ ਤੇ ਤਿੰਨ ਹਿੱਸੇ ਕਰ ਦਿਤੇ ਜਾਣ, ਯਾਨੀ ਪਜਾਬੀ ਸੂਬਾ, ਹਰਿਆਣਾ ਪ੍ਰਾਂਤ ਔਰ ਵਿਸ਼ਾਲ ਹਿਮਾਚਲ ਬਣਾਇਆ ਜਾਵੇ । ਤਾਂ ਮੈਂ ਸਮਝਦਾ ਹਾਂ ਕਿ ਇਸ ਦੇ ਇਸ ਫੈਸਲੇ ਤੇ ਸਾਰੇ ਪੰਜਾਬ ਵਿੱਚ ਇਕ ਬੜੀ ਭਾਰੀ ਖੁਸ਼ੀ ਦੀ ਲਹਿਰ ਦੌੜ ਗਈ ਹੈ ਔਰ ਇਸ ਫੈਸਲੇ ਦਾ ਬੜੀ ਚਾਹ ਨਾਲ ਇਸਤਕਬਾਲ ਕੀਤਾ ਜਾ ਰਿਹਾ ਹੈ । ਇਸ ਵਿੱਚ ਕੋਈ ਸ਼ਕ ਨਹੀਂ ਕਿ ਕਈ ਲੋਕ ਕੁਝ ਸੈਂਟੀਮੈਂਟਸ ਦੀ ਵਜ੍ਹਾ ਨਾਲ ਇਸ ਫੈਸਲੇ ਦੇ ਖਿਲਾਫ ਹਨ ਔਰ ਉਨ੍ਹਾਂ ਇਥੇ ਕੁਝ ਗੜ ਬੜ ਪੈਦਾ ਕਰਨ ਦੀ ਵੀ ਕੋਸ਼ਿਸ਼ ਕੀਤੀ ਹੈ ਪਰ ਮੈਂ ਸਮਝਦਾ ਹਾਂ ਕਿ ਇਸ ਗੜਬੜ ਲਈ ਗੌਰਮਿੰਟ ਖੁਦ ਜ਼ਿੰਮੇਵਾਰ ਹੈ ਔਰ ਇਹ ਕਈ ਮਨਿਸਟਰਾਂ ਦੀ ਉਕਸਾਹਟ ਦੀ ਵਜ੍ਹਾ ਨਾਲ ਹੋਈ ਹੈ ਔਰ ਇਸ ਨਾਲ ਪੰਜਾਬ ਦਾ ਕਾਫੀ ਨੁਕਸਾਨ ਹੋਇਆ ਹੈ । ਪਰ ਮੈਂ ਕਹਿੰਦਾ ਹਾਂ ਕਿ ਇਸ ਸਾਰੀ ਚੀਜ਼ ਨੂੰ ਸਾਨੂੰ ਹੁਣ ਭੁਲ ਜਾਣਾ ਚਾਹੀਦਾ ਹੈ । ਔਰ ਹੁਣ ਇਹ ਸਾਰੀਆਂ ਚੀਜ਼ਾਂ ਰਲ ਮਿਲ ਕੇ ਜਲਦੀ ਨਾਲ ਮੁਕੰਮਲ ਕਰਕੇ ਇਸ ਫੈਸਲੇ ਨੂੰ ਅਮਲੀ ਰੂਪ ਦੇਣਾ ਚਾਹੀਦਾ ਹੈ ਔਰ ਭਾਵੇਂ ਕੋਈ ਹਰਿਆਣੇ ਵਿੱਚ ਰਹਿੰਦਾ ਹੈ ਜਾਂ ਪੰਜਾਬੀ ਸੂਬੇ ਵਿੱਚ ਰਹਿੰਦਾ ਹੈ ਔਰ ਭਾਵੇਂ ਉਹ ਕਿਸੇ ਵੀ ਸ਼੍ਰੇਣੀ ਨਾਲ ਤਅਲੁਕ ਰਖਦਾ ਹੈ, ਉਨ੍ਹਾਂ ਸਾਰਿਆਂ ਨੂੰ ਅਪਣੀ ਅਪਣੀ ਥਾਂ ਤੇ ਹੀ ਰਹਿਣਾ ਚਾਹੀਦਾ ਹੈ । ਉਨ੍ਹਾਂ ਲਈ ਕੋਈ ਖਤਰੇ ਦੀ ਗਲ ਨਹੀਂ ਹੈ । ਭਾਵੇਂ ਕੋਈ ਕਾਰਖਾਨੇਦਾਰ ਹੈ ਤੇ ਭਾਵੇਂ ਕੋਈ ਹੋਰ ਹੈ, ਇਥੇ ਨਾ ਕੋਈ ਮਾਈਨਾਰੇਟੀ ਦਾ ਸਵਾਲ ਹੋਵੇਗਾ ਔਰ ਨਾ ਕਿਸੇ ਨਾਲ ਜ਼ੁਲਮ ਹੋਵੇਗਾ । ਇਹ ਸਾਨੂੰ ਸਭ ਨੂੰ ਚੰਗੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ ।

ਇਥੇ ਇਸ ਤਰ੍ਹਾਂ ਦੀਆਂ ਜੋ ਗੱਲਾਂ ਕੀਤੀਆਂ ਜਾਂਦੀਆਂ ਹਨ ਉਹ ਜਾਂ ਤਾਂ ਉਹ ਲੋਕ ਕਹਿੰਦੇ ਹਨ ਜੋ ਦੇਸ਼ ਦੇ ਵਫਾਦਾਰ ਨਹੀਂ ਹਨ ਜਾਂ ਜੋ ਆਪਣੀ ਲੀਡਰੀ ਚਮਕਾਉਣ ਲਈ ਕਰਦੇ ਹਨ ਜਾਂ ਉਹ ਕਰਦੇ ਹਨ ਜੋ ਸਮਝਦੇ ਹਨ ਕਿ ਸਾਡੀਆ ਕੁਰਸੀਆਂ ਖੋਹੀਆਂ ਜਾ ਰਹੀਆਂ ਹਨ । ਸਾਨੂੰ ਬੜੀ ਖੁਸ਼ੀ ਹੋਵੇਗੀ ਅਗਰ ਅਸੀਂ ਅਪਣੇ ਸੂਬੇ ਨੂੰ ਤਰੱਕੀ ਵਲ ਲੈ ਜਾਈਏ । ਇਥੇ ਸਾਰੇ ਭਰਾ ਭਰਾ ਹਨ, ਸਾਰੇ ਹਿੰਦੋਸਤਾਨੀ ਹਨ ਅਤੇ ਅਸੀਂ ਸਭ ਨੇ ਰਲ ਕੇ ਸੂਬੇ ਦੀ ਸੇਵਾ ਕਰਨੀ ਹੈ ਅਤੇ ਜਦੋਂ ਕੋਈ ਇਸ ਮੁਲਕ ਵਲ ਮਾੜੀ ਅੱਖ ਕਰੇ ਤਾਂ ਜਿਸ ਤਰ੍ਹਾਂ ਪਹਿਲਾਂ ਪੰਜਾਬ ਨੇ ਸੇਵਾ ਕੀਤੀ ਹੈ ਇਸੇ ਤਰ੍ਹਾਂ ਫਿਰ ਉਸ ਤੋਂ ਵੀ ਵਧ ਜ਼ੋਰ ਲਾਕੇ ਦੇਸ਼ ਦੇ ਡਿਫੈਂਸ ਵਿੱਚ ਲਗ ਜਾਈਏ । ਨਾਲ ਹੀ ਇਹ ਵੀ ਕਹਿੰਦਾ ਹਾਂ ਕਿ ਇਥੇ ਕਾਰਖਾਨਿਆਂ ਵਿੱਚ ਉਸੇ ਤਰ੍ਹਾਂ ਕੰਮ ਹੋਣਾ ਚਾਹੀਦਾ ਹੈ ਅਤੇ ਮੈਂ ਬਤੌਰ ਜਨਰਲ ਸਕੱਤਰ ਸ਼੍ਰੋਮਨੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜ਼ਿਮੇਦਾਰੀ ਨਾਲ ਕਹਿੰਦਾ ਹਾਂ ਕਿ ਇਥੇ ਕਿਸੇ ਨਾਲ ਭਾਵੇਂ ਉਹ ਹਿੰਦੂ ਹੋਵੇ ਜਾਂ ਸਿਖ ਧਕਾ ਨਹੀਂ ਹੋਣ ਦਿੱਤਾ ਜਾਵੇਗਾ । ਮਾਈ–ਨੌਰਿਟੀ ਦਾ ਅਗਰ ਇਕ ਕਤਰਾ ਖੂਨ ਵੀ ਡੁੱਲੇਗਾ ਤਾਂ ਅਸੀਂ ਸਭ ਤੋਂ ਪਹਿਲੇ ਹੋਵਾਂਗਾ ਜੋ ਆਪਣੀਆਂ ਜ਼ਿੰਦਗੀਆਂ ਕੁਰਬਾਨ ਕਰਾਂਗੇ । ਸਾਨੂੰ ਹਰਿਆਣੇ ਲਈ ਵੀ ਨੇਕ ਭਾਵਨਾ ਰਖਣੀ ਚਾਹੀਦੀ ਹੈ, ਹਿਮਾਚਲ ਪ੍ਰਦੇਸ਼ ਲਈ ਵੀ ਨੇਕ ਭਾਵਨਾ ਰਖਣੀ ਚਾਹੀਦੀ ਹੈ । ਜਿਸ ਤਰ੍ਹਾਂ ਕਿਸੇ ਜ਼ਿਲ੍ਹੇ ਵਿਚ ਕਿਸੇ ਹੋਰ ਜ਼ਿਲ੍ਹੇ ਦੀ ਕੋਈ ਤਸੀਲ ਮਿਲਾਈ ਜਾ ਰਹੀ ਹੋਵੇ ਉਸੇ ਤਰ੍ਹਾਂ ਇਥੇ ਵੀ ਕੋਈ ਮਤ ਭੇਦ ਨਹੀਂ ਹੋਣਾ ਚਾਹੀਦਾ । ਸਾਨੂੰ ਪੂਰੀ ਵਫਾਦਾਰੀ ਤੋਂ ਕੰਮ ਲੈਣਾ ਚਾਹੀਦਾ ਹੈ । ਮੈਂ ਪੂਰੀ ਜ਼ਿੰਮੇਦਾਰੀ ਨਾਲ ਕਹਿ ਸਕਦਾ ਹਾਂ ਕਿ ਅਸੀਂ ਜੋ ਵੀ ਗੱਲਾਂ ਕਹੀਆਂ ਹਨ ਉਹ ਕਿਸੇ ਗਲਤਫਹਿਮੀ ਦੀ ਬਿਨਾ ਤੇ, ਕਿਸੇ ਜ਼ਾਤੀਆਤ ਦੀ ਬਿਨਾ ਤੇ, ਫਿਰਕਾਦਾਰੀ ਦੀ ਬਿਨਾ ਤੇ ਨਹੀਂ ਕਹੀਆਂ । ਇਹ ਇਕ ਇਤਿਹਾਸਕ ਗੱਲ ਹੈ, ਨਵਾਂ ਇਤਿਹਾਸ ਲਿਖਿਆ ਜਾ ਰਿਹਾ ਹੈ । ਇਸ ਵੇਲੇ ਕੋਈ ਐਸਾ ਕੰਮ ਨਹੀਂ ਕਰਨਾ ਚਾਹੀਦਾ ਜਿਸ ਲਈ ਸਾਨੂੰ ਬਾਅਦ ਵਿੱਚ ਸ਼ਰਮਿਦਗੀ ਉਠਾਉਣੀ ਪਵੇ । ਨਵੇਂ ਨੁਮਾਇੰਦੇ ਚੁਣੇ ਜਾਣੇ ਹਨ । ਇਹ ਸਰਕਾਰ ਕੇਅਰ ਟੇਕਰ ਸਰਕਾਰ ਹੀ ਹੈ ਅਤੇ ਸਾਰਾ ਕੰਮ ਨਿਹਾਇਤ ਸ਼ਾਂਤੀ ਨਾਲ ਚਲਣਾ ਚਾਹੀਦਾ ਹੈ ।

[ ਸਰਦਾਰ ਲਛਮਣ ਸਿੰਘ ਗਿੱਲ ]

ਮੇਰੇ ਪਾਸ ਇਸ ਗੱਲ ਦਾ ਸਬੂਤ ਹੈ ਕਿ ਇਸ ਸੂਬੇ ਵਿਚ ਜਿੰਨੀ ਵੀ ਕਤਲੋ ਗਾਰਤ ਹੋਈ ਹੈ ਉਹ ਕਿਸੇ ਪਾਰਟੀ ਨੇ ਨਹੀਂ ਕਰਾਈ ਬਲਕਿ ਟ੍ਰੈਯਰੀ ਬੈਂਚਿਜ਼ ਤੇ ਬੈਠੇ ਇਕ ਦੋ ਵਜ਼ੀਰਾਂ ਨੇ ਕਰਵਾਈ ਹੈ। ਇਸ ਗੱਲ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਅਗਰ ਇਸ ਸਰਕਾਰ ਨੇ ਜੁਡੀਸ਼ਲ ਇਨਕੁਆਇਰੀ ਨਾ ਕਰਵਾਈ ਤਾਂ ਅਸੀਂ ਇਹ ਗੱਲ ਪੰਜਾਬ ਦੇ ਲੋਕਾਂ ਵਲੋਂ ਕਹਿੰਦੇ ਹਾਂ ਕਿ ਪੰਜਾਬੀ ਸੂਬੇ ਵਿੱਚ ਭਾਵੇਂ ਕਿਸੇ ਵੀ ਪਾਰਟੀ ਦੀ ਸਰਕਾਰ ਹੋਵੇ, ਉਸ ਨੂੰ ਰਾਏ ਆਮਾ ਇਹ ਕਹੇਗਾ ਕਿ ਪਤਾ ਕਰੋ ਕਿਨ੍ਹਾਂ ਨੇ ਇਸ ਸੂਬੇ ਦੀਆਂ ਪਵਿੱਤਰ ਚੀਜ਼ਾਂ ਨੂੰ ਸਾੜਿਆ ਅਤੇ ਲੋਕਾਂ ਨੂੰ ਮਾਰਿਆ ਹੈ। ਮੈਂ ਆਪ ਦੇ ਰਾਹੀਂ ਇਸ ਸਰਕਾਰ ਨੂੰ ਕਹਾਂਗਾ ਕਿ ਇਸ ਗੱਲ ਦੀ ਜੁਡੀਸ਼ਲ ਇਨਕੁਆਇਰੀ ਕਰੇ ਤਾਕਿ ਲੋਕਾਂ ਨੂੰ ਅਸਲੀਅਤ ਦਾ ਪਤਾ ਲਗੇ।

## NAMING OF A MEMBER

**चौधरी नेत राम** : On a point of order, Sir. स्पीकर साहिब, मेरी दरखास्त है कि मुझे अपनी पार्टी के विचार रखने के लिये चाहे दो ही मिनट दें मगर दें सही।

**श्री अध्यक्ष** : बैठिए। मेरे पास एक लम्बी लिस्ट है। वह सारे अकामोडेट नहीं हो सकते। आप इस सैशन में कई दफा बोल चुके हैं। अब फिनांस मिनिस्टर साहिब बोलेंगे। (The hon. Member may resume his seat. I have with me a long list of Members who want to take part in the discussion. The hon. Member has already spoken so many times during this session. Now the hon. Finance Minister will speak.)

**चौधरी नेत राम** : स्पीकर साहिब सिर्फ दो मिनट दे दें -- मैं प्रार्थना करता हूँ कि मुझे सिर्फ दो मिनट ही दें (विघ्न)

**श्री अध्यक्ष** : नहीं, आप बैठिए। (No. the hon. Member may resume his seat.)

**चौधरी नेतराम** : मैंने सिर्फ इतना ही अर्ज़ करना है....यह जो दो करोड़ 57 लाख..... (विघ्न)

**श्री अध्यक्ष** : बैठिए। (The hon. Member may resume his seat.)

**चौधरी नेत राम** : यह बजट पास नहीं होना चाहिए... (विघ्न)

**श्री अध्यक्ष** : चूंकि आप डिसओबे करते हैं इसलिये आप बाहर चले जाइये। आपको आदत पड़ गई है। यह गलत बात है। (Since the hon. Member is disobeying the Chair he may leave the House. The hon. Member has formed this habit, it is not a good thing.)

(चौधरी नेतराम हाउस से बाहर चले गये।)

## THE PUNJAB APPROPRIATION (No. 2) BILL 1966 (*Resumption*)

**ਵਿੱਤ ਮੰਤਰੀ**: ਸਪੀਕਰ ਸਾਹਿਬ, ਪਹਿਲਾਂ ਮੈਂ ਉਨ੍ਹਾਂ ਆਨਰੇਬਲ ਮੈਂਬਰ ਸਾਹਿਬਾਨ ਦੀਆਂ ਗੱਲਾਂ ਨੂੰ ਟੇਕ ਅਪ ਕਰਦਾ ਹਾਂ ਜਿਨ੍ਹਾਂ ਨੇ ਸਭ ਤੋਂ ਪਹਿਲਾਂ ਇਸ ਐਪਰੋਪਰੀਏਸ਼ਨ ਬਿਲ ਤੇ ਆਪਣੇ ਖ਼ਿਆਲਾਤ ਦਾ ਇਜ਼ਹਾਰ ਕੀਤਾ ।

ਪੰਡਤ ਮੋਹਨ ਲਾਲ ਜੀ ਨੇ ਪਹਿਲੀ ਗੱਲ ਇਹ ਕਹੀ ਕਿ ਚੂੰਕਿ ਪੰਜਾਬ ਦੀ ਰੀਆਰਗੇਨਾਈ-ਜ਼ੇਸ਼ਨ ਹੋ ਰਹੀ ਹੈ, ਅਤੇ ਬਜਟ ਇਸ ਹਾਲਤ ਤੋਂ ਪਹਿਲਾਂ ਬਣਾਇਆ ਗਿਆ ਸੀ ਇਸ ਕਰਕੇ ਇਸ ਵਿੱਚ ਕੁਝ ਕਮੀਆਂ ਹਨ । ਇਸ ਲਈ ਉਨ੍ਹਾਂ ਕਮੀਆਂ ਨੂੰ ਪੂਰਾ ਕਰਨ ਲਈ ਜੋ ਟੈਕਸੇਸ਼ਨ ਤਜਵੀਜ਼ ਕੀਤੀ ਗਈ ਹੈ ਉਸ ਤੇ ਦੋਬਾਰਾ ਵਿਚਾਰ ਹੋਣਾ ਚਾਹੀਦਾ ਹੈ। ਉਨ੍ਹਾਂ ਦਾ ਖ਼ਿਆਲ ਸੀ ਕਿ ਅਗਰ ਕੋਈ ਰੀਆਰਗੇਨਾਈਜ਼ੇਸ਼ਨ ਹੋਈ ਤਾਂ ਉਸ ਤੋਂ ਮਗਰੋਂ ਇਨ੍ਹਾਂ ਕਮੀਆਂ ਨੂੰ ਪੂਰਾ ਕੀਤਾ ਜਾ ਸਕੇਗਾ । ਮੇਰੀ ਅਰਜ਼ ਇਹ ਹੈ ਕਿ ਇਹ ਗਵਰਨਮੈਂਟ ਨਹੀਂ ਚਾਹੁੰਦੀ ਕਿ ਅਗਰ ਕੋਈ ਰੀਆਰਗੇਨਾਈਜ਼ੇਸ਼ਨ ਹੋਵੇ ਤਾਂ ਨਵਿਆਂ ਯੂਨਿਟਸ ਤੇ ਇਹ ਸਰਕਾਰ ਕਿਸੇ ਤਰ੍ਹਾਂ ਦਾ ਭਾਰ ਇਕ ਖਸਾਰੇ ਦਾ ਬਜਟ ਦੇ ਕੇ ਉਨ੍ਹਾਂ ਤੇ ਨਹੀਂ ਪਾਉਣਾ ਚਾਹੁੰਦੀ ਜਿਸ ਨਾਲ ਕਿ ਉਨ੍ਹਾਂ ਨੂੰ ਕੋਈ ਤਕਲੀਫ ਪੇਸ਼ ਆਵੇ । ਮੈਂ ਇਸ ਚੀਜ਼ ਦੇ ਬਿਲਕੁਲ ਬਰਖਿਲਾਫ ਹਾਂ। ਅਜ ਤਕ ਪੰਜਾਬ ਦੇ ਲੋਕਾਂ ਨੇ ਪੰਜਾਬ ਸਰਕਾਰ ਦੀਆਂ ਫਿਨਾਂਸ਼ਲ ਪਾਲਿਸੀਜ਼ ਦੀ ਸਰਾਹਨਾ ਕੀਤੀ ਹੈ । ਅਸੀਂ ਹੁਣ ਦੂਜੀਆਂ ਮਨਿਸਟਰੀਆਂ ਦੇ ਸਪੁਰਦ ਪੰਜਾਬ ਦੀਆਂ ਫਾਈਨੈਂਸਿਜ਼ ਕਰਨੀਆਂ ਹਨ । ਇਸ ਲਈ ਸਾਡਾ ਫਰਜ਼ ਹੈ ਕਿ ਅਸੀਂ ਇਨ੍ਹਾਂ ਨੂੰ ਠੀਕ ਹਾਲਤ ਵਿੱਚ ਉਨ੍ਹਾਂ ਦੇ ਸਪੁਰਦ ਕਰੀਏ । ਇਸ ਲਈ ਜੋ ਟੈਕਸਿਜ਼ ਅਸੀਂ ਤਜਵੀਜ਼ ਕੀਤੇ ਹਨ ਸਾਡਾ ਇਹ ਫਰਜ਼ ਬਣਦਾ ਹੈ ਕਿ ਅਸੀਂ ਉਨ੍ਹਾਂ ਨੂੰ ਲਗਾ ਕੇ ਜਿਤਨਾ ਖਸਾਰਾ ਹੈ ਉਸ ਨੂੰ ਪੂਰਾ ਕਰੀਏ । ਉਨ੍ਹਾਂ ਦੀ ਤਜਵੀਜ਼ ਹੈ ਕਿ ਇਹ ਟੈਕਸ ਲਾਗੂ ਨਾ ਕੀਤੇ ਜਾਣ । ਦੂਸਰੇ ਪਾਸੇ ਖਸਾਰਾ ਦੂਰ ਕਰਨ ਲਈ ਉਨ੍ਹਾਂ ਨੇ ਰੀਟਰੈਂਚਮੈਂਟ ਕਰਨ ਦੀ ਤਜਵੀਜ਼ ਕੀਤੀ ਹੈ । ਮੈਂ ਪਹਿਲਾਂ ਹੀ ਅਰਜ਼ ਕਰ ਚੁੱਕਾ ਹਾਂ ਕਿ ਸਾਨੂੰ ਆਪਣੇ ਅਗਲੇ ਪੰਜ-ਸਾਲਾ ਪਲਾਨ ਲਈ ਟੈਕਸ ਲਗਾਉਣੇ ਜ਼ਰੂਰੀ ਸਨ। ਇਸ ਵੇਲੇ ਅਗਲੇ ਸਾਲ ਦੇ ਪਲੈਨ ਖਰਚੇ ਵਿੱਚ ਪੰਜ ਕਰੋੜ ਰੁਪਏ ਦਾ ਖਸਾਰਾ ਨਜ਼ਰ ਆਉਂਦਾ ਸੀ ਉਸ ਨੂੰ ਪੂਰਾ ਕਰਨ ਲਈ ਇਹ ਜ਼ਰੂਰੀ ਹੋ ਗਿਆ ਸੀ ਕਿ 2–3 ਕਰੋੜ ਰੁਪਏ ਦੇ ਦਰਮਿਆਨ ਐਡੀਸ਼ਨਲ ਟੈਕਸੇਸ਼ਨ ਕੀਤੀ ਜਾਵੇ । ਪਲੈਨਿੰਗ ਕਮਿਸ਼ਨ ਨੇ ਕਿਹਾ ਕਿ ਅਗਰ ਪੰਜਾਬ ਸਰਕਾਰ 5 ਕਰੋੜ ਰੁਪਏ ਦਾ ਖਸਾਰਾ ਪੂਰਾ ਕਰ ਦੇਵੇ, 2 ਕਰੋੜ 20 ਲਖ ਰੁਪਏ ਦੀ ਐਡੀਸ਼ਨਲ ਟੈਕਸੇਸ਼ਨ ਕਰ ਦੇਵੇ ਤਾਂ 2 ਕਰੋੜ 20 ਲਖ ਰੁਪਏ ਦੀ ਹੋਰ matching grant, Central Government ਬਤੌਰ contribution ਦੇ ਸਾਨੂੰ ਦੇਵੇਗੀ ਤਾਕਿ ਅਗਲੇ 5 ਸਾਲਾਂ ਵਿਚ ਪਲੈਨ 60 ਕਰੋੜ ਰੁਪਏ ਦੀ ਪੂਰੀ ਹੋ ਸਕੇ। ਸੋ ਅਰਜ਼ ਕਰਦਾ ਹਾਂ ਕਿ ਟੈਕਸ ਲਾਉਣ ਨਾਲ ਗਵਰਨਮੈਂਟ ਨੂੰ ਕੋਈ ਖ਼ੁਸ਼ੀ ਨਹੀਂ ਹੁੰਦੀ ਬਲਕਿ ਟੈਕਸ ਲਾਉਣ ਦਾ ਕੰਮ ਸਭ ਤੋਂ ਅਨਪਲੈਜ਼ੰਟ ਟਾਸਕ ਹੈ ਮਗਰ ਜਿੱਥੇ ਪਤਾ ਲੱਗ ਜਾਵੇ ਕਿ 8 ਆਨੇ ਦੇ ਕੇ ਆਪਣੀ ਜੇਬ ਵਿਚੋਂ 8 ਆਨੇ ਹੋਰ ਮਿਲਦੇ ਹਨ ਤਾਂ ਫਿਰ ਆਪਣੀ ਜੇਬ ਵਿਚੋਂ 8 ਆਨੇ ਕਢਣ ਵਿੱਚ ਸੰਕੋਚ ਨਹੀਂ ਕਰਨਾ ਚਾਹੀਦਾ ।

ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਟੈਕਸੇਸ਼ਨ ਲਗਾਣ ਤੋਂ ਬਾਅਦ ਅਤੇ ਇਸ ਹਾਊਸ ਦੀ ਐਪਰੂਵਲ ਤੋਂ ਬਾਅਦ ਕਿਸੇ ਤਰ੍ਹਾਂ ਦੀ ਵੀ ਸਖਤੀ ਕਿਸੇ ਨਾਲ ਨਹੀਂ ਕੀਤੀ ਜਾਵੇਗੀ। ਮੈਂ ਇਸ ਗਲ ਦਾ ਯਕੀਨ ਹਾਊਸ ਨੂੰ ਦਿਵਾ ਸਕਦਾ ਹਾਂ । ਅਤੇ ਇਨ੍ਹਾਂ ਟੈਕਸਾਂ ਦਾ ਕਿਸੇ ਤਰ੍ਹਾਂ ਵੀ ਨਾਜਾਇਜ਼ ਇਸਤੇਮਾਲ ਨਹੀਂ ਕੀਤਾ ਜਾਵੇਗਾ ਅਤੇ ਕਦੇ ਵੀ ਇਹ ਕੋਸ਼ਿਸ਼ ਨਹੀਂ ਕੀਤੀ ਜਾਵੇਗੀ ਕਿ ਇਨ੍ਹਾਂ ਟੈਕਸਾਂ ਦੇ ਬਹਾਨੇ ਜ਼ਿਆਦਾ ਤੋਂ ਜ਼ਿਆਦਾ ਇਨਕਮ ਸਰਕਾਰ ਦੀ ਵਧਾਈ ਜਾਵੇ । ਇਸ ਲਈ ਜਿਵੇਂ ਕਿ ਮੈਂ ਪਹਿਲਾਂ ਅਰਜ਼ ਕਰ ਚੁਕਿਆ ਹਾਂ ਹਰ ਗੌਰਮਿੰਟ ਦਾ ਇਹ

[ਵਿੱਤ ਮੰਤਰੀ]

ਫਰਜ਼ ਬਣ ਜਾਂਦਾ ਹੈ ਕਿ ਜਿਥੋਂ ਤਕ ਹੋ ਸਕੇ ਸੂਬੇ ਦੀ ਫਿਨਾਂਸ਼ਲ ਪੋਜ਼ੀਸ਼ਨ ਸਟੇਬਲ ਰਹੇ। ਇਸ ਦੇ ਨਾਲ ਹੀ ਮੈਂ ਇਹ ਵੀ ਅਰਜ਼ ਕਰ ਦਿਆਂ ਕਿ ਕਿਉਂਕਿ ਸਟੇਟ ਦੀ ਰੀਆਰਗੇਨਾਈਜ਼ੇਸ਼ਨ ਹੋਣੀ ਹੈ ਤਾਂ ਉਨ੍ਹਾਂ ਨੂੰ ਸਟੇਟ ਤੇ ਫਿਨਾਂਸਿਜ਼ ਦੇਣ ਲਗਿਆਂ ਇਸ ਗੱਲ ਦਾ ਖ਼ਿਆਲ ਸਰਕਾਰ ਲਈ ਕਰਨਾ ਜ਼ਰੂਰੀ ਹੈ ਕਿ ਫਿਨਾਂਸਿਜ਼ ਸਟੇਬਲ ਅਤੇ ਸਾਊਂਡ ਸਿਸਟਮ ਤੇ ਰਖ ਕੇ ਉਨ੍ਹਾਂ ਦੇ ਸਪੁਰਦ ਕੀਤੇ ਜਾਣ ਤਾਕਿ ਉਹ ਗਾਲਾਂ ਹੀ ਨਾ ਕਢਣ ਕਿ ਮੌਜਦਾ ਸਰਕਾਰ ਨੇ ਕਿਸੇ ਤਰ੍ਹਾਂ ਆਪਣੀ ਜ਼ਿਮੇਵਾਰੀ ਇਸ ਸਬੰਧ ਵਿੱਚ ਨਿਭਾਣ ਤੋਂ ਸ਼ਰਕ ਕੀਤਾ ਹੈ ਅਤੇ ਸਾਡੇ ਸਿਰ ਬੋਝ ਪਾ ਕੇ ਚਲੇ ਗਏ ਹਨ। ਇਸ ਲਈ ਮੈਂ ਇਸ ਪਖ ਵਿੱਚ ਜ਼ਿਆਦਾ ਨਾ ਕਹਿੰਦਾ ਹੋਇਆ ਇੰਨੀ ਹੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਟੈਕਸਾਂ ਤੋਂ ਮੈਂਬਰ ਸਾਹਿਬਾਨ ਨੂੰ ਕਿਸੇ ਤਰ੍ਹਾਂ ਵੀ ਘਬਰਾਣਾ ਨਹੀਂ ਚਾਹੀਦਾ। ਜੇਕਰ ਟੈਕਸ ਲਗਾਏ ਜਾਣ ਤਾਂ ਸਰਕਾਰ ਦੀ ਦੋ ਕਰੋੜ 20 ਲਖ ਦੀ ਹੋਰ ਆਮਦਨੀ ਬਣਦੀ ਹੈ।

ਇਸ ਤੋਂ ਬਾਅਦ, ਸਪੀਕਰ ਸਾਹਿਬ, ਉਸ ਪਾਸੇ ਵਲੋਂ ਕੁਝ ਸੁਝਾਉ ਵੀ ਦਿਤੇ ਗਏ ਹਨ। ਪੰਡਤ ਮੋਹਨ ਲਾਲ ਜੀ ਵਲੋਂ ਅਤੇ ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਵਲੋਂ। ਇਕ ਸੁਝਾਉ ਤਾਂ ਇਹ ਦਿਤਾ ਗਿਆ ਹੈ ਕਿ ਗੌਰਮੈਂਟ ਵਿੱਚ ਫਜ਼ੂਲ ਖਰਚੀ ਨੂੰ ਰੋਕ ਲਿਆ ਜਾਵੇ। ਫਿਰ ਇਹ ਕਿਹਾ ਗਿਆ ਕਿ ਅਹੁਦੇ ਇਸ ਸਰਕਾਰ ਨੇ ਜ਼ਿਆਦਾ ਕੀਤੇ ਹੋਏ ਹਨ ਇਸ ਵਿਚ ਜੇਕਰ ਸਰਕਾਰ ਬਚਤ ਕਰੇ ਤਾਂ ਇਸ ਨੂੰ ਆਸਾਨੀ ਨਾਲ 2 ਕਰੋੜ 20 ਲਖ ਰੁਪਏ ਮਿਲ ਸਕਦੇ ਹਨ। ਇਸ ਸਬੰਧ ਵਿੱਚ ਮੈਂ ਇਹ ਕਹਿ ਸਕਦਾ ਹਾਂ ਕਿ ਜਿੱਥੋਂ ਤਕ ਉਨ੍ਹਾਂ ਨੂੰ ਇਹ ਖ਼ਿਆਲ ਹੈ ਕਿ ਵੇਸਟਫੁਲ ਐਕਸਪੈਂਡੀਚਰ ਨੂੰ ਘਟ ਕੀਤਾ ਜਾਵੇ ਤਾਂ ਸਰਕਾਰ ਨੂੰ ਬਚਤ ਹੋ ਸਕਦੀ ਹੈ ਪਰ ਇਸ ਦਾ ਧਿਆਨ ਤਾਂ ਪਹਿਲਾਂ ਹੀ ਸਰਕਾਰ ਨੇ ਕਰ ਲਿਆ ਸੀ ਅਤੇ ਇਸ ਤਰ੍ਹਾਂ ਦੀ ਬਚਤ ਨੂੰ ਕਾਫੀ ਨਹੀਂ ਸੀ ਸਮਝਿਆ ਗਿਆ। ਇਹ ਗੱਲ ਨਵੇਂ ਟੈਕਸਾਂ ਦੀ ਇਸ ਬਚਤ ਨੂੰ ਕਾਊਂਟ ਕਰਕੇ ਹੀ ਕੀਤੀ ਗਈ ਸੀ ਅਤੇ ਇਹ ਸਮਝਿਆ ਗਿਆ ਸੀ ਕਿ ਪੰਜ-ਸਾਲਾ ਪਲਾਨ ਲਈ ਜਿਨੇ ਰੁਪਏ ਦੀ ਲੋੜ ਹੈ ਉਸ ਲਈ ਟੈਕਸਾਂ ਦੀ ਜ਼ਰੂਰਤ ਹੈ। ਜ਼ੋਰ ਇਸ ਗੱਲ ਤੇ ਦਿਤਾ ਗਿਆ ਕਿ ਇਸ ਪਲਾਨ ਲਈ ਦੋ ਕਰੋੜ 20 ਲਖ ਰੁਪਏ ਦੀ ਲੋੜ ਹੈ ਅਤੇ ਇਸ ਲਈ ਟੈਕਸ ਲਗਾਣੇ ਹਨ। ਇਸ ਦੇ ਬਾਰੇ ਵਿਚ ਉਨ੍ਹਾਂ ਨੇ ਇਸ਼ਾਰੇ ਵੀ ਦਿਤੇ ਹਨ ਅਤੇ ਕਈ ਸਲਾਹਾਂ ਵੀ ਦਿਤੀਆਂ ਹਨ।

ਇਕ ਸਲਾਹ ਪੰਡਤ ਮੋਹਨ ਲਾਲ ਜੀ ਨੇ ਮਨਿਸਟਰਾਂ ਦੀ ਗਿਣਤੀ ਬਾਰੇ ਵੀ ਦਿੱਤੀ ਹੈ ਅਤੇ ਇਹ ਕਿਹਾ ਹੈ ਕਿ ਉਨ੍ਹਾਂ ਦੇ ਜ਼ਮਾਨੇ ਵਿੱਚ 8 ਮਨਿਸਟਰਾਂ ਨਾਲ ਕੰਮ ਚਲ ਰਿਹਾ ਸੀ ਪਰ ਪੰਡਤ ਜੀ ਨੂੰ ਅੱਠ ਮਨਿਸਟਰ ਤਾਂ ਯਾਦ ਰਹਿ ਗਏ ਪਰ ਉਨ੍ਹਾਂ ਨੂੰ 28 ਮਨਿਸਟਰ ਯਾਦ ਨਾ ਆਏ ਜਿਹੜੇ ਉਨ੍ਹਾਂ ਦੇ ਵੇਲੇ ਹੀ ਵਧਾਏ ਗਏ ਸਨ। (ਵਿਘਨ) ਪਹਿਲਾਂ ਤਾਂ ਅਸੀਂ ਅਠ ਦੀ ਥਾਂ 6 ਮਨਿਸਟਰ ਰਖੇ ਸਨ ਪਰ ਜਿਸ ਵੇਲੇ ਜ਼ਰੂਰਤ ਪਈ ਤਾਂ ਇਨ੍ਹਾਂ ਨੂੰ ਵਧਾ ਦਿੱਤਾ ਗਿਆ। ਅਤੇ ਵਧਾਣ ਵੇਲੇ ਵੀ ਇਸ ਅਸੂਲ ਨੂੰ ਮੱਦੇ ਨਜ਼ਰ ਰਖਿਆ ਕਿ ਕੋਈ ਮਨਿਸਟਰ ਅਜਿਹਾ ਨਾ ਹੋਵੇ ਜਿਸ ਪਾਸ ਕੰਮ ਨਾ ਹੋਵੇ ਅਤੇ ਜਿਸ ਬਾਰੇ ਇਹ ਨਾ ਸਮਝਿਆ ਜਾਵੇ ਕਿ ਐਵੇਂ ਭੀ ਰਖਿਆ ਗਿਆ ਹੈ। ਇਹ ਗੱਲ ਜੇ ਪੰਡਤ ਜੀ ਵਲੋਂ ਆਵੇ ਤਾਂ ਇਹ ਜਚਦੀ ਨਹੀਂ ਕਿ ਉਹ ਕਹਿਣ ਕਿ ਮਨਿਸਟਰੀ ਵੱਡੀ ਹੈ।

ਫਿਰ ਇਹ ਇਸ਼ਾਰਾ ਕੀਤਾ ਗਿਆ, ਸਪੀਕਰ ਸਾਹਿਬ, ਕਿ ਮਨਿਸਟਰਾਂ ਦੇ ਟੂਰ ਬਹੁਤ ਜ਼ਿਆਦਾ ਹੁੰਦੇ ਹਨ। ਜੇਕਰ ਇਨ੍ਹਾਂ ਟੂਰਾਂ ਦਾ ਮੁਕਾਬਲਾ ਕੀਤਾ ਜਾਵੇ ਉਸ ਵਕਤ ਦੇ ਮਨਿਸਟਰਾਂ ਦੇ ਟੂਰਾਂ ਨਾਲ ਜਿਸ ਵਕਤ ਪੰਡਤ ਜੀ ਆਪ ਮਨਿਸਟਰੀ ਵਿਚ ਸਨ ਤਾਂ ਪਤਾ ਲਗਦਾ ਹੈ ਕਿ ਉਸ ਵਕਤ ਜਿਤਨਾ ਇਕ ਮਨਿਸਟਰ ਦਾ ਟੂਰ ਦਾ ਖਰਚ ਸੀ ਉਨ੍ਹਾਂ ਦਾ ਅੱਜ ਦੇ ਅਠ ਮਨਿਸਟਰਾਂ ਦੇ ਕੁਲ ਟੂਰ ਖਰਚ ਦੇ ਨੇੜੇ ਤੇੜੇ ਆਉਂਦਾ ਹੈ। ਇਸ ਕਰਕੇ ਜਿੱਥੋਂ ਤਕ ਮਨਿਸਟਰਾਂ ਦੇ ਟੂਰਾਂ ਦਾ ਸਬੰਧ

ਹੈ ਇਸ ਵਿੱਚ ਵੀ ਇਹਤਿਆਤ ਵਰਤੀ ਜਾਂਦੀ ਹੈ ਅਤੇ ਗੌਰਮਿਟ ਇਸ ੱਲ ਲਈ ਮੋਹਤਾਤ ਹੈ ਕਿ ਟੂਰ ਦਾ ਖਰਚ ਘਟਾਇਆ ਜਾਵੇ ਅਤੇ ਘਟ ਰਿਹਾ ਹੈ ।

**ਸਰਦਾਰ ਗੁਰਚਰਨ ਸਿੰਘ** : ਕਾਰਾਂ ਜੋ ਨਵੀਆਂ ਲੈ ਦਿਤੀਆਂ ਹਨ ਮਰਸੀਡੀਜ਼ ਇਨ੍ਹਾਂ ਨੂੰ ।

**ਵਿੱਤ ਮੰਤ੍ਰੀ** : ਇਨ੍ਹਾਂ ਨੇ ਮਰਸੀਡੀਜ਼ ਕਾਰਾਂ ਦਾ ਜ਼ਿਕਰ ਕੀਤਾ ਹੈ। ਇਸ ਦੇ ਬਾਰੇ ਮੈਂ ਅਰਜ਼ ਕਰਾਂ ਕਿ ਮਰਸੀਡੀਜ਼ ਦਾ ਖ਼ਿਆਲ ਕਿਸ ਤਰ੍ਹਾਂ ਪੈਦਾ ਹੋਇਆ । ਜਦ ਇਹ ਗਲ ਪਾਸ ਕੀਤੀ ਗਈ ਕਿ ਮਰਸੀਡੀਜ਼ ਕਾਰਾਂ ਖਰੀਦ ਕਰ ਲਈਆਂ ਜਾਣ ਤਾਂ ਪਹਿਲੀਆਂ ਕਾਰਾਂ ਦਾ ਖਰਚਾ ਵੀ ਸਾਹਮਣੇ ਰਖਿਆ ਗਿਆ, ਕਾਰਾਂ ਦਾ ਸਿਰਫ ਪੈਟਰੋਲ ਹੀ ਨਹੀਂ ਵੇਖਣਾ ਹੁੰਦਾ ਹੋਰ ਗੱਲਾਂ ਵੀ ਵੇਖਣੀਆਂ ਹੁੰਦੀਆਂ ਹਨ । ਮੈਂ ਇਹ ਵੇਖਣਾ ਚਾਹੁੰਦਾ ਸਾਂ ਕਿ ਇਨ੍ਹਾਂ ਦੀ ਰੀਪੇਅਰਜ਼ ਤੇ ਕਿਨਾਂ ਖਰਚ ਹੋਇਆ ਹੈ ਅਤੇ ਇਨ੍ਹਾਂ ਮਰਸੀਡੀਜ਼ ਤੇ ਕਿੰਨਾ ਖਰਚ ਰੀਪੇਅਰਜ਼ ਦਾ ਆਉਂਦਾ ਹੈ, ਫਿਰ ਉਨ੍ਹਾਂ ਦੀ ਲਾਈਫ ਕਿੰਨੀ ਹੁੰਦੀ ਹੈ । ਇਹ ਵੀ ਦੇਖਿਆ ਗਿਆ ਕਿ ਅਮਬਸੇਡਰ ਗਡੀ 17 ਹਜ਼ਾਰ, 18 ਹਜ਼ਾਰ ਰੁਪਏ ਦੀ ਆਉਂਦੀ ਹੈ ਅਤੇ ਇਨ੍ਹਾਂ ਦੀ ਲਾਈਫ ਕਿੰਨੀ ਹੈ, ਫਿਰ ਰੀਸੇਲ ਵੈਲਯੂ, ਕਿੰਨੀ ਹੈ । ਇਹ ਤਿੰਨ ਚੀਜ਼ਾਂ, ਇਕ ਤਾਂ ਰੀਪੇਅਰ, ਦੂਜੀ ਲਾਈਫ ਤੇ ਤੀਜੀ ਇਸ ਦੀ ਰੀਸੇਲ ਵੈਲਯੂ, ਇਨ੍ਹਾਂ ਨੂੰ ਸਾਹਮਣੇ ਰਖਿਆ ਗਿਆ ਅਤੇ ਇਸ ਨਤੀਜੇ ਤੇ ਅਸੀਂ ਪਹੁੰਚੇ । ਮੈਂ ਹਾਊਸ ਨੂੰ ਯਕੀਨ ਦਿਵਾਵਾਂ ਕਿ ਇਨ੍ਹਾਂ ਤਿੰਨਾਂ ਚੀਜ਼ਾਂ ਨੂੰ ਸਾਹਮਣੇ ਰਖ ਕੇ ਹੀ ਇਨ੍ਹਾਂ ਕਾਰਾਂ ਦੇ ਬਾਰੇ ਫੈਸਲਾ ਕੀਤਾ ਗਿਆ ਸੀ । ਇਸ ਵਿੱਚ ਕੋਈ ਸ਼ਕ ਨਹੀਂ ਕਿ ਕਾਰਾਂ ਦੀ ਕੀਮਤ ਬਹੁਤ ਜ਼ਿਆਦਾ ਹੈ ਪਰ ਤੁਸੀਂ ਦੇਖ ਲਉ ਕਿ ਚਾਰ ਸਾਲ ਇਨ੍ਹਾਂ ਕਾਰਾਂ ਨੂੰ ਇਸਤੇਮਾਲ ਕਰਕੇ ਇਨ੍ਹਾਂ ਕਾਰਾਂ ਦੀ ਰੀਪੇਅਰ ਦਾ ਖਰਚ ਕਰਕੇ ਦੋਹਾਂ ਦਾ ਮੁਕਾਬਲਾ ਕਰੋ ਤਾਂ ਦੇਖ ਲਉ ਕਿ ਇਨ੍ਹਾਂ ਮਰਸੀਡੀਜ਼ ਕਾਰਾਂ ਦੀ ਰੀਪੇਅਰ ਦਾ ਖਰਚ ਘੱਟ ਹੈ । ਅਤੇ ਫਿਰ ਰੀਸੇਲ ਵੈਲਯੂ ਉਨੀ ਦੀ ਉਨੀ ਹੀ ਹੈ, ਚਾਰ ਸਾਲ ਇਨ੍ਹਾਂ ਨੂੰ ਵਾਹ ਕੇ ਫਿਰ 60 ਹਜ਼ਾਰ ਦਾ 60 ਹਜ਼ਾਰ ਤੁਸੀਂ ਵਸੂਲ ਕਰ ਸਕਦੇ ਹੋ ।

**ਸਰਦਾਰ ਲਛਮਣ ਸਿੰਘ ਗਿਲ** : ਇਸ ਦਾ ਮਤਲਬ ਹੈ ਕਿ ਤੁਸੀਂ ਬਲੈਕ ਕਰੋਗੇ ।

**ਵਿੱਤ ਮੰਤਰੀ** : ਬਲੈਕ ਵਿੱਚ ਨਹੀਂ ਵੇਚਣੀਆਂ ਤੇ ਨਾ ਹੀ ਸਰਕਾਰ ਬਲੈਕ ਕਰਦੀ ਹੈ। ਫਿਰ ਇਕ ਗੱਲ ਹੋਰ ਹੈ ਕਿ ਜੇਕਰ ਛੋਟੀ ਕੀਮਤ ਦੀ ਚੀਜ਼ ਹੋਵੇ ਤਾਂ ਉਸ ਨੂੰ ਕੇਅਰਲੈਸਲੀ ਇਸਤੇ-ਮਾਲ ਕੀਤਾ ਜਾਂਦਾ ਹੈ ਅਤੇ ਬਹੁਤੀ ਕੀਮਤ ਦੀ ਚੀਜ਼ ਨੂੰ ਜ਼ਰਾ ਸੰਭਾਲ ਕੇ ਵਰਤਿਆ ਜਾਂਦਾ ਹੈ । ਜ਼ਰਾ ਇਹਤਿਆਤ ਨਾਲ ਹਰ ਮਨਿਸਟਰ ਇਨ੍ਹਾਂ ਕਾਰਾਂ ਨੂੰ ਵਰਤ ਰਹੇ ਹਨ ਅਤੇ ਉਨ੍ਹਾਂ ਨੇ ਡਰਾਈ-ਵਰਾਂ ਨੂੰ ਸਖ਼ਤ ਹਦਾਇਤਾਂ ਦਿੱਤੀਆਂ ਹੋਈਆਂ ਹਨ ਕਿ ਇਨ੍ਹਾਂ ਨੂੰ ਮਾੜੀ ਜਿਹੀ ਸਟ ਵੀ ਨਹੀਂ ਲਗੇ ਅਤੇ ਹਰ ਤਰ੍ਹਾਂ ਇਸ ਗੱਡੀ ਦਾ ਖ਼ਿਆਲ ਰਖਿਆ ਜਾਵੇ । ਇਸ ਦੇ ਮੁਕਾਬਲੇ ਜਿਹੜੀ ਗਡੀ ਐਮਬੈਸੇਡਰ 15 ਜਾਂ 20 ਹਜ਼ਾਰ ਦੀ ਖਰੀਦ ਕੀਤੀ ਜਾਂਦੀ ਸੀ ਉਸ ਦੀ ਰੀਸੇਲ ਵੈਲਯੂ ਅਗਲੇ ਸਾਲ ਬਿਲਕੁਲ ਖਤਮ ਹੋ ਜਾਂਦੀ ਹੈ । ਮੈਨੂੰ ਪਤਾ ਹੈ ਕਿ ਜੇਕਰ ਗੱਡੀ ਐਮਬੈਸੇਡਰ 15 ਹਜ਼ਾਰ ਤੋਂ ਲਈ ਜਾਵੇ ਉਸ ਦੀ ਰੀਸੇਲ ਵੈਲਯੂ ਕੋਈ ਕਹਿਦਾ ਹੈ ਦੋ ਹਜ਼ਾਰ ਲੈ ਲਉ ਜਾਂ ਚਾਰ ਹਜ਼ਾਰ ਲੈ ਲਉ । (ਵਿਘਨ) ਇਸ ਲਈ ਕਾਰਾਂ ਜਿਹੜੀਆਂ ਲਈਆਂ ਗਈਆਂ ਇਨ੍ਹਾਂ ਦੀ ਡਿਊਰੇਬਿਲਿਟੀ, ਰੀਸੇਲ ਵੈਲਯੂ ਨੂੰ ਸਾਹਮਣੇ ਰਖੀਏ ਤਾਂ ਇਸ ਵਿੱਚ ਕੋਈ ਨੁਕਸਾਨ ਵਾਲੀ ਗੱਲ ਨਹੀਂ ਹੈ ਅਤੇ ਇਸ ਦੇ ਨਾਲ ਹੀ ਇਸ ਦੇ ਰੀਪੇਅਰਜ਼ ਦੇ ਚਾਰਜਿਜ਼ ਵੀ ਘਟ ਆਉਂਦੇ ਹਨ । (ਵਿਘਨ) ਜੇਕਰ ਇਸ ਸਾਰੇ ਹਿਸਾਬ ਨੂੰ ਦੇਖਦੇ ਹਾਂ ਤਾਂ ਪਤਾ ਲਗਦਾ ਹੈ ਕਿ ਮਰਸੀਡੀਜ਼ ਦੀਆਂ ਕਾਰਾਂ ਡੀਜ਼ਲ ਵੀ ਬਹੁਤ ਘਟ ਖਾਂਦੀਆਂ ਹਨ । ਆਖਰਕਾਰ ਇਸ ਦੀ ਰਨਿੰਗ ਲਈ ਡੀਜ਼ਲ ਅਤੇ ਪੈਟਰੋਲ ਦੋਹਾਂ ਦਾ ਹੋਣਾ ਬਹੁਤ ਜ਼ਰੂਰੀ ਹੈ । ਫਿਰ ਸਪੇਅਰ ਪਾਰਟਸ ਵਿੱਚ ਬਹੁਤਾ ਫਰਕ ਨਹੀਂ ਪੈਂਦਾ । ਕਹਿਣ ਨੂੰ ਭਾਵੇਂ ਜੋ ਮਰਜ਼ੀ ਕਹਿ

[ਵਿੱਤ ਮੰਤਰੀ]

ਸਕਦੇ ਹੋ ਪਰ ਮੈਂ ਆਪ ਦੇ ਰਾਹੀਂ ਹਾਊਸ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਇਹ ਕਾਰਾਂ ਸਿੱਕੇ-ਬੰਦ ਹਨ ਅਤੇ ਇਸ ਨੂੰ ਚਾਰ ਸਾਲ ਵਰਤ ਕੇ ਜਿੰਨੇ ਤੋਂ ਖਰੀਦੀ ਹੋਏ ਉਨੇ ਤੋਂ ਅਸੀਂ ਫਿਰ ਵੇਚ ਸਕਾਂਗੇ । ਇਸ ਲਈ ਪੰਡਤ ਜੀ ਨੇ ਜਿਹੜੀ ਐਕਾਨੋਮੀ ਦਾ ਜ਼ਿਕਰ ਕੀਤਾ ਹੈ ਉਸ ਨਾਲ ਕੋਈ ਸਰਕਾਰ ਨੂੰ ਨੁਕਸਾਨ ਨਹੀਂ ਹੋ ਰਿਹਾ ।

ਕੁਝ ਮੈਂਬਰਾਂ ਨੇ ਏਥੇ ਡਬਲ ਪੋਸਟਾਂ ਬਾਰੇ ਜ਼ਿਕਰ ਕੀਤਾ ਹੈ । ਮੈਂ ਆਪਣੇ ਵਿਚਾਰ ਇਸ ਸਬੰਧ ਵਿੱਚ ਅਰਜ਼ ਕਰਾਂਗਾ ਕਿ ਜਦੋਂ ਤੋਂ ਇਹ ਮਨਿਸਟਰੀ ਵਜੂਦ ਵਿਚ ਆਈ ਹੈ ਇਤਫਾਕ ਐਸਾ ਹੋਇਆ ਹੈ ਕਿ ਇਨ੍ਹਾਂ ਨੂੰ ਉਦੋਂ ਤੋਂ ਹੀ ਬੜੇ ਅਜੀਬ ਵਾਕਿਆਤ ਦਾ ਮੁਕਾਬਲਾ ਕਰਨਾ ਪਿਆ ਹੈ । ਤੁਹਾਨੂੰ ਸਾਡੀ ਦਾਦ ਦੇਣੀ ਚਾਹੀਦੀ ਹੈ ਕਿ ਇਤਨੇ ਗੰਭੀਰ ਹਾਲਾਤ ਵਿਚੋਂ ਦੀ ਲੰਘ ਰਹੇ ਹਾਂ ਅਤੇ ਸਾਨੂੰ ਕਿਸ ਤਰ੍ਹਾਂ ਦੇ ਹਾਲਾਤ ਨਾਲ ਮੁਕਾਬਲਾ ਕਰਨਾ ਪਿਆ ਹੈ । ਇੰਡੋ-ਪਾਕਿਸਤਾਨ ਕਨਫਲਿਕਟ ਹੋਇਆ । ਫੇਰ ਡਰਾਟ ਆਇਆ, ਇਸ ਤੋਂ ਬਾਅਦ ਪੰਜਾਬੀ ਸੂਬੇ ਦੀ ਐਜੀਟੇਸ਼ਨ ਚਲੀ । ਇਨ੍ਹਾਂ ਹਾਲਾਤ ਵਿੱਚ ਜਦੋਂ ਕਿ ਇਕ ਖਾਸ ਨਿਸ਼ਾਨੇ ਤੇ ਹੀ ਚਲਣ ਦਾ ਸਵਾਲ ਹੁੰਦਾ ਹੈ, ਹੋਰ ਏਧਰ ਓਧਰ ਦੀਆਂ ਗੱਲਾਂ ਵਲ ਧਿਆਨ ਹੀ ਨਹੀਂ ਜਾਂਦਾ । ਇੰਡੋ-ਪਾਕਿਸਤਾਨ ਕਨਫਲਿਕਟ ਵੇਲੇ ਡਿਪਟੀ ਕਮਿਸ਼ਨਰਾਂ ਪਾਸ ਇਤਨਾ ਕੰਮ ਵਧ ਗਿਆ ਸੀ ਕਿ ਸਾਨੂੰ ਐਡੀਸ਼ਨਲ ਡਿਪਟੀ ਕਮਿਸ਼ਨਰ ਰਖਣੇ ਪਏ ਸਨ । ਉਸ ਵੇਲੇ ਤਾਂ ਵਾਰ ਫੁਟਿੰਗ ਤੇ ਕੰਮ ਹੋ ਰਿਹਾ ਸੀ । ਇਸ ਲਈ ਇਸ ਤਰ੍ਹਾਂ ਦੇ ਵਾਧੂ ਖਰਚਿਆਂ ਵਲ ਧਿਆਨ ਜਾਣਾ ਹੀ ਨਹੀਂ ਸੀ ਚਾਹੀਦਾ ।

ਇਸੇ ਤਰ੍ਹਾਂ ਸੂਬੇ ਵਿੱਚ ਲਾ-ਐਂਡ-ਆਰਡਰ ਦੀ ਸਿਚੂਏਸ਼ਨ ਕਾਇਮ ਰਖਣ ਵਾਸਤੇ ਵੀ ਸਾਨੂੰ ਖਰਚੇ ਕਰਨੇ ਪਏ, ਕਿਉਂਕਿ ਜੇ ਇਤਨਾ ਕੁ ਪੈਸੇ ਦਾ ਨੁਕਸਾਨ ਅਸੀਂ ਨਾ ਕਰਦੇ ਤਾਂ ਹੋਰ ਵੀ ਹੋ ਜਾਣ ਦਾ ਡਰ ਸੀ । ਫੇਰ ਉਦੋਂ ਤੋਂ ਲੈਕੇ ਹੁਣ ਤਕ ਐਮਰਜੈਂਸੀ ਚਲੀ ਹੀ ਆ ਰਹੀ ਹੈ, ਤਾਸ਼ਕੰਦ ਸਮਝੌਤਾ ਹੋ ਜਾਣ ਤੋਂ ਬਾਅਦ ਵੀ ਹੁਣ ਤਕ ਕੋਈ ਨਾ ਕੋਈ ਚੌਥੇ ਪੰਜਵੇਂ ਦਿਨ ਐਸੀ ਸਟੇਟਮੈਂਟ ਆ ਹੀ ਜਾਂਦੀ ਹੈ । ਅਸੀਂ ਚਾਹੁੰਦੇ ਹਾਂ ਕਿ ਕਿਵੇਂ ਨਾ ਕਿਵੇਂ ਇਹ ਖਰਚ ਬਰਦਾਸ਼ਤ ਕਰਦੇ ਹੋਏ ਅਸੀਂ ਅੱਗੇ ਵਧਦੇ ਜਾਈਏ । ਪੰਜਾਬੀ ਸੂਬੇ ਲਈ ਅੰਦੋਲਨ ਹੋਇਆ ਇਸ ਤੇ ਵੀ ਸਾਨੂੰ ਖਰਚ ਕਰਨਾ ਹੀ ਪਿਆ ਹੈ । ਇਹ ਠੀਕ ਹੈ ਕਿ ਡਬਲ ਪੋਸਟਾਂ ਸਨ, ਪਰ ਹਾਲਾਤ ਨੂੰ ਮਦੇ ਨਜ਼ਰ ਰਖਦੇ ਹੋਏ ਮਜਬੂਰਨ ਇਸ ਤਰ੍ਹਾਂ ਦੇ ਖਰਚ ਸਾਨੂੰ ਕਰਨੇ ਪਏ । ਬਜਾਏ ਇਸ ਦੇ ਕਿ ਉਹ ਕੋਈ ਟੀਕਾ ਟਿਪਣੀ ਕਰਨ ਉਨ੍ਹਾਂ ਨੂੰ ਸਰਕਾਰ ਦੀ ਦਾਦ ਦੇਣੀ ਚਾਹੀਦੀ ਹੈ । ਏਥੇ ਸੈਕਟਰੀਆਂ ਦੇ ਮੁਤਾਲਿਕ ਕਿਹਾ ਗਿਆ ਕਿ ਇਹ ਪਸਟਾਂ ਵਾਧੂ ਵਧਾਈਆਂ ਗਈਆਂ ਹਨ । ਮੈਂ ਅਰਜ਼ ਕਰਾਂ ਕਿ ਯੂਨਾਈਟਿਡ ਪੰਜਾਬ ਵਿੱਚ ਪਹਿਲਾਂ ਇਹ ਸਿਸਟਮ ਹੁੰਦਾ ਸੀ ਕਿ ਜਿਹੜਾ ਹੈਡ ਆਫ ਦੀ ਡਿਪਾਰਟਮੈਂਟ ਹੁੰਦਾ ਸੀ ਉਹੀ ਸੈਕਟਰੀ ਹੁੰਦਾ ਸੀ, ਪਰ ਫੇਰ ਹਾਲਾਤ ਨੂੰ ਵੇਖਦੇ ਹੋਏ ਇਹ ਸੋਚਿਆ ਅਤੇ ਸਮਝਿਆ ਜਾਣ ਲੱਗਾ ਕਿ ਇਕ ਐਗਜ਼ੈਕਟਿਵ ਹੈਡ ਆਫ ਦੀ ਡਿਪਾਰਟਮੈਂਟ ਦਾ ਹੋਣਾ ਬਹੁਤ ਜ਼ਰੂਰੀ ਹੈ । ਇਸ ਤਰ੍ਹਾਂ ਜਿਹੜੀਆਂ ਬਹੁਤ ਸਾਰੀਆਂ ਪਾਵਰਜ਼ ਮਿਸਯੂਜ਼ ਹੁੰਦੀਆਂ ਸਨ ਉਹ ਬਚ ਗਈਆਂ । ਏਥੇ ਪੰਡਤ ਜੀ ਨੇ ਅਤੇ ਜੋਸ਼ ਸਾਹਿਬ ਨੇ ਵੀ ਕੁਝ ਗੱਲਾਂ ਕਹੀਆਂ ਹਨ ਕਿ ਇਸ ਤਰ੍ਹਾਂ ਦੇ ਖਰਚ ਕਿਉਂ ਵਧਾਏ । ਮੈਂ ਉਨ੍ਹਾਂ ਪਾਸ ਅਰਜ਼ ਕਰਾਂਗਾ ਕਿ ਸਰਕਾਰੀ ਫਿਨਾਂਸਿਜ਼ ਨੂੰ ਵੇਖਕੇ ਹੀ ਖਰਚ ਕੀਤੇ ਜਾਂਦੇ ਹਨ । ਅਸੀਂ ਇਸ ਤਰ੍ਹਾਂ ਦੀ ਕੋਈ ਵੀ ਗੱਲ ਨਹੀਂ ਕਰਨੀ ਚਾਹੁੰਦੇ ਜੋ ਕਿਸੇ ਅਗਲੀ ਆਉਣ ਵਾਲੀ ਗਵਰਨਮੈਂਟ ਨੂੰ ਨਾਮੁਨਾਸਿਬ ਮਾਲੂਮ ਦੇਵੇ । ਜਿਸ ਤਰ੍ਹਾਂ ਦੀਆਂ ਮੁਸੀਬਤਾਂ ਦਾ ਪੰਜਾਬ ਗਵਰਨਮੈਂਟ ਨੇ ਮੁਕਾਬਲਾ ਕੀਤਾ ਹੈ, ਇਨ੍ਹਾਂ ਨੂੰ ਝਲਦੇ ਹੋਏ ਵੀ ਅਸੀਂ ਪਜਾਬ ਦੀ ਫਾਈਨੈਂਸ਼ਲ ਪੁਜ਼ੀਸ਼ਨ ਬੜੀ ਸਾਊਂਡ ਢੰਗ ਦੇ ਨਾਲ ਦੂਸਰਿਆਂ ਨੂੰ ਦੇਣੀ ਚਾਹੁੰਦੇ ਹਾਂ ।

ਇਸ ਦੇ ਨਾਲ ਹੀ ਮੈਂ ਅਰਜ਼ ਕਰ ਦਿਆਂ ਕਿ ਮੈਨੂੰ ਹਮਦਰਦੀ ਹੈ ਕਿ ਜਿਹੜੇ ਟਰੱਕ ਅਪਰੇ-ਟਰਜ਼ ਹਨ ਅਤੇ ਜਿਹੜੇ ਦੂਸਰੇ ਇਸ ਤਰ੍ਹਾਂ ਦੇ ਲੋਕ ਹਨ ਇਨ੍ਹਾਂ ਨੇ ਐਮਰਜੈਂਸੀ ਦੇ ਦਿਨਾਂ ਦੇ ਵਿੱਚ ਬੜਾ ਅੱਛਾ ਕੰਮ ਕੀਤਾ ਹੈ । 1 ਕਰੋੜ ਰੁਪਏ ਦਾ ਟੈਕਸ ਜਿਹੜਾ ਕਿ ਇਨ੍ਹਾਂ ਨੂੰ ਰੀਲੈਟ ਕਰਦਾ ਸੀ ਉਹ ਪਿਛਲੇ ਸਾਲ 1 ਜਨਵਰੀ ਤੋਂ ਲਾਗੂ ਕਰ ਦਿਤਾ ਗਿਆ ਸੀ, ਉਹੀ ਹੈ ਹੋਰ ਕੋਈ ਨਵਾਂ ਟੈਕਸ ਐਨਫੋਰਸ ਨਹੀਂ ਕੀਤਾ ਗਿਆ......

**ਸਰਦਾਰ ਦਿਲਬਾਗ ਸਿੰਘ** : ਕੀ ਜਿਹੜਾ ਟਕਸ ਟਰੱਕਾਂ ਵਾਲਿਆਂ ਤੇ ਲਗਾਇਆ ਗਿਆ ਹੈ ਉਹ ਇਸ ਸਾਲ ਕੋਈ ਨਹੀਂ ਹੈ ?

**ਵਿੱਤ ਮੰਤਰੀ** : ਤੁਹਾਨੂੰ ਸ਼ਾਇਦ ਭੁਲੇਖਾ ਹੈ, ਇਹ ਪਿਛਲੇ ਸਾਲ ਐਨਫੋਰਸ ਹੋ ਗਿਆ ਸੀ, ਇਸ ਵਿੱਚ ਮੇਰਾ ਕਸੂਰ ਤਾਂ ਇਤਨਾ ਹੀ ਹੈ ਕਿ ਜਦੋਂ ਐਨਫੋਰਸ ਪਿਛਲੇ ਸਾਲ ਤੋਂ ਹੈ ਇਹ ਵਸੂਲ ਕਿਉਂ ਨਾ ਕੀਤਾ ਗਿਆ, ਪਰ ਕਿਉਂਕਿ ਸਰਕਾਰ ਸਮਝਦੀ ਸੀ ਕਿ ਟਰੱਕਾਂ ਵਾਲਿਆਂ ਨੇ ਬੜਾ ਕੰਮ ਕੀਤਾ ਹੈ ਇਸ ਲਈ ਮੁਆਫੀ ਹੋਣੀ ਚਾਹੀਦੀ ਹੈ । ਕਈ ਚੀਜ਼ਾਂ ਇਸ ਤਰ੍ਹਾਂ ਵੀ ਹੁੰਦੀਆਂ ਹਨ ਕਿ ਗੌਰਮੈਂਟ ਵਲੋਂ ਐਪਰੂਵ ਤਾਂ ਹੋ ਜਾਂਦੀਆਂ ਹਨ, ਪਰ ਕੁਝ ਲੀਗਲ ਵਿਚਾਰ ਵੀ ਹੁੰਦੇ ਹਨ ਜਿਹੜੇ ਕਰਨੇ ਪੈਂਦੇ ਹਨ । ਪ੍ਰੋਸੀਜਰ ਅਡਾਪਟ ਕਰਨ ਵਿੱਚ ਵੀ ਕੁਝ ਵਕਤ ਲਗਦਾ ਹੈ । ਜੇ ਕੋਈ ਵੀ ਰੀਜ਼ਨੇਬਲ ਚੀਜ਼ ਆਉਂਦੀ ਹੈ ਮੈਂ ਉਸ ਤੇ ਹਰ ਵੇਲੇ ਵਿਚਾਰ ਕਰਨ ਲਈ ਤਿਆਰ ਹਾਂ ਪਰ ਇਨ ਕਨਸਿਸਟੈਂਸ ਵਿਦ ਦੀ ਸਰਕਮਸਟਾਂਸਿਜ਼ ਹੋਵੇ । ਇਸ ਵਿਚ ਸ਼ਕ ਨਹੀਂ ਕਿ ਸਰਦਾਰ ਦਿਲਬਾਗ ਸਿੰਘ ਜਿਹੜੇ ਕਿ ਟਰੱਕ ਯੂਨੀਅਨ ਦੇ ਪ੍ਰੈਜ਼ੀਡੈਂਟ ਹਨ, ਮੈਨੂੰ ਮਿਲੇ ਹਨ ਮੈਂ ਉਨ੍ਹਾਂ ਨੂੰ ਇਹੋ ਕਿਹਾ ਸੀ ਕਿ ਰੀਜ਼ਨੇਬਲ ਜੇ ਕੋਈ ਗੱਲ ਹੋਵੇ ਉਸ ਬਾਰੇ ਮੈਂ ਮੈਕਸੀਮਮ ਕਨਸੈਸ਼ਨ ਹਰ ਵੇਲੇ ਦੇਣ ਨੂੰ ਤਿਆਰ ਹਾਂ, ਪਰ ਜੇ ਕੋਈ ਛਾਤੀ ਤੇ ਪਸਤੌਲ ਰਖ ਕੇ ਕਰਵਾਉਣਾ ਚਾਹੇ ਤਾਂ ਉਹ ਚੀਜ਼ ਕਿਸੇ ਹਾਲਤ ਦੇ ਵਿੱਚ ਵੀ ਕਰਨੀ ਅੱਛੀ ਮਾਲੂਮ ਨਹੀਂ ਦਿੰਦੀ । ਜੇ ਕੋਈ ਵਾਜਬੀ ਗੱਲ ਹੈ ਤਾਂ ਉਸ ਨੂੰ ਸੁਣਨ ਲਈ ਅਤੇ ਉਸ ਤੇ ਗ਼ੌਰ ਕਰਨ ਲਈ ਸਰਕਾਰ ਤਿਆਰ ਹੈ । ਇਹ ਤਾਂ ਗੱਲ ਸੀ ਟਰਕ ਆਪਰੇਟਰਜ਼ ਦੀ, ਬਾਕੀ ਜੋ ਗੱਲਾਂ ਹਨ ਪਜਾਬ ਰੋਡਵੇਜ਼ ਵਰਕਰਜ਼ ਦੀਆਂ, ਤੁਸੀਂ ਮੈਨੂੰ ਦਸੋ ਇਸ ਵਿੱਚ ਪੰਜਾਬ ਸਰਕਾਰ ਦਾ ਕੀ ਕਸੂਰ ਹੈ ? ਐਕਟ ਉਹਨਾਂ ਨੂੰ ਇਜਾਜ਼ਤ ਨਹੀਂ ਦਿੰਦਾ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸੈਕਸ਼ਨ 20 ਦਿੰਦੀ ਹੈ ।

**ਵਿੱਤ ਮੰਤਰੀ** : ਉਹ ਕਹਿੰਦੇ ਨੇ ਕਿ ਸੈਕਸ਼ਨ 20 ਦਿੰਦੀ ਹੈ। ਉਹ ਉਨ੍ਹਾਂ ਅਦਾਰਿਆਂ ਤੇ

3.00 P.M.

ਐਪਲੀਕੇਬਲ ਨਹੀਂ, ਕਮ-ਅਜ਼-ਕਮ ਉਨ੍ਹਾਂ ਡਿਪਾਰਟਮੈਂਟਸ ਨੂੰ ਜਿਹੜੇ ਕਿਸੇ ਸਟੈਚੂਟਰੀ ਬਾਡੀ ਦੇ ਅੰਦਰ ਨਹੀਂ ਆਉਂਦੇ । ਜਿਥੋਂ ਤਕ ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦਾ ਤਾਅਲੁਕ ਹੈ ਇਹ ਸਟੈਚੂਟਰੀ ਬਾਡੀ ਹੈ, ਉਸ ਦੇ ਵਿੱਚ ਲਿਖਿਆ ਹੋਇਆ ਹੈ । ਜੋ ਕੁਛ ਮੈਂ ਦੇਖ ਸਕਿਆ ਹਾਂ, ਮੈਂ ਸਾਰੀ ਚੀਜ਼ ਐਗਜ਼ਾਮਿਨ ਕੀਤੀ ਹੈ । ਮੈਂ ਆਪਣੇ ਮਨ ਵਿੱਚ ਸਾਰੀਆਂ ਚੀਜ਼ਾਂ ਰਖੀਆਂ ਹਨ । ਜਦੋਂ ਇਕ ਸੈਕਸ਼ਨ ਨੂੰ ਕੋਈ ਕਨਸੈਸ਼ਨ ਦੇਣ ਲਈ ਤਜਵੀਜ਼ ਕਰਦੇ ਹੋ ਤਾਂ ਮਨ ਵਿੱਚ ਰਖ ਲਵੋ ਕਿ ਇਸ ਦਾ ਕੀ ਅਸਰ ਪੈਂਦਾ ਹੈ, ਕੀ ਫਿਨਾਂਸ਼ਲ ਲਾਇਬਿਲਿਟੀ ਹੈ, ਰਿਸਪਾਂਸਿਬਿਲਿਟੀ ਹੈ । ਜਿਸ ਤਰ੍ਹਾਂ ਮੈਂ ਅਰਜ਼ ਕਰ ਚੁੱਕਾ ਹਾਂ ਇਹ ਸਟੈਚੂਟਰੀ ਬਾਡੀ ਨਹੀਂ ਮੇਰੇ ਖ਼ਿਆਲ ਵਿੱਚ, ਮੁਮਕਿਨ ਹੈ ਮੈਂ ਗਲਤ ਹੋਵਾਂ । ਲੇਕਿਨ ਜਦੋਂ ਅਸੀਂ ਇਨ੍ਹਾਂ ਲਈ ਕਰਦੇ ਹਾਂ ਤਾਂ ਬਾਕੀ 8 ਜਾਂ 10 ਹੋਰ ਆ ਜਾਂਦੇ ਨੇ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਜੀ ,ਚਾਰ ।

**ਵਿੱਤ ਮੰਤਰੀ** : ਚਾਰ ਉਨ੍ਹਾਂ ਦੇ ਮੁਤਾਬਕ ਨੇ ਤੇ ਚਾਰ ਮੇਰੇ ਮੁਤਾਬਕ ਸਮਝ ਲਵੋ, ਮੈਂ 8 ਕਹਿੰਦਾ ਹਾਂ । 4 ਉਹ ਮੈਨੂੰ ਦਸ ਦੇਣ ਤੇ 4 ਮੈਂ ਉਨ੍ਹਾਂ ਨੂੰ ਦਸ ਦਿੰਦਾ ਹਾਂ । ਇਸ ਕਰਕੇ ਹਰ ਇਕ ਚੀਜ਼ ਦੀਆਂ ਇੰਪਲੀਕੇਸ਼ਨਜ਼ ਦੇਖ ਲਵੋ ਫਿਰ ਮੈਂ ਉਨ੍ਹਾਂ ਤੋਂ ਪੁਛਾਂਗਾ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਤੁਸੀਂ ਸਦ ਲੈਣਾ ।

**ਵਿੱਤ ਮੰਤਰੀ** : ਤੁਸੀਂ ਵੀ ਕੋਲ ਬੈਠਣਾ ਫੇਰ ਮੈਂ ਤੁਹਾਨੂੰ ਦੱਸਾਂਗਾ। ਇਸ ਕਰਕੇ ਵਰਕਰਜ਼ ਗੌਰਮੈਂਟ ਦੀ ਤਕਲੀਫ ਨੂੰ, ਲੀਗਲ ਪੁਜ਼ੀਸ਼ਨ ਨੂੰ ਸਮਝਣ ਦੀ ਕੋਸ਼ਿਸ਼ ਕਰਨ । ਇਸ ਤਰ੍ਹਾਂ ਹੋਵੇ, ਤਾਂ ਕੰਮ ਚਲ ਜਾਂਦਾ ਹੈ । ਜੇ ਇਹ ਹੋਵੇ ਕਿ ਇਕ ਦਫਾ ਕਹਿਣਾ ਹੈ, ਤੇ ਜੇ ਨਾ ਕੀਤਾ ਤਾਂ ਫੇਰ ਬਸ, ਇਹ ਚੀਜ਼ਾਂ ਅਛੀਆਂ ਮਲੂਮ ਨਹੀਂ ਹੁੰਦੀਆਂ ਖਾਸ ਕਰਕੇ ਜਦੋਂ ਸਾਡੀ ਆਪਣੀ ਗੌਰਮਿੰਟ ਹੈ । ਫਰਜ਼ ਕੀਤਾ ਕਿ ਨੁਕਸਾਨ ਹੋਣਾ ਹੈ ਜੇਕਰ ਇਹ ਕੋਈ ਸਟਰਾਈਕ ਕਰਦੇ ਨੇ, ਤਾਂ ਕਿਸ ਦਾ ਨੁਕਸਾਨ ਹੈ ? ਨੁਕਸਾਨ ਹੈ ਸਾਰੇ ਪੰਜਾਬ ਦਾ, ਨੁਕਸਾਨ ਹੈ ਇੰਡੀਆ ਦਾ । ਜਿਹੜੀ ਚੀਜ਼ ਨੂੰ ਤੁਸੀਂ ਕੰਸਟੀ-ਚਿਊਸ਼ਨਲੀ ਡੀਮਾਂਡ ਕਰ ਸਕਦੇ ਹੋ ਅਤੇ ਆਪਣੇ ਪੁਆਇੰਟ ਨੂੰ ਪਰੈਸ ਕਰ ਸਕਦੇ ਹੋ ਉਹ ਤਰੀਕਾ ਵਰਤੋ । ਉਹ ਤਰੀਕਾ ਨਾ ਵਰਤਿਆ ਜਾਵੇ ਜਿੱਥੇ ਆਪਣਾ ਨੁਕਸਾਨ ਹੋਵੇ ਅਤੇ ਨਾਲ ਹੀ ਪਬਲਿਕ ਦਾ ਨੁਕਸਾਨ ਹੋਵੇ । ਇਸ ਕਰਕੇ ਮੈਂ ਅਪੀਲ ਕਰਾਂਗਾ ਕਿ ਮੇਰੇ ਦੋਸਤ ਇਹੋ ਜਿਹੀਆਂ ਗੱਲਾਂ ਵਲ ਧਿਆਨ ਨਾ ਦੇਣ ਬਲਕਿ ਗੌਰਮੈਂਟ ਦੀ ਸਾਰੀ ਪੁਜ਼ੀਸ਼ਨ ਸਮਝ ਕੇ ਫਿਰ ਇਹ ਦੇਖਣ ਆਇਆ ਗੌਰਮੈਂਟ ਗਲਤੀ ਤੇ ਹੈ ਯਾ ਗੌਰਮੈਂਟ ਦਾ ਨਜ਼ਰੀਆ ਕਿਸੇ ਹਦ ਤਕ ਠੀਕ ਹੈ । ਮੈਂ ਤਾਂ ਇਸ ਦੇ ਬਾਰੇ ਐਨੀ ਹੀ ਅਰਜ਼ ਕਰਨਾ ਚਾਹੁੰਦਾ ਹਾਂ ਕਿ ਗੌਰਮੈਂਟ ਐਮਪਲਾਈਜ਼ ਦਾ ਵੀ ਥੋੜਾ ਜਿਹਾ ਇਸ਼ਾਰਾ ਹੋਇਆ ਹੈ । ਗੌਰਮੈਂਟ ਐਮਪਲਾਈਜ਼ ਬਾਰੇ ਮੈਂ ਹੌਂਸਲਾ ਤਾਂ ਬੜਾ ਕਰ ਲਵਾਂ ਪਰ ਇਕ ਪਾਸੇ ਇਹ ਕਿਹਾ ਜਾਂਦਾ ਹੈ ਕਿ ਗੌਰਮੈਂਟ ਰਿਫਾਰਮਜ਼ ਕਮਿਸ਼ਨ ਦੀਆਂ ਤਜਵੀਜ਼ਾਂ ਨੂੰ ਦਬੀਂ ਬੈਠੀ ਹੈ । ਬਿਲਕੁਲ ਠੀਕ ਹੈ, ਦੱਬੀਂ ਬੈਠੀ ਹੈ । ਰਿਫਾਰਮਜ਼ ਕਮਿਸ਼ਨ ਨੇ ਕਿਹਾ ਹੈ ਕਿ 10 ਤੋਂ ਵਧ ਮਨਿਸਟਰ ਨਹੀਂ ਚਾਹੀਦੇ, ਇਹ ਗੱਲ ਤਾਂ ਕਹੀ ਜਾਂਦੀ ਹੈ , ਫਿਰ ਅਗਲੀ ਗੱਲ ਵੀ ਮੰਨ ਲਉ । ਏਥੇ ਜਿਹੜਾ ਸਟਾਫ ਹੈ ਇਹ ਜ਼ਿਆਦਾ ਹੈ । ਮੈਂ ਪਹਿਲਾਂ ਹੀ ਅਰਜ਼ ਕਰ ਚੁਕਾ ਹਾਂ । ਤੁਸੀਂ ਸੁਣ ਕੇ ਹੈਰਾਨ ਹੋ ਜਾਉਗੇ ਕਿ ਕਈ ਐਸੇ ਮਹਿਕਮੇ ਹਨ ਜਿਨ੍ਹਾਂ ਵਿੱਚ ਡੇਢ ਡੇਢ ਹਜ਼ਾਰ ਸਬ ਇਨਸਪੈਕਟਰ ਹਨ । ਏਥੋਂ ਤਕ ਕਿ ਇਕ ਮਹਿਕਮੇ ਵਿੱਚ ਢਾਈ ਹਜ਼ਾਰ ਹਨ । ਇਕ ਪਾਸੇ ਇਹ ਕਹਿੰਦੇ ਹਨ ਕਿ ਇਨਸਪੈਕਟਰੀ ਰਾਜ ਖਤਮ ਕਰੋ । ਜੇ ਖਤਮ ਕਰਨ ਦੀ ਕੋਸ਼ਿਸ਼ ਕਰਦੇ ਹਾਂ ਤਾਂ ਕਹਿੰਦੇ ਹਨ ਕਿ ਜਾਣ ਦਿਉ ਵਿਚਾਰੇ ਗਰੀਬ ਨੇ । ਟੈਕਸੇਸ਼ਨ ਡਿਪਾਰਟਮੈਂਟ ਵਿਚ ਸਬ-ਇਨਸਪੈਕਟਰ ਤੇ ਇਨਸਪੈਕਟਰ ਮਿਲਾ ਕੇ ਕੋਈ 500 ਦੇ ਕਰੀਬ ਹੁੰਦੇ ਸਨ । ਸਬ-ਇਨਸਪੈਕਟਰ ਦੇ ਅਖਤਿਆਰ ਕਿੰਨੇ ਹਨ, ਇਹ ਪਤਾ ਹੀ ਹੈ । ਜਿਨ੍ਹਾਂ ਨੂੰ ਰਖਣਾ ਹੈ ਉਨ੍ਹਾਂ ਦੀ ਤਨਖਾਹ ਵਧਾ ਕੇ 60 ਰੁਪਏ ਦੀ ਬਜਾਏ 130 ਰੁਪਏ ਮਹੀਨਾ ਕਰ ਦਿੱਤੀ ਹੈ । ਮੈਂਬਰ ਸਾਹਿਬਾਨ ਹੁਣ ਵੀ ਆ ਜਾਂਦੇ ਨੇ । ਲੇਕਿਨ ਇਹ ਵੀ ਨਹੀਂ ਕਿਹਾ ਕਿ ਉਨ੍ਹਾਂ ਨੂੰ ਬਿਲਕੁਲ ਹਟਾ ਦਿੱਤਾ ਜਾਵੇ, ਉਨ੍ਹਾਂ ਦੀ ਸਰਵਿਸ ਵਿਚ ਬਰੇਕ ਨਹੀਂ ਹੋਣ ਦੇਣੀ । ਉਨ੍ਹਾਂ ਨੂੰ ਅਕਾਮੋਡੇਟ ਕਰਨਾ ਹੈ ਜਿਹੜੀ ਜਨਰਲ ਕਰਿਟਿਸਿਜ਼ਮ ਹੈ ਓਵਰ ਸਟਾਫ ਦੀ ਉਹ ਭੀ ਨਹੀਂ ਰਹੇਗੀ । ਦੂਜੇ ਪਾਸੇ ਉਨ੍ਹਾਂ ਦਾ ਗਰੇਡ ਵੀ ਕੁਛ ਵਧਾ ਦਿੱਤਾ ਗਿਆ ਹੈ । ਰਿਫਾਰਮਜ਼ ਕਮਿਸ਼ਨ ਵਾਲਿਆਂ ਨੇ ਕਿਹਾ ਹੈ ਕਿ 10 ਮਨਿਸਟਰਾਂ ਤੋਂ ਵਧ ਨਹੀਂ ਹੋਣੇ ਚਾਹੀਦੇ । ਇਸ ਦੇ ਨਾਲ ਰਿਫਾਰਮਜ਼ ਕਮਿਸ਼ਨ ਨੇ ਇਹ ਵੀ ਕਿਹਾ ਹੈ ਕਿ ਓਵਰ ਸਟਾਫਿੰਗ ਬਹੁਤ ਜ਼ਿਆਦਾ ਹੈ। ਓਵਰ ਸਟਾਫਿੰਗ ਦੀ ਜਿਹੜੀ ਗੱਲ ਹੈ ਇਹ ਠੀਕ ਹੈ । ਅਸੀਂ ਇਸਦਾ ਹਲ ਕੀਤਾ ਹੈ ਅਤੇ ਨਾਲ ਹੀ ਇਹ ਵੀ ਕੀਤਾ ਹੈ ਕਿ ਉਨ੍ਹਾਂ ਦੀਆਂ ਤਨਖਾਹਾਂ ਵਧ ਜਾਣ । ਇਸ ਵੇਲੇ ਇਹ ਦੋਵੇਂ ਕਰਿਟਿਸਿਜ਼ਮ ਚਲ ਰਹੇ ਨੇ । ਅਸੀਂ ਸੋਚਿਆ ਹੈ ਕਿ ਇਨ੍ਹਾਂ ਦੋਹਾਂ ਨੂੰ ਐਡਜਸਟ ਕਰਨ ਦੀ ਖਾਤਰ ਕੋਈ ਤਰੀਕਾ ਵਰਤਿਆ ਜਾਵੇ । ਮੈਨੂੰ ਪੰਜਾਬ ਗੌਰਮੈਂਟ ਸਰਵੈਂਟਸ ਨਾਲ ਪੂਰੀ ਸਿੰਪਥੀ ਹੈ । ਮੈਂ ਉਨ੍ਹਾਂ ਲਈ ਕੋਸ਼ਿਸ਼ ਕਰਦਾ ਹਾਂ, ਰੋਜ਼ ਜਮਾਂ-ਤਫਰੀਕ ਕਰਦਾ ਹਾਂ ਕਿ ਜੇ ਐਨਾ ਹੋ ਜਾਏ ਤਾਂ ਐਨਾ ਕੰਮ ਸਰ ਜਾਏ । ਸਰਕਾਰ ਦੀ ਇਨ੍ਹਾਂ ਨਾਲ ਬੜੀ ਸਿੰਪਥੀ ਹੈ । ਇਸ ਦੇ ਨਾਲ ਹੀ ਇਹ ਵੀ ਦੇਖਿਆ ਜਾਂਦਾ ਹੈ ਕਿ ਬਜਟ ਵਿੱਚ ਐਨਾ ਖਸਾਰਾ ਹੋਰ ਪਏਗਾ, ਇਸ ਕਰਕੇ ਤੁਸੀਂ

ਮਦਦ ਕਰੋ । ਅਸੀਂ ਰਿਫਾਰਮਜ਼ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਲਾਗ ਕਰਨਾ ਚਾਹੁੰਦੇ ਹਾਂ, ਤੁਸੀਂ ਇਸ ਵਿਚ ਮੇਰੀ ਮਦਦ ਕਰੋ ਤਾਕਿ ਪੰਜਾਬ ਗੌਰਮੈਂਟ ਸਰਵੈਂਟਸ ਦੀਆਂ ਤਨਖਾਹਾਂ ਨੂੰ ਕਿਸੇ ਨਾ ਕਿਸੇ ਤਰੀਕੇ ਨਾਲ ਵਧਾਇਆ ਜਾਏ । ਮੈਂ ਯਕੀਨ ਦਿਲਾ ਦਿਦਾ ਹਾਂ ਕਿ ਕੋਈ ਦੋ ਮੈਂਬਰ ਸਾਹਿਬਾਨ ਮੈਨੂੰ ਦਸਣ ਜਿਸ ਨਾਲ ਸਾਡੇ ਦੋਵੇਂ ਕੰਮ ਸਰ ਜਾਣ, ਉਹ ਤਰੀਕਾ ਅਖਤਿਆਰ ਕੀਤਾ ਜਾਵੇ ਤਾਕਿ ਇਨ੍ਹਾਂ ਨੂੰ ਜਲਦੀ ਤੋਂ ਜਲਦੀ ਜਿੰਨਾ ਰੀਲੀਫ ਅਸੀਂ ਦੇ ਸਕਦੇ ਹਾਂ ਉਹ ਰੀਲੀਫ ਦਿੱਤਾ ਜਾਵੇ । ਇਹ ਰੀਲੀਫ ਕੀ ਹੈ ਕਿ ਫਰਜ਼ ਕੀਤਾ 5 ਰੁਪਏ ਮਹੀਨਾ ਵਧਾ ਦਿਦੇ ਹਾਂ । ਮੈਂ ਆਪ ਨੂੰ ਪਹਿਲਾਂ ਵੀ ਅਰਜ਼ ਕੀਤੀ ਸੀ ਤੇ ਹੁਣ ਫਿਰ ਅਰਜ਼ ਕਰਦਾ ਹਾਂ ਕਿ ਹਰ ਇਕ ਚੀਜ਼ ਨੂੰ ਦੇਖਣਾ ਹੈ, ਸਾਰੀਆਂ ਚੀਜ਼ਾਂ ਨੂੰ ਮੌਕੇ ਦੇ ਮੁਤਾਬਕ ਦੇਖ ਕੇ ਕੁਛ ਕਰਨਾ ਹੈ । ਇਹ ਵੀ ਦੇਖਣਾ ਹੈ ਕਿ ਕੀ ਜਾਇਜ਼ ਹੈ ਤੇ ਕੀ ਨਾਜਾਇਜ਼ ਹੈ । ਫੇਰ ਇਹ ਮਸਲਾ ਸੋਚ ਕੇ ਹਲ ਕਰਨਾ ਹੈ । ਲੇਕਿਨ ਕੋਈ ਤਰੀਕਾ ਤਾਂ ਦਸਿਆ ਜਾਵੇ । ਕੋਈ ਤਰੀਕਾ ਸੋਚਿਆ ਜਾਵੇ ਜਿਸ ਦੇ ਨਾਲ, ਜਿਵੇਂ ਮੈਂ ਅਰਜ਼ ਕੀਤੀ ਹੈ, ਦੋਵੇਂ ਕੰਮ ਪੂਰੇ ਹੋ ਜਾਣ ਜੋਸ਼ ਸਾਹਿਬ ਨੂੰ ਮੈਂ ਅਰਜ਼ ਕਰ ਦਿਆਂ ਕਿ ਉਹ ਹਮੇਸ਼ਾ ਦਿਮਾਗ ਵਿਚ ਰਹਿੰਦੇ ਨੇ । ਸਵਾਲ ਇਹ ਹੈ ਕਿ ਫਿਨਾਂਸ਼ਲ ਪੁਜ਼ੀਸ਼ਨ ਦੇ ਮੁਤਾਬਕ ਹੀ ਸਭ ਕੁਝ ਕਰਨਾ ਹੈ । ਓਥੇ ਸਾਨੂੰ ਔਕੜ ਪੇਸ਼ ਅ ੰਦੀ ਹੈ । ਇਹ ਗੱਲਾਂ ਵੀ ਖ਼ਿਆਲ ਵਿੱਚ ਆ ਜਾਂਦੀਆਂ ਨੇ ।

ਇਹ ਵੀ ਖ਼ਿਆਲ ਹੁੰਦਾ ਹੈ ਕਿ ਸਾਊਂਡ ਅਕਾਨੋਮੀ ਵੀ ਹੋਵੇ, ਇਸ ਕਰਕੇ ਕਦੇ ਕਦੇ ਥੋੜਾ ਜਿਹਾ ਸੋਚੀ ਜਾਈਦਾ ਹੈ । ਫੇਰ ਨਾਲ ਕਦੇ ਇਹ ਵੀ ਖ਼ਿਆਲ ਆ ਜਾਂਦਾ ਹੈ ਕਿ ਅਗਲੀ ਸਟੇਟ ਕਹੇਗੀ ਕਿ ਸਾਡੇ ਜ਼ਿੰਮੇ ਭਾਰ ਪਾ ਕੇ ਆਪ ਚਲੇ ਗਏ । ਇਸ ਕਰਕੇ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਮਨ ਵਿਚ ਰਖ ਕੇ ਵਿਚਾਰ ਕਰ ਰਹੇ ਹਾਂ ।

**ਸ਼੍ਰੀ ਸੁਰਿੰਦਰ ਨਾਥ ਗੌਤਮ** : ਸਰਦਾਰ ਸਾਹਿਬ ਤੁਸੀਂ ਅਗਲੀ ਸਟੇਟ ਦੀ ਗੱਲ ਛਡੋ । ਤੁਸੀਂ ਇਸ ਵੇਲੇ ਮੁਲਾਜ਼ਮਾਂ ਦੇ ਗਰੇਡ ਰੀਵਾਈਜ਼ ਨਾ ਕੀਤੇ ਤਾਂ ਹੋਰ ਕੌਣ ਕਰੇਗਾ ?

**ਵਿੱਤ ਮੰਤ੍ਰੀ** : ਹਰੀਜਨਾਂ ਦਾ ਝਗੜਾ ਵੀ ਮੈਂ ਹੁਣੇ ਹੀ ਲੈ ਲੈਂਦਾ ਹਾਂ । ਜਿਤਨਾ ਰੁਪਿਆ ਹਰੀਜਨਾਂ ਦਾ ਹੈ ਉਨ੍ਹਾਂ ਦਾ ਇਕ ਪੈਸਾ ਅਸੀਂ ਇਕ ਰੁਪਏ ਦੇ ਬਰਾਬਰ ਸਮਝਦੇ ਹਾਂ । ਹਰੀਜਨ ਮੈਂਬਰ ਸਾਹਿਬਾਨ ਕਹਿੰਦੇ ਹਨ ਕਿ ਇਤਨੇ ਕਰੋੜ ਰੁਪਿਆ ਹਰੀਜਨਾਂ ਦਾ ਭੋ ਦੇ ਪਹਾੜੇ ਗਵਾ ਦਿੱਤਾ ਹੈ । ਮੈਂ ਇਨ੍ਹਾਂ ਨੂੰ ਅਫਰ ਕਹਦਾ ਹਾਂ ਕਿ ਜਿਹੜਾ ਇਕ ਕਰੋੜ ਰੁਪਿਆ ਐਡਹਾਕ ਮਨਜ਼ੂਰ ਕੀਤਾ ਹੈ ਅਗਲੇ ਸਾਲ ਲਈ ਉਸ ਦੀ ਉਹ ਸਾਰੇ ਸਲਾਹ ਕਰਕੇ ਮੈਨੂੰ ਇਕ ਇਕੱਠੀ ਤਜਵੀਜ਼ ਦੇ ਦੇਣ ਕਿ ਉਸ ਰਕਮ ਨੂੰ ਕਿਸ ਤਰ੍ਹਾਂ ਖਰਚ ਕੀਤਾ ਜਾਵੇ । ਯੂਨਾਨੀਮਸਲੀ ਉਹ ਮੈਨੂੰ ਕੋਈ ਤਜਵੀਜ਼ ਦੇ ਦੇਣ ਔਰ ਫੇਰ ਅਗਰ ਉਸ ਤੇ ਅਮਲ ਨਾ ਹੋਇਆ ਤਾਂ ਮੈਂ ਕਸੂਰਵਾਰ ਹਾਂ । ਲੇਕਿਨ ਜੇ ਇਨ੍ਹਾਂ ਦਾ ਆਪਸ ਵਿੱਚ ਕੋਈ ਐਗਰੀਮੈਂਟ ਹੀ ਨਾ ਹੋ ਸਕੇ ਤਾਂ ਸਾਨੂੰ ਫੇਰ ਕੁਝ ਨਾ ਕਹਿਣ । ਬਸ ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਉਨ੍ਹਾਂ ਦਾ ਸ਼ੁਕਰੀਆ ਅਦਾ ਕਰਦਾ ਹਾਂ ਜਿਨ੍ਹਾਂ ਨੇ ਸਜੈਸ਼ਨ ਦਿਤੇ ਹਨ ।

**ਕਾਮਰੇਡ ਮੱਖਣ ਸਿੰਘ ਤਰਸਿੱਕਾ** : ਸਪੀਕਰ ਸਾਹਿਬ, ਸਰਕਾਰੀ ਮੁਲਾਜ਼ਮਾਂ ਦੀਆਂ ਤਨਖਾਹਾਂ ਵਧਾਉਣ ਦੇ ਬਾਰੇ ਕੁਝ ਨਹੀਂ ਦਸਿਆ । ਵਿਤ ਮੰਤ੍ਰੀ ਸਾਹਿਬ ਨੂੰ ਕਹੋ ਕਿ ਇਸ ਦੇ ਬਾਰੇ ਵੀ ਦੱਸਣ ।

**ਵਿੱਤ ਮੰਤਰੀ** : ਉਨ੍ਹਾਂ ਦੇ ਬਾਰੇ ਤਾਂ ਅਸੀਂ ਦੇਖ ਰਹੇ ਹਾਂ ਕਿ ਕਿਥੋਂ ਘਟਾਉਣਾ ਹੈ ਔਰ ਕਿਥੋਂ ਵਧਾਉਣਾ ਹੈ । ਚੀਜ਼ ਜ਼ੇਰੇ ਗ਼ੌਰ ਹੈ ।

**ਸ੍ਰੀ ਸਪੀਕਰ** : ਹੁਣ ਗਿਲੋਟੀਨ ਲਗਣੀ ਹੈ, ਤਰਸਿਕਾ ਸਾਹਿਬ ਬੈਠ ਜਾਉ ।
(Now the Guillotine will be applied. The hon. Member, Comrade Makhan Singh Tarsikka may resume his seat.)

**ਕਾਮਰੇਡ ਮੱਖਣ ਸਿੰਘ ਤਰਸਿੱਕਾ** : ਸਪੀਕਰ ਸਾਹਿਬ, ਇਨ੍ਹਾਂ ਨੂੰ ਸਪਸ਼ਟ ਤੌਰ ਤੇ ਦਸਣਾ ਚਾਹੀਦਾ ਹੈ ਕਿ ਸਰਕਾਰੀ ਮੁਲਾਜ਼ਮਾਂ ਨੂੰ ਕੀ ਦੇ ਰਹੇ ਹਨ ।

**Mr. Speaker** : Question is—

That the Punjab Appropriation (No. 2) Bill be taken into consideration at once.

*The motion was carried.*

Now I will put the Bill, clause by clause, to the vote of the House.

CLAUSE 2

**Mr. Speaker** : Question is—

That Clause 2 stand part of the Bill.

*The motion was carried.*

CLAUSE 3

**Mr. Speaker** : Question is—

That Clause 3 stand part of the Bill.

*The motion was carried.*

**SCHEDULE**

**Mr. Speaker** : Question is—

That the Schedule stand part of the Bill.

*The motion was carried.*

CLAUSE 1

**Mr. Speaker** : Question is—

That Clause 1 stand part of the Bill.

*The motion was carried.*

**TITLE**

**Mr. Speaker** : Question is—

That the Title be the Title of the Bill.

*The motion was carried.*

**Mr. Speaker**: Question is—

That the Punjab Appropriation (No. 2) Bill be passed.

*The motion was carried.*

**Mr. Speaker** : The House stands adjourned till 9.30 a.m. on Tuesday, the 29th March, 1966.

*(The Sabha then adjourned till 9.30 a.m. on Tuesday, the 29th March, 1966.)*

1649—27-6-66—386 Copies—C., P. & S., Pb., Patiala.

# APPENDIX

TO

**Punjab Vidhan Sabha Debates, Vol. I, No. 27 dated the 28th March, 1966**

## GOVERNMENT OFFICERS INVITED BY THE GOVERNOR AT HOMES

***9777. Pandit Charanji Lal Sharma** : Will the Chief Minister be pleased to state whether the Government officers stationed outside Chandigarh and invited to at homes by the Governor are entitled to claim T.A. for the journey performed by them in order to attend those at homes ?

**Shri Ram Kishan** : No, Sir.

## TUBE-WELLS ENERGISED IN KARNAL DISTRICT

***10047. Shri Benarsi Dass Gupta** : Will the Minister for Transport and Elections be pleased to state —

(a) the number of tube-wells installed in the private sector in Karnal by the zamindars and whether they have been energised;

(b) the number of tube-wells energised during 1965 in the said district;

(c) the number of tube-wells in the said district in respect of which test reports or applications have been received in the offices of the Electricity authorities but have not been energised so far;

(d) whether the tube-wells referred to in part (a) above are likely to be energised by the end of the present rabi crops?

**Sardar Gurdial Singh Dhillon** : (a) Time and labour involved in collecting the information will not be commensurate with any possible benefit to be obtained. However 10,114 applications have been received by the Board of which 5,369 have been actually energised.

(b) 1,849

(c) Out of 4,745 pending applications, test reports in respect of 860 have been received.

(d) Nothing can be said. Every attempt is being made to energise tubewells as early as possible.

## COMPLAINTS AGAINST GOVT. EMPLOYEES

***10205. Sardar Lakhi Singh Chaudhri** : Will the Chief Minister be pleased to state—

(a) the number of various types of cases (such as complaints against employees, undisposed of references received from

various administrative Ministers, reports of Commissions of Enquiries) which are pending or are being examined in the Chief Secretary's office as on the 31st January, 1966, although they were initiated more than 36 months back;

(b) the steps taken or proposed to be taken to expedite decisions in the said cases;

(c) the main reasons/causes responsible for the delay in the disposal of the said cases ?

**Shri Ram Kishan** : (a) Eight.

(b) & (c): In respect of four cases, the Administrative Secretaries/ Heads of Departments concerned have not supplied required information. Regular demi-official reminders are being issued to them.

In one case, necessary investigation has been completed and the case is now ripe for final decision. The delay took place because certain particulars of the official concerned were required to be got verified from the West Pakistan Government who failed to supply the same in spite of protracted correspondence.

In regard to one case, action was stayed by the Supreme Court of India.

Regarding the remaining two cases, efforts are being made to finalise them in consultation with F.D./L.R. where necessary. These could not be finalised because certain information was wanted from quarters concerned.

---

LAND ACQUIRED FOR NADALA-AKABARPUR ROAD

***10219. Sardar Lakhi Singh Chaudhri** : Will the Minister for Public Works be pleased to state—

(a) the names of the landowners of village Ibrahim-wal, district Kapurthala whose land was acquired for the construction of Nadala-Akabarpur Road in Kapurthala District;

(b) the area of land acquired from each land owner and the amount of compensation payable to him;

(c) the dates on which the possession of the said land was taken over by the P.W.D;

(d) the dates on which the compensation was actually paid to the said landowners;

(e) if any of the said landowners has not been paid compensation so far, the reasons therefor and the steps so far taken or proposed to be taken by the Government to expedite the said payment?

**Chaudhri Ranbir Singh** : (a) & (b) A list is placed on the table of the House.

(c) 15th June, 1961.

(d) 9th September, 1961.

(e) A list showing the names of landowners to whom compensation has not been paid so far along with the amount due to each is placed on the table of the House. The unpaid amount now stands lapsed and the same is to be paid by R.L.D. after verification from Treasury and then having it preaudited through Accountant-General, Punjab. The main unpaid item is of Mushtarka Malkan. R.L.D. has been prepared now on the application of the Sarpanch Ibrahimwal after ascertaining from the share-holders. The R.L.D. has been sent to the Treasury for verification and the amount will be paid as soon as verification of the treasury has been made and intimation received from Accountant-General, Punjab.

**List of persons whose land has been acquired for the construction of Nadala-Akbarpur Road, the amount payable to each of them and the area has also been shown. (Patti Arshad Khan). Village Ibrahimwal, district Kapurthala.**

| *Sr. No.* | *Name of the persons* | *Area acquired* | *Amount Payable* |
|---|---|---|---|
| *Sarvshri* | | K—M | |
| 1. | Bhan Singh, s/o Hira Singh | 0-18 | 105.86 |
| 2. | Sadda Singh, s/o Sant Singh | 1-09 | 158.20 |
| 3. | Hukam Singh, s/o Daulat Singh, ss/o Kartar Singh in equal share 2/3; Hazur Singh, Sewa Singh, Dalip Singh, ss/o Desar Singh, s/o Ladda Singh in equal share 1/3 | 1-03 | 180.50 |
| 4. | Sulakhan Singh, s/o Sunder Singh | 1-11 | 169.09 |
| 5. | Mohinder Singh alias Hansa Singh, s/o Chuhar Singh, s/o Sada Singh | 7-00 | 763.73 |
| 6. | Ganga Singh, s/o Bhola Singh | 3-19 | 461.83 |
| 7. | Ganga Singh, s/o Bhola Singh Mortgagor Arazi Matruka Mortgagee | 2-12 | 308.06 |
| 8. | Sewa Singh, s/o Piru | 1-04 | 130.92 |
| 9. | Joginder Singh, Mohinder Singh, ss/o Jagat Singh in equal shares | 1-01 | 148.68 |
| 10. | Ishar Singh, s/o Waryam Singh | 5-02 | 722.18 |
| 11. | Lal Singh, s/o Hira Singh | 2-07 | 332.76 |
| 12. | Amar Singh, s/o Punjab Singh | 0-19 | 103.66 |
| 13. | Punjab Singh, s/o Harnam Singh, Kesar Singh, Shangara Singh, ss/o Bur Singh | 4-19 | 700.95 |
| 14. | Kartar Singh, s/o Ishar Singh | 0-06 | 48.04 |
| 15. | Hazara Singh, Piara Singh, ss/o Ishar Singh | 1-14 | 193.14 |
| 16. | Hazara Singh, Hari Singh, ss/o Jagat Singh | 0-02 | 18.58 |
| 17. | Sadhu Singh, s/o Mela Singh | 3-04 | 349.14 |
| 18. | Bachan Singh, s/o Khushi Ram, Bachan Singh, s/o Ishar Singh in equal share | 0-16 | 87.29 |

| Sr. No. | Name of the persons | Area | Amount Payable |
|---|---|---|---|
| 19. | Amar Singh, s/o Harnam Singh ½ share; Mangat Singh, Nirmal Singh, Gian Singh, ss/o Dhana Singh in equal share 1/2 | 0-01 | 109.11 |
| 20. | Jarnail Singh, s/o Fauja Singh | 1-03 | 125.49 |
| 21. | Rattan Singh, s/o Dana Singh | 2-01 | 321.15 |
| 22. | Ajit Singh, son of Mula Singh | 0-16 | 87.29 |
| 23. | Mangat Singh, Sant Singh, ss/o Ishar Singh in equal share | 0-14 | 36.38 |
| 24. | Mangal Singh, Puran Singh, Ganda Singh, s/o Lal Singh in equal shares | 0-16 | 87.29 |
| 25. | Narain Singh, s/o Katha Singh | 0-16 | 87.29 |
| 26. | Bhagat Singh, s/o Ladha | 2-10 | 298.76 |
| 27. | Sawan Singh, s/o Jai Singh | 2-15 | 300.04 |
| 28. | Bahadar Singh, Sadagar Singh, ss/o Jiwan Singh | 1-07 | 147.27 |
| 29. | Lachhman Singh, Kirpa Singh, Dhian Singh, Khajan Singh, s/o Kishan Singh | 1-10 | 194.32 |
| 30. | Smt. Swarn Kaur, d/o Darshan Singh Avtar Singh, Balbir Singh, ss/o Hari Singh in equal share | 1-02 | 120.01 |
| 31. | Gian Singh, Waryam Singh, ss/o Basawa Singh in equal share | 1-00 | 109.10 |
| 32. | Faquir Singh, s/o Fateh Singh | 6-16 | 741.91 |
| 33. | Jagir Singh, s/o Buta Singh | 0-02 | 18.57 |
| 34. | Hazur Singh, s/o Mansa Singh | 0-02 | 18.57 |
| 35. | Jagat Singh, s/o Panjab Singh | 0-02 | 18.57 |
| 36. | Waryam Singh, s/o Jit Singh | 0-06 | 55.71 |
| 37. | Harnam Singh, s/o Jit Singh | 0-06 | 55.71 |
| 38. | Tarlok Singh, Lachhman Singh, ss/o Shangara Singh 8/9 share; Smt. Amar Kaur, wd/o Shangara Singh 1/9 share | 0-02 | 18.58 |
| 39. | Ganiya Singh, s/o Achhar Singh | 0-06 | 55.71 |
| 40. | Balwant Singh, s/o Jit Singh | 0-08 | 74.29 |
| 41. | Rattan Singh, s/o Datta Singh | 0-06 | 55.71 |
| 42. | Gurditta, s/o Mehr Chand | 0-03 | 27.86 |
| 43. | Puran, Swarn, ss/o Shanker in equal share 1/2; Kundan, Hansa, ss/o Sadhu in equal share 1/2 | 0-06 | 55.71 |
| 44. | Tehal Singh, s/o Deva Singh | 0-03 | 27.86 |
| 45. | Bhagat Singh, s/o Sadhu Ram | 3-14 | 18.57 |
| 46. | Shamlat Deh Hasb Rasad Khewat | 3-14 | 543.42 |
| 47. | Nagar Panchayat Deh. | 2-16 | 305.50 |
| 48. | Mustarka Malkan Hasab Rasad Khewat | 70-05 | 6,037.37 |

**Village Ibrahimwal Tarf Gulamnabi Khan**

| | | | |
|---|---|---|---|
| 1. | Sada Nand, Hari Kishan, Ram Parshad, ss/o Das Mal in equal share | 1-01 | 175.85 |
| 2. | Mela Singh, Hukam Singh, ss/o Natha Singh in equal share 1/2 share; Smt. Ram Rakhi, wd/o Teja Singh, Pritam Singh, ss/o Kathu-Bachan Singh Kartari, Amro, d/o Mohna Singh, s/o Khushi Ram in equal share 1/2 share | 0-02 | 18.57 |
| 3. | Mool Raj, s/o Boora Mal | 0-05 | 46.42 |
| 4. | Bagicha Singh, Kala Singh, ss/o Kishan Singh, s/o Hira Singh in equal share | 2-10 | 354.52 |
| 5. | Bhan Singh, s/o Hira Dita | 0-2 | 10.91 |
| 6. | Hukam Singh, Daulat Singh, ss/o Labhu in equal share 2/3 share. Hazur Singh, Sewa Singh, Dalip Singh, s/o Kesar Singh in equal shares 1/3 share | 0-08 | 56.65 |
| 7. | Sada Nand, s/o Sant Singh | 1-04 | 130.93 |
| 8. | Jagir Singh, s/o Boota Singh | 0-18 | 98.20 |
| 9. | Sadhu Singh, s/o Bachan Singh 1/3 share; Tara Singh, Hazara Singh, s/o Gurdit Singh in equal shares 2/3 share Dar 1/2 Lachhman Singh, s/o Nihal Singh 1/2 share | 0-04 | 37.14 |
| 10. | Hazur Singh, s/o Mansa Singh | 0-07 | 64.99 |
| 11. | Ladha Singh, Bachan Singh, ss/o Sher Singh | 0-04 | 37.14 |
| 12. | Paula Singh, Milkha Singh, Piara Singh, Bagga Singh ss/o Boota Singh | 0-07 | 64.99 |
| 13. | Amar Singh, s/o Harnam Singh 1/2 share; Mangat Singh, Gian Singh, Nirmal Singh, s/o Dhana Singh in equal share ½ share Mortgagor, Kirpa Singh, s/o Jota Singh ½ share Gurdit Singh, s/o Chet ½ share Mortgagee | 1-19 | 212.76 |
| 14. | Daru Singh, Mukhhtiar Singh, Amolak Singh, Dalip Singh, Darshan Singh, Gajjan Singh, ss/o Atma Singh in equal shares | 0-16 | 148.57 |
| 15. | Lachhman Singh, Kirpa, Dhian Singh, ss/o Bishan Singh | 3-11 | 554.93 |
| 16. | Daru Singh, s/o Gainda Singh | 0-03 | 27.85 |
| 17. | Faqir Singh, s/o Fateh Singh Allottee | 0-16 | 87.28 |
| 18. | Shamlat Deh. | 0-09 | 78.35 |
| 19. | Rurh Singh, s/o Badhawa Singh | 2-8 | 316.41 |

**Statement showing the names and amount of compensation which has not yet been paid to them in village Ibrahimwal (Patti Arshad Khan) for Nadala-Akbarpur-Begowal Road, district Kapurthala.**

| *Sr. No.* | *Names of the landowners* | *Amount* Rs |
|---|---|---|
| 1. | Sh. Ganga Singh, s/o Bhola Singh | 308.06 |
| 2. | Sh. Ajit Singh, s/o Moola Singh | 87.29 |
| 3. | Sh. Jagat Singh, s/o Punjab Singh | 18.57 |
| 4. | Sh. Puran, s/o Shankar | 13.92 |
| 5. | Sh. Hansa, s/o Sadhu | 13.93 |
| 6. | Mushtarka Malkan Hasab Rasad Khewat | 6,037.37 |

**The Statement showing the names and amount of compensation which has not yet been paid to them in village Ibrahimwal (Gulam Nawin Khan) acquired for Nadala-Akbarpur-Begowal Road.**

| *Sr. No* | *Names of the landowners* | *Amount* Rs |
|---|---|---|
| 1. | Sh. Hukam Singh, s/o Natha Singh | 4.64 |
| 2. | Smt. Rakhi, wd/o Kathar | 1.32 |
| 3. | Smt. Kartari, d/o Khushi Ram | 1.33 |
| 4. | Smt. Amro, d/o Khushi Ram | 1.33 |
| 5. | Sh. Sada Singh, s/o Sant Singh | 130.93 |
| 6. | Sh. Amar Singh, s/o Harnam Singh Mortgagee Kirpa Singh, s/o Jyota Singh Mortgagor | 53.19 |
| 7. | Sh. Amar Singh, s/o Harnam Singh Mortgagor Gurdip Singh, s/o Chet Singh, Mortgagee | 53.19 |
| 8. | Sh. Mangat Singh, s/o Dhanna Singh Mortgagor Kirpa Singh, s/o Jyota Singh Mortgagee | 17.73 |
| 9. | Sh. Mangat s/o Dhanna Singh Mortgagor Gurdit Singh, s/o Chet Singh, Mortgagee | 17.73 |
| 10. | Sh. Gian Singh, s/o Dhanna Singh Mortgagor Kirpa Singh, s/o Jyota Singh Mortgagee | 17.73 |
| 11. | Sh. Gian Singh, s/o Dhanna Singh Mortgagor Gurdit Singh, s/o Chet Singh Mortgagee | 17.73 |
| 12. | Sh. Nirmal Singh, s/o Dhanna Singh Mortgagor Kirpa Singh, s/o Jyota Singh Mortgagee | 17.73 |
| 13. | Sh. Nirmal Singh, s/o Dhanna Singh Mortgagor Gurdit Singh, s/o Chet Singh Mortgagee | 17.73 |

---

## RESULT OF P.C.S. EXAMINATION HELD IN 1965

***10242. Chaudhri Hari Ram** : Will the Chief Minister be pleased to state—

(a) whether it is a fact that the result of the P.C.S. Examination held in 1965 was compiled and sent by the Punjab Public Service Commission to the Government;

(b) if the reply to part (a) above be in the affirmative, whether the Government has released the said list; if not, the reasons therefor and whether the Government now intend to release it?

**Shri Ram Kishan** : (a) No.

(b) The question does not arise.

---

## UNSTARRED QUESTIONS AND ANSWERS

---

## SURPLUS LAND IN TEHSILS FAZILKA AND MUKTSAR, DISTRICT FEROZEPORE

**3397. Comrade Jangir Singh Joga**: Will the Minister for Revenue be pleased to state—

(a) the number of landowners (local) in tehsils Fazilka and Muktsar in district Ferozepore who own more than 30

standard acres of land together with the number of refugee land-owners who own above 50 standard acres ;

(b) the area of land, in standard acres, assessed as surplus in each of the tehsils mentioned in part (a) above ;

(c) the total number of ejected tenants settled on the surplus land in the above-mentioned tehsils and the area, in standard acres, allotted to them, tehsilwise ;

(d) the total number of cases in the said tehsils where the tenants have been allotted lands out of the surplus area but the ex-owners (landlords) are resisting delivery of possession and the tenants are still without land;

(e) the steps the Government is taking to get possession of the land mentioned in part (d) above ;

(f) the number of tenants settled on the surplus land in village Tahliwala Jattan in district Ferozepore, the date when the tenants were allotted land in the said village and the number of ex-owners (landlords) who are resisting delivery of possession of the land to the tenants ;

(g) the number of tenants who were given possession of the surplus land in Fazilka Tehsil, district Ferozepore, during the last one year, six months, and three months separately;

(h) the number of such tenants referred to in part (g) above who are still sticking to the said land and the number of those who have been made to quit under pressure from the landlords, i.e. ex-landowners;

(i) the area, in standard acres, declared as being under good farms in villages of Dhabwali Kalan and Lalanwali in tehsil Fazilka, district Ferozepore together with the number of owners thereof village-wise;

(j) the total number of absentee landlords who own land in village Rana, district Ferozepore, and the names of those who are cultivating the land on their behalf;

(k) the number of persons who purchased the land in village Dhabwali Kalan, district Ferozepore after the ceiling was imposed together with the total acreage of land purchased and the acreage which has been declared surplus out of this purchased land;

(l) the area, in standard acreage, which has been declared under good farms and orchards, village-wise, in tehsil Fazilka, which is not covered by the land celing ?

**Sardar Harinder Singh Major :**

| (a) | Name of Tahsil | No. of local land-owners who own above 30 S.A.s of land | No. of refugees land-owners who own land above 50 S. A.s of land |
|---|---|---|---|
| (i) | Fazilka .. | 1,959 | 722 |
| (ii) | Muktsar .. | 1,629 | 207 |

(b) (i) Fazilka Tahsil 38,771 S. A.s and 2 Units.

(ii) Muktsar Tahsil 28,915 S. A.s and 13 3/4 Units.

| (c) | Name of Tahsil | Tenants settled | Area allotted | |
|---|---|---|---|---|
| | | | S. A. | Units |
| | Fazilka .. | 2044 | 4,937 | — |
| | Muktsar .. | 406 | 1,635 | 2 |

(d) Nil.

(e) Does not arise in view of the reply to part (d).

| (f) | Number of tenants resettled | Date of allotment |
|---|---|---|
| | 31 | 10th March, 1964 and 23rd February, 1965 |

The possession has not been delivered to 28 tenants as 5 landowners obtained stay orders against delivery of possession to them.

(g) Number of tenants given possession :—

| | (i) | Since last one year | Since last six months | Since last three months |
|---|---|---|---|---|
| | | 406 | 114 | 90 |
| (h) | (i) | 406 | 114 | 90 |
| | (ii) | Nil. | | |

| (i) | DHABWALA KALAN | | LALAN WALI | |
|---|---|---|---|---|
| | Number of owners | Area | Number of owners | Area |
| | 13 | 696 S.A.s 7 Uts. | 1 | 45 S.A.s 13 3/4 Uts |

(j) (i) Nine

(ii) Names of tenants cultivating the land :—

1. Suraj Parkash, s/o Prabh Dyal
2. Sada Lal, s/o Ram Chand
3. Hans Raj, s/o Jattu
4. Khushal Chand, s/o Parja Ram
5. Om Parkash, s/o Amar Nath

In the remaining four cases cultivation is being done by their own men and according to the Jama-bandi 1961-62. the entry exist (Khud Kashat).

| (k) Number of persons who purchased land | Area purchased | Area declared surplus out of the purchased land |
|---|---|---|
| 113 | 844 SAs and 14 Uts | 69 S.As 4 Uts. |

| (l) Name of village | Area exempted under Well-run-Farms | | Surplus area exempted from utilization being under orchards from 15th April, 53 to 30th July, 1958 | |
|---|---|---|---|---|
| | SA | Unit | SA | Unit |
| Dhabwala Kalan .. | 696 | 7 | — | — |
| Lalanwali .. | 45 | 13¾ | — | — |
| Chak Chappriwala .. | 20 | 6½ | — | — |
| Nihal Khera .. | 15 | 11 | 49 | — |
| Ghallu .. | 126 | 3 | 166 | — |
| Panjkosi .. | 68 | 12½ | — | — |
| Maujgarh .. | 257 | 3¾ | — | — |
| Khippanwali .. | — | — | 111 | — |
| Jhumianwali .. | — | — | 47 | — |
| Bhanlgu Khera .. | — | — | 109 | 8 |
| Gobind Garh .. | — | — | 7 | 7 |
| Rajpura .. | — | — | 4 | 8¼ |
| Balluana .. | — | — | 40 | 14½ |
| Azimgarh .. | — | — | 4 | 12¼ |
| Patti Bella .. | — | — | 19 | 14 |
| Khuban .. | — | — | 54 | — |

**चौधरी नेत राम :** खत्म ही कर रहा हूं । तो मेरे कहने का मतलब यह है कि इस सरकार की नस नस में शरारत भरी हुई है और सिवाय इस शरारत के इस के पास कुछ और नहीं है । समाजवाद का नाम लेकर यह सरकार समाजवाद को कलंकित कर रही है । इन को चाहिए कि इस बिजली बोर्ड को तोड़ें और इमानदारी से काम करें । लोगों को उन की ज़रूरतों के मुताबिक उन को बिजली दें । यह जो कोल्ड स्टोरेज़, सिनेमा और ऐअर कन्डीशनों के लिए बिजली दी जाती है इस को बन्द करके अन्न की समस्या को हल करने के लिए गांव के अन्दर ट्यूबवैल्ज़ के लिए बिजली दें । होटलों को बिजली देना बन्द करें ताकि अन्न की पैदावार के लिए गांव के अन्दर ज्यादा से ज्यादा मात्रा में बिजली दी जा सके । आप का शुक्रिया ।

**उपाध्यक्षा :** श्री सुरिन्दर नाथ गौतम । गौतम साहिब, टाइम का ध्यान रखना । सिर्फ दो मिनट । (*Addressing Shri Surinder Nath Gautam*) (The hon. Member has two minutes only and must keep that in mind.)

**श्री सुरिन्द्र नाथ गौतम (ऊना) :** डिप्टी स्पीकर साहिबा, इलैक्ट्रिसिटी बोर्ड की वरकिंग पर आज मैम्बर साहिबान ने अपने विचार रखे हैं । उस के मुताल्लिक आपने हुकम किया है और उस के मुताबिक मैं ज्यादा तफसील में नहीं जाना चाहता । इतना ही कहूंगा कि इस रिपोर्ट को पढ़कर हैरानगी होती है कि इस के चेयरमैन को पचीस सो रुपया माहवार, मैम्बरों को बाईस बाईस सौ रुपया माहवार और उन के दूसरे माहवारी इखराजात 9,500 रुपए के लग भग आते हैं जब कि छोटे-छोटे मुलाज़म जो अपनी जानों को हथेली पर लेकर तार के खम्बों पर चढ़ते हैं उन को सिर्फ 75 रुपए माहवार मिलता है । यह एक निहायत शर्म की बात है कि एक तरफ तो सरकार के मुलाज़िम महंगाई के कारण तड़प रहे हों, मांग कर रहे हों कि उन की तन्खाहें कम हैं उन को बढ़ाया जाए लेकिन दूसरी तरफ सरकार ऐसे आदमियों को इस बोर्ड में ले रही हो कि खुद ही दो हज़ार रुपया माहवार के करीब पैन्शन ले रहे हो और इस तरह से जिन की माहवार आमदनी 5 हज़ार के करीब बनती हो । एक तरह महंगाई के लिए मुलाज़मीन की हाहाकार और दूसरी तरफ इस कदर बड़ी तन्खाहें, हैरानगी होती है । इस लिए अगर सरकार सही मायनों में सोशलिज्म लाना चाहती है तो उसे चाहिए यह जो बड़े बड़े अफसर हैं उन की तन्खाहों पर सीलिंग लगाई जानी चाहिए । जब तक तन्खाहों पह सीलिंग नहीं लगेगी, यहां पर सोशलिज्म नहीं लाया जा सकेगा । एक तरफ तो दो दो हजार रुपया लेने वाले अफसर हों और दूसरी तरफ सौ रुपए माहवार एक मुलाज़म तन्खाह ले यह बहुत भारी फर्क है । जब तक सरकार इस भारी फर्क को मिटाने की कोशिश नहीं करती तब तक यह सोशलिज्म का नारा ढोंग है ।

[श्री सुरिन्द्र नाथ गौतम]

जहां तक **इलैक्ट्रिसिटी बोर्ड** का सवाल है, मुझे बड़े अफसोस के साथ कहना पड़ता है कि इस बोर्ड ने और सरकार ने हिल्ली एरियाज़ और बैकवर्ड हिल्ली एरियाज़ के साथ हमेंशा से ही इम्त्याज़ी सलूक किया है। अठारह साल के अर्सा से, जब से हम अज़ाद हुए हैं, हमारे इलाकाजात के साथ इम्त्याज़ी सलूक किया जा रहा है। इस सम्बन्ध में मैं आप के द्वारा मिनिस्टर साहिब के नोटिस में, सरकार के नोटिस में एक मिसाल लाना चाहता हूं। मेरे हलका में एक मजारी गांव है। वह हिमाचल प्रदेश में है। आनन्दपुर बलाक में इस के साथ ही तीन चार गांव हैं उन के नाम हैं गम्भीरपुर, सूरेवाल, ढाए और थलू। उन्होंने हिमाचल प्रदेश के इलैक्ट्रिसिटी डिपार्टमैंट को दरखास्त दी कि हमें बिजली के कुनैक्शन दिए जाएं। डिप्टी स्पीकर साहिबा, उन चारों गांवों को वहां से बिजली का कुनैक्शन मिल गया। इजाज़त मिल गई। इस के बाद सूरेवाल के साथ ही एक और गांव है ढेर। वहां के लोगों ने भी दरख़ास्त दी। जिस वक्त उन की मांग हिमाचल प्रदेश के इलैक्ट्रिसिटी डिपार्टमैंट के पास पहुंची तो वहां से जवाब मिला कि आप को बिजली नहीं मिल सकती। जब पूछा कि क्यों, तो कहने लगे कि आप की सरकार ने हमें रोक दिया है कि अब और बिजली मत दो (घंटी)

डिप्टी स्पीकर साहिबा, हिमाचल प्रदेश के गांव में बिजली है, साथ लगते गांव को बिजली दी जा चुकी है लेकिन उस गांव को बिजली देने से इस लिए इन्कार कर दिया गया कि यहां पंजाब गवर्नमैंट से नो आबजैक्शन सर्टिफिकेट पेश करें।

**उपाध्यक्षा**: आप का टाईम हो गया है। आप बैठ जाइए। (His time is up; he should resume his seat.)

**श्री सुरिन्द्र नाथ गौतम**: डिप्टी स्पीकर साहिबा, वहां साथ जो इलाका लगता है वहां पर तो हिमाचल प्रदेश में रोशनी है लेकिन पास वाले गांव में अन्धेरा है जब कि बिजली जो वहां जाती है वह यहां पंजाब से जाती है

(घंटी)

डिप्टी स्पीकर साहिबा, बस एक लफज़ कह कर दो मिनट में खत्म कर दूंगा।

**उपाध्यक्षा**: गौतम साहिब, बैठ जाइए। पहले तो आप यह कहते हैं कि एक लफज़ कह कर बैठ जाऊंगा और फिर कहते हैं कि दो मिनट में खत्म कर दूंगा। प्लीज़, आप बैठ जाइए। अब हमारे पास ज्यादा वक्त नहीं है। (He should resume his seat. He says he will finish after uttering only one word and then needs two minutes to do so. He may please sit down. We have no more time.)

**श्री सुरिन्द्र नाथ गौतम** : डिप्टी स्पीकर साहिबा, लोगों ने वहां पर वाईरिंग वगैरा करवा दी हुई है । मैं आशा करता हूँ कि उन को भी बिजली जरूर पहुंचा दी जाएगी जबकि साथ वाले गांव को बिजली दी जा चुकी है ।

**उपाध्यक्षा** : गौतम साहिब, बैठिए । पंडित भागीरथ लाल । सिर्फ दो मिनट । (He should resume his seat. Pandit Bhagirath Lal, the hon. Member has only two minutes.)

**पंडित भागीरथ लाल** (पठानकोट) : डिप्टी स्पीकर साहिबा, आज इलैक्ट्रिसिटी बोर्ड की बाबत बहस चल रही है। सब से पहले तो हमें यह पता होना चाहिए कि यह बिजली बोर्ड गवर्नमेंट का भी है या नहीं क्योंकि वह तो इसको गवर्नमेंट का मानते ही नहीं हैं। वह कहते हैं कि हम गवर्नमेंट के अन्डर नहीं है। हम कई बार उन के अफसरों से, कर्मचारियों से मिलते हैं और हमेशा वह इस बात पर जोर देते हैं कि हम गवर्नमेंट के मातहत नहीं हैं, बिजली बोर्ड बिल्कुल गवर्नमेंट से जुदा है । मैं चाहूंगा कि गवर्नमेंट सब से पहले इसी बात पर रोशनी डाले कि यह बोर्ड हमारे अंडर है भी या नहीं वरना हाउस में इसकी चर्चा ही क्यों चलाई जा रही है।

इस के बाद, डिप्टी स्पीकर साहिबा, मैं अर्ज़ करना चाहता हूं कि हमारे हां घार बलाक और पठानकोट बलाक हैं। वहां पर लोगों ने कितनी ही देर से कई ट्यूबवैल्ज़ लगा रहे हैं लेकिन बड़े अफसोस से कहना पड़ता है कि उनको अभी तक बिजली नहीं दी गई। उन को कुनैक्शन नहीं दिए गए । ज़िला लेवल पर भी मीटिंगें होतीं हैं। उन के अफसरों से भी मिला मिलाया गया । लेकिन उन के आदमी यही कहते हैं कि आप बीच में मत पड़ो फिर तो काम बन जाएगा नहीं तो काम नहीं बनेगा। लाईन मैन ने हमें बताया है कि हमारा जो बन्धा हुआ है जब तक वह न मिलेगा तब तक काम कैसे चलेगा। पचास रुपये तो उन के मामूली कुनैक्शन के बन्धे हुए हैं । जितने मेम्बर भी यहां पर बोले में इस बात मे किसी की दो राए नहीं ह कि इस महकमा के अन्दर जितने भी लोग काम करते हैं उन का कुछ न कुछ बन्धा हुआ है। इस लिए मैं तो कहूंगा कि जब तक यह 'बन्धा हुआ' सरकार खत्म नहीं करती तब तक काम चल ही नहीं सकता । कोई काम ठीक तरह से हो ही नहीं सकता । वैसे भी बहुत सी बुराइयां हैं, बिजली की चोरी भी होती है और भी बहुत सी कमियां इस बोर्ड की वर्किंग में हैं लेकिन एक तो इस बिद्दत को दूर किया जाए और दूसरी बात मैं सिर्फ इस वक्त इतनी ही कहनी चाहता हूं कि खेती-बाड़ी की तरक्की के लिए सब से ज़रूरी बात यह है कि गांव के अन्दर ट्यूबवैल्ज़ के लिए ज्यादा से ज्यादा कुनैक्शन दिए जाएं यही मैं इस वक्त कहना चाहता था । डिप्टी स्पीकर साहिबा, आप का धन्यवाद ।

**ਉਪ ਮੰਤਰੀ, ਵਿਕਾਸ, ਸਿੰਜਾਈ ਅਤੇ ਬਿਜਲੀ** (ਸਰਦਾਰ ਗੁਰਮੀਤ ਸਿੰਘ) : ਡਿਪਟੀ ਸਪੀਕਰ ਸਾਹਿਬਾ, ਅਜ ਬਿਜਲੀ ਬੋਰਡ ਦੀ ਸਾਲਾਨਾ ਰੀਪੋਰਟ ਉਤੇ ਬਹਿਸ ਹੋ ਰਹੀ ਹੈ । ਬਹਿਸ ਕਰਦਿਆਂ ਹੋਇਆਂ ਕੁਝ ਮੈਂਬਰ ਸਾਹਿਬਾਨ ਨੇ ਇਰੀਗੇਸ਼ਨ ਦੇ ਸਬੰਧ ਵਿਚ ਟਿਊਬਵੈਲਜ਼ ਦੇ

[ਵਿਕਾਸ, ਸਿੰਜਾਈ ਅਤੇ ਬਿਜਲੀ ਦੇ ਉਪ-ਮੰਤਰੀ]

ਕੁਨੈਕਸ਼ਨ ਦੇਣ ਦੇ ਸਿਲਸਿਲੇ ਵਿਚ ਕੁਝ ਗੱਲਾਂ ਆਖੀਆਂ ਹਨ । ਕੁਝ ਮੈਂਬਰ ਸਾਹਿਬਾਨ ਨੇ ਬੜੇ ਅੱਛੇ ਸੁਝਾਵ ਵੀ ਪੇਸ਼ ਕੀਤੇ ਹਨ—ਬਾਬੂ ਬਚਨ ਸਿੰਘ ਜੀ ਨੇ, ਸਰਦਾਰ ਗਿਆਨ ਸਿੰਘ ਜੀ ਔਰ ਹੋਰ ਸਾਥੀਆਂ ਨੇ; ਲੇਕਿਨ ਕੁਛ ਹੋਰ ਸੱਜਨਾਂ ਨੇ—ਆਨਰੇਬਲ ਮੈਂਬਰ ਸਾਹਿਬਾਨ ਨੇ, ਹੋਰ ਇਧਰ ਉਧਰ ਦੀਆਂ ਗੱਲਾਂ ਵਲ ਵੀ ਧਿਆਨ ਦਵਾਇਆ ਹੈ ਲੇਕਿਨ ਚੌਧਰੀ ਨੇਤ ਰਾਮ, ਜੈਸਾ ਕਿ ਉਨ੍ਹਾਂ ਦੀ ਆਦਤ ਹੈ, ਹਰ ਵਕਤ ਕਾਂਗਰਸ ਨੂੰ ਨਿੰਦਣ ਤੋਂ ਸਿਵਾਏ ਉਨ੍ਹਾਂ ਦਾ ਕੋਈ ਕੰਮ ਨਹੀਂ—ਭਾਵੇਂ ਬਿਜਲੀ ਬੋਰਡ ਦੀ ਗੱਲ ਹੋਵੇ, ਭਾਵੇਂ ਕੋਈ ਹੋਰ ਮਾਮਲਾ ਹੋਵੇ ਉਨ੍ਹਾਂ ਦੀ ਤਾਂ ਉਹੀ ਗਲ ਹੈ—ਮਾਂ ਨਾਲੋਂ ਹੇਜਲੀ ਫੱਫੇ ਕੁਟਨ । ਬੇਸ਼ਕ ਸਰਕਾਰ ਕਿਤਨੇ ਵੀ ਚੰਗੇ ਕੰਮ ਕਰੇ, ਜੋ ਯਤਨ ਮਰਜ਼ੀ ਪਈ ਕਰੇ ਪਰ ਇਨ੍ਹਾਂ ਨੇ ਇਕ ਲਫਜ਼ ਦੀ ਵੀ ਆਪਣੇ ਮੂਹੋਂ ਤਾਰੀਫ ਨਹੀਂ ਕਰਨੀ । ਠੀਕ ਹੈ ਕਿ ਆਪੋਜ਼ੀਸ਼ਨ ਦਾ ਹੱਕ ਨੁਕਤਾਚੀਨੀ ਕਰਨ ਦਾ ਹੈ, ਪਰ ਜ਼ਰੂਰੀ ਹੈ ਕਿ ਜਿਥੇ ਕੋਈ ਸਰਕਾਰ ਦਾ ਚੰਗਾ ਕਦਮ ਹੋਵੇ ਉਸ ਦੀ ਸ਼ਲਾਘਾ ਵੀ ਕੀਤੀ ਜਾਣੀ ਚਾਹੀਦੀ ਹੈ । ਤੁਸੀਂ ਸੁਣ ਕੇ ਖੁਸ਼ ਹੋਵੋਗੇ ਕਿ ਪਿਛਲੇ ਪੰਜ, ਸਤ, ਦਸ ਸਾਲਾਂ ਵਿਚ ਸੂਬੇ ਵਿਚ ਜਿਤਨੇ ਟਿਊਬ-ਵੈਲਜ਼ ਨੂੰ ਪੰਜਾਬ ਵਿਚ ਕੁਨੈਕਸ਼ਨ ਦਿੱਤੇ ਗਏ, ਉਤਨੇ ਹੀ ਇਕਲੇ ਪਿਛਲੇ ਸਾਲ ਵਿਚ ਦਿਤੇ ਗਏ । ਲੇਕਿਨ ਇਕ ਫਿਕਰਾ ਵੀ ਕਿਸੇ ਆਪੋਜ਼ੀਸ਼ਨ ਦੇ ਮੈਂਬਰ ਨੇ—ਡੈਮੋਕਰੇਸੀ ਦੀਆਂ ਰਿਵਾਇਆਤ ਨੂੰ ਕਾਇਮ ਰਖਦਿਆਂ ਹੋਇਆਂ—ਇਸ ਵਿਚ ਸ਼ਲਾਘਾ ਦਾ ਨਹੀਂ ਕਿਹਾ । (*Interruptions by Communist Member*) ਮੈਂ ਤੁਹਾਡੇ ਬਾਰੇ ਵੀ ਦਸ ਦਿਆਂਗਾ । ਲੈਨਿਨ ਨੇ ਕਿਹਾ ਹੈ ਕਿ ਕਿਸੇ ਵੀ ਦੇਸ਼ ਵਿਚ ਬਿਜਲੀ ਦਾ ਫਲਾਓ ਉਸ ਦੀ ਖੁਸ਼ਹਾਲੀ ਦਾ ਟੈਸਟ ਹੁੰਦਾ ਹੈ । ਦੇਸ਼ ਵਿਚ ਅਨਾਜ ਦੀ ਪੈਦਾਵਾਰ ਵਧਾਉਣ ਵਾਸਤੇ ਇਰੀਗੇਸ਼ਨ ਫੈਸਿਲੀਟੀਜ਼ ਦਾ ਵਧਾਉਣਾ ਬਹੁਤ ਜ਼ਰੂਰੀ ਹੈ । ਇਸ ਬਾਰੇ ਪੰਜਾਬ ਵਿਚ ਪੂਰੀ ਤੇਜ਼ੀ ਨਾਲ ਯਤਨ ਕੀਤੇ ਜਾ ਰਹੇ ਹਨ । ਪਿਛਲੇ ਸਾਲ 478 ਮੈਗਾਵਾਟ ਦੇ ਮੁਕਾਬਲੇ ਵਿਚ ਇਸ ਸਾਲ 516 ਮੈਗਾਵਾਟ—ਯਾਨੀ 8% ਬਿਜਲੀ ਦੀ ਮੰਗ ਵਧੀ ਔਰ ਜ਼ਮੀਂਦਾਰ ਬੜੀ ਤੇਜ਼ੀ ਨਾਲ ਕੁਨੈਕਸ਼ਨਜ਼ ਲਈ ਐਪਲਾਈ ਕਰ ਰਹੇ ਹਨ । ਖੇਤੀ ਬਾੜੀ ਲਈ 1963-64 ਵਿਚ 5,326 ਤੇ ਪਿਛਲੇ ਸਾਲ 1964-65 ਵਿਚ 6,899 ਕੁਨੈਕਸ਼ਨ ਔਰ ਹੁਣ ਤਾਂ ਇਸ ਸਾਲ 212 ਪਿੰਡਾਂ ਵਿਚ ਬਿਜਲੀ ਦਿੱਤੀ ਗਈ ।

ਇਸ ਤਰ੍ਹਾਂ ਪੰਜਾਬ ਵਿਚ 5,200 ਦੇ ਕਰੀਬ ਪਿੰਡ ਈਲੈਕਟਰੀਫਾਈ ਹੋਏ ਜੋ ਕੁਲ ਪੰਜਾਬ ਦੇ ਪਿੰਡਾਂ ਦਾ ਚੌਥਾ ਹਿਸਾ ਹੋਏ । ਅਗਲੇ ਪਲਾਨ ਵਿਚ ਇਸ ਕੰਮ ਨੂੰ ਵਧੇਰੇ ਤੇਜ਼ ਕਰਨ ਵਾਸਤੇ ਪੰਜ ਹਜ਼ਾਰ ਹੋਰ ਪਿੰਡ ਈਲੈਕਟਰੀਫਾਈ ਕਰਨ ਲਈ ਪਰੋਵੀਜ਼ਨ ਕੀਤੀ ਗਈ ਹੈ ਜੋ ਅਗਲੇ ਪਲਾਨ ਪੀਰੀਅਡ ਵਿਚ ਈਲੈਕਟੀਫਾਈ ਕੀਤੇ ਜਾਣਗੇ । ਇਸੇ ਤਰ੍ਹਾਂ ਵਧੇਰੇ ਟੀਊਬਵੈਲ ਕੁਨੈਕਸ਼ਨਜ਼ ਵੀ ਦਿੱਤੇ ਜਾਣਗੇ । ਤੇ ਅਗਲੇ ਸਾਲ ਵਿਚ 20,000 ਟਿਊਬਵੈਲਾਂ ਨੂੰ ਬਿਜਲੀ ਦਿੱਤੀ ਜਾਵੇਗੀ ਵਧ ਤੋਂ ਵਧ ਇਰੀਗੇਸ਼ਨ ਫੈਸਿਲੇਟੀਜ਼ ਦੇਣ ਵਾਸਤੇ ਔਰ ਵਧੇਰੀ ਪੈਦਾਵਾਰ ਕਰਨ ਵਾਸਤੇ ਇਸ ਸਰਕਾਰ ਨੇ 1-10-1964 ਤੋਂ ਟਿਊਬਵੈਲਾਂ ਲਈ ਦਿੱਤੀ ਜਾ ਰਹੀ ਬਿਜਲੀ ਤੇ ਲਗੀ ਡਿਊਟੀ ਖਤਮ ਕਰ ਦਿੱਤੀ ਸੀ । ਉਸ ਨਾਲ ਲੋਕਾਂ ਨੂੰ ਵਧ ਪੈਦਾਵਾਰ ਕਰਨ ਵਾਸਤੇ ਹੋਰ ਟੀਊਬਵੈਲ ਲਗਾਣ ਵਾਸਤੇ ਬੜਾ ਉਤਸ਼ਾਹ ਮਿਲਿਆ ਹੈ ਕਿਉਂਕਿ ਹੁਣ ਟੀਊਬਵੈਲ ਇਰੀਗੇਸ਼ਨ ਇਕੋਨਾਮੀਕਲ ਹੋ ਗਈ ਹੈ । ਇਸ ਬਾਰੇ ਕਈ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਟੀਊਬਵੈਲਾਂ ਦੇ ਕੁਨੈਕਸ਼ਨਜ਼ ਵਾਸਤੇ ਬਹੁਤ ਸਾਰੀਆਂ ਅਰਜ਼ੀਆਂ ਬਕਾਇਆ ਪਈਆਂ ਹਨ । ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ 3,500 ਕੇਸ ਐਸੇ ਹਨ, ਜਿਨ੍ਹਾਂ ਦੀਆਂ ਟੈਸਟ ਰਿਪੋਰਟਸ ਤਿਆਰ ਪਈਆਂ ਨੇ ਔਰ ਇਸ ਤਰ੍ਹਾਂ 19,000 ਅਰਜ਼ੀਆਂ ਕੁਲ ਬਕਾਇਆ ਪਈਆਂ ਨੇ । ਇਤਨੀ ਜ਼ਿਆਦਾ ਅਰਜ਼ੀਆਂ ਆਣ

है कि इतने आदमी लगे हैं कि होता कुछ नहीं । ज्यादा समय न लेता हुआ मैं आपका धन्यवाद करता हूं । मैं ने दो चार बातें कही हैं उस के बारे में उम्मीद है कि महकमा ध्यान देगा ।

**ਸਰਦਾਰ ਗੁਰਚਰਨ ਸਿੰਘ (ਮੋਗਾ)** : ਡਿਪਟੀ ਸਪੀਕਰ ਸਾਹਿਬਾ, ਸਾਡੇ ਸਾਹਮਣੇ ਅਲੈਕਟਰਿਸਿਟੀ ਬੋਰਡ ਦੀ ਰਿਪੋਰਟ ਹੈ। ਜਿਥੋਂ ਤਕ ਬੋਰਡ ਦੀ ਫੰਕਸ਼ਨਿੰਗ ਦਾ ਤਅਲੁਕ ਹੈ ਅਤੇ ਬੋਰਡ ਇਟਸੈਲਫ ਲੋਕਾਂ ਲਈ ਕੀ ਬਣਿਆ ਹੈ ਇਸ ਦਾ ਤਾਅਲੁਕ ਹੈ ਇਨ੍ਹਾਂ ਦੋ ਚੀਜ਼ਾਂ ਬਾਰੇ ਮੈਂ ਕੁਝ ਗੱਲਾਂ ਤੁਹਾਡੇ ਸਾਹਮਣੇ ਰਖਣਾ ਚਾਹੁੰਦਾ ਹਾਂ । ਜਿਥੋਂ ਤਕ ਬੋਰਡ ਦਾ ਤਅਲੁਕ ਹੈ ਸਾਡੀ ਸਰਕਾਰ ਨੇ ਮੈਂ ਸਮਝਦਾ ਹਾਂ ਗਲਤ ਨੀਤੀ ਅਪਨਾਈ ਕਿ ਇਸ ਦੇ ਵਿਚ ਗਲਤ ਕਿਸਮ ਦੇ ਬੰਦੇ ਪਾਏ । ਉਹ ਕਿਸ ਤਰ੍ਹਾਂ ? ਅਗਰ ਅਟਾਨੋਮਸ ਬਾਡੀ ਬਣਾਇਆ ਜਾਂਦਾ ਹੈ ਜਿਵੇਂ ਕਿ ਯੂਨੀਵਰਸਟੀ ਹੈ, ਤਾਂ ਉਥੇ ਹਮੇਸ਼ਾ ਲਰਨਡ ਆਦਮੀ, ਪਰੋਫੈਸਰਜ਼ ਆਦਿ ਰਖੇ ਜਾਂਦੇ ਨੇ ਯਾ ਕਿਸੇ ਅਜਿਹੇ ਹੀ ਚੰਗੇ ਆਦਮੀਆਂ ਨੂੰ ਐਪੁਆਇੰਟ ਕੀਤਾ ਜਾਂਦਾ ਹੈ । ਏਸੇ ਤਰ੍ਹਾਂ ਹੀ ਅਲੈਕਟਰਿਸਿਟੀ ਬੋਰਡ ਪੰਜਾਬ ਵਿਚ ਚੰਗੇ ਟੈਕਨੀਕਲ ਹੈਂਡਜ਼ ਜਾਂ ਉਸ ਮਹਿਕਮੇ ਦੇ ਕੰਮ ਤੋਂ ਚੰਗੇ ਜਾਣੂ ਲਾਏ ਜਾਂਦੇ । ਪਰ ਉਸ ਮਹਿਕਮੇ ਵਿਚ ਜਾਣ ਬੁਝ ਕੇ ਪੁਰਾਣੇ ਆਦਮੀਆਂ ਨੂੰ ਜਾਗੀਰਾਂ ਬਨਾਉਣ ਵਾਸਤੇ, ਓਵਰ ਏਜ ਪੈਨਸ਼ਨ ਖਾਣ ਵਾਲਿਆਂ ਨੂੰ ਐਡਜਸਟ ਕਰ ਦਿਤਾ ਜਿਹੜੇ ਇਸ ਮਹਿਕਮੇ ਬਾਰੇ ਕੁਛ ਨਹੀਂ ਜਾਣਦੇ ਸਿਵਾਏ ਇਸ ਦੇ ਕਿ ਉਹ ਅੰਗਰੇਜ਼ਾਂ ਦੇ ਜ਼ਮਾਨੇ ਦੇ ਰੂਲਰ ਨੇ ਅਤੇ ਛੋਟੇ ਆਦਮੀਆਂ ਨਾਲ ਗੱਲ ਨਹੀਂ ਕਰਦੇ । ਛੋਟੇ ਲੋਕਾਂ ਤੋਂ ਨਫਰਤ ਕਰਦੇ ਹਨ । ਇਹੋ ਜਿਹੇ ਲੋਕਾਂ ਦੇ ਹਥ ਵਿਚ ਬੋਰਡ ਦੇ ਦਿਤਾ । ਡਿਪਟੀ ਸਪੀਕਰ ਸਾਹਿਬਾ, ਮੈਨੂੰ ਇਹੋ ਜਿਹੀ ਗੱਲ ਸੁਨਣ ਦਾ ਮੌਕਾ ਮਿਲਿਆ ਕਿ ਜਿਹੜੇ ਸਾਡੇ ਇਸ ਮਹਿਕਮੇ ਦੇ ਮਨਿਸਟਰ ਸਾਹਿਬ ਨੇ ਉਹ ਵੀ ਬੇਬਸ ਨੇ । ਉਸ ਬੋਰਡ ਤੋਂ ਕੋਈ ਕੰਮ ਨਹੀਂ ਕਰਵਾ ਸਕਦੇ, ਜਸਟੀਫਿਕੇਸ਼ਨ ਨਹੀਂ ਲੈ ਸਕਦੇ। ਮਨਿਸਟਰ ਸਾਹਿਬ ਉਨ੍ਹਾਂ ਤੋਂ ਕੋਈ ਸਹੀ ਗੱਲ ਨਹੀਂ ਲੈ ਸਕਦੇ ਤਾਂ ਕੀ ਸਮਝਿਆ ਜਾ ਸਕਦਾ ਹੈ ਕਿ ਉਹ ਲੋਕਾਂ ਲਈ ਕੀ ਕੁਛ ਕਰ ਸਕਣਗੇ । ਜਿਥੋਂ ਤਕ ਬੋਰਡ ਦੀ ਫੰਕਸ਼ਨਿੰਗ ਦਾ ਤਅਲੁਕ ਹੈ ਮੈਂ ਸਮਝਦਾ ਹਾਂ ਕਿ ਯਾ ਤਾਂ ਇਹ ਹੇਠਲੇ ਤਬਕੇ ਨਾਲ ਮਿਕਸ ਨਹੀਂ ਕਰਨਾ ਚਾਹੁੰਦੇ ਯਾ ਇਨਾ ਨੂੰ ਇਲਮ ਨਹੀਂ, ਇਹ ਨਿਚਲੇ ਦਰਜੇ ਦੇ ਲੋਕਾਂ ਵਿਚੋਂ ਆਏ ਨਹੀਂ ।

ਡਿਪਟੀ ਸਪੀਕਰ ਸਾਹਿਬਾ, ਪੰਜਾਬ ਇਕ ਬੜਾ ਜ਼ਰਈ ਸੂਬਾ ਹੈ । ਇਸ ਦੀ 80 ਨਹੀਂ 85 ਫੀ ਸਦੀ ਜਨਤਾ ਡਾਇਰੈਕਟਲੀ ਜਾਂ ਇੰਨਡਾਇਰੈਕਟਲੀ ਖੇਤੀ ਬਾੜੀ ਨਾਲ ਸਬੰਧ ਰਖਦੀ ਹੈ । ਦੇਹਾਤੀ ਲੋਕਾਂ ਦੀ ਹੈ। ਸਾਡਾ ਫਰਜ਼ ਬਣ ਜਾਂਦਾ ਹੈ ਕਿ ਅਸੀਂ ਇਸ 85 ਫ਼ੀ ਸਦੀ ਵਸੋਂ ਨੂੰ ਮਦੇ ਨਜ਼ਰ ਰਖਦੇ ਹੋਏ ਅਤੇ ਜ਼ਰਈ ਪੈਦਾਵਾਰ ਨੂੰ ਮਦੇ ਨਜ਼ਰ ਰਖਦੇ ਹੋਏ, ਜਿਸ ਦੀ ਸਾਰੇ ਹਿੰਦੁਸਤਾਨ ਨੂੰ ਲੋੜ ਹੈ, ਸੋਚੀਏ । ਅਜ ਮੁਲਕ ਵਿਚ ਇਕੋ ਹੀ ਸੰਕਟ ਹੈ । ਸਾਡੇ ਕੋਲ ਅਨਾਜ ਦਾ ਤੋੜਾ ਹੈ। ਅਨਾਜ ਦੇ ਤੋੜੇ ਨੂੰ ਪੂਰਾ ਕਰਨ ਲਈ ਸਾਡਾ ਪਹਿਲਾ ਫਰਜ਼ ਬਣ ਜਾਂਦਾ ਹੈ ਕਿ ਵਧ ਤੋਂ ਵਧ ਅਨਾਜ ਪੈਦਾ ਕਰਨ ਲਈ ਵਧ ਤੋਂ ਵਧ ਬਿਜਲੀ ਦੇਈਏ ਜਿੰਨੀ ਅਸੀਂ ਦੇ ਸਕਦੇ ਹਾਂ ਤਾਕਿ ਉਸ ਬਿਜਲੀ ਨੂੰ ਇਸ ਵਾਸਤੇ ਇਸਤੇਮਾਲ ਕੀਤਾ ਜਾ ਸਕੇ । ਡਿਪਟੀ ਸਪੀਕਰ ਸਾਹਿਬਾ, ਸਰਕਾਰ ਨੇ ਫੈਸਲਾ ਕੀਤਾ ਕਿ ਜ਼ਰਈ ਪੈਦਾਵਾਰ ਲਈ ਬਿਜਲੀ ਦੇਣ ਵਾਸਤੇ ਟਾਪ ਪਰਾਇਰਟੀ ਦੇਣੀ ਹੈ । ਟਾਪ ਪਰਾਇਰਟੀ ਦੇਣ ਵਾਸਤੇ ਇਨ੍ਹਾਂ ਦਾ ਫਰਜ਼ ਹੈ ਕਿ ਪੰਜਾਬ ਦੀ ਸਰਵੇ ਕਰਨ ਅਤੇ ਦੇਖ ਕੇ ਪਰਬੰਧ ਕੀਤਾ ਜਾਏ ਕਿ ਕਿਥੇ ਟਿਊਬਵੈਲਾਂ ਲਈ ਬਿਜਲੀ ਇਸਤੇਮਾਲ ਹੋ ਸਕਦੀ ਹੈ ਤੇ ਕਿਥੇ ਨਹੀਂ ਹੋ ਸਕਦੀ । ਇਨ੍ਹਾਂ ਨੇ ਜਿਥੇ ਲੋੜ ਹੈ ਬਿਜਲੀ ਨਹੀਂ ਦਿਤੀ । ਨਾ ਕਿਸੇ ਮਨਿਸ਼ਟਰ ਨੂੰ ਅਤੇ ਨਾ ਬੋਰਡ ਦੇ ਆਦਮੀਆਂ ਨੂੰ ਕੋਈ ਇਲਮ ਹੈ ਅਤੇ ਨਾ ਹੀ ਇਨ੍ਹਾਂ ਨੇ ਤਕਲੀਫ ਗਵਾਰਾ

[ਸਰਦਾਰ ਗੁਰਚਰਨ ਸਿੰਘ]

ਕੀਤੀ ਹੈ ਕਿ ਅਸੀਂ ਇਸ ਤਰ੍ਹਾਂ ਦੀ ਸਰਵੇ ਕਰਵਾਈਏ । ਡਿਸਟਰਿਕਟ ਫੀਰੋਜ਼ਪੁਰ ਵਿਚ ਦੋ ਤਹਿਸੀਲਾਂ ਹਨ ਜਿਥ ਟਿਊਬਵੈਲ ਇਸਤੇਮਾਲ ਨਹੀਂ ਹੋ ਸਕਦੇ, ਉਥੇ ਪਾਣੀ ਬੜਾ ਡੂੰਘਾ ਹੈ । ਇਨ੍ਹਾਂ ਨੂੰ ਪਤਾ ਨਹੀਂ ਕਿ ਕਿਥੇ ਟਿਊਬਵੈਲਾਂ ਲਈ ਬਿਜਲੀ ਇਸਤੇਮਾਲ ਹੋ ਸਕਦੀ ਹੈ ਕਿਥੇ ਨਹੀਂ ਹੋ ਸਕਦੀ । ਜਿਥੇ ਲੋਕ ਪਿੰਡਾਂ ਵਿਚ ਬਿਜਲੀ ਮੰਗਦੇ ਹਨ ਅਤੇ ਲੋੜ ਹੈ ਉਥੇ ਨਹੀਂ ਦਿਤੀ ਜਾਂਦੀ। ਉਥੇ ਦਿਤੀ ਜਾਂਦੀ ਹੈ ਜਿਥੇ ਬਿਜਲੀ ਬਿਲਕੁਲ ਇਸਤੇਮਾਲ ਨਹੀਂ ਹੋ ਸਕਦੀ । ਉਥੇ ਦਿਉ ਜਿਥੇ ਚਾਹੀਦੀ ਹੈ । ਇਨ੍ਹਾਂ ਦੀ ਪਲੈਨਿੰਗ ਨੂੰ ਮੈਂ ਕਿਵੇਂ ਸਮਝਾਂ ਕਿ ਦਰੁਸਤ ਹੈ । ਮੁਕਤਸਰ ਤਹਿਸੀਲ ਵਿਚ ਕਿਤੇ ਟਿਊਬਵੈਲ ਨਹੀਂ ਲਾਇਆ ਪਰ ਉਤੇ ਸਭ ਤੋਂ ਪਹਿਲਾਂ ਅਲੈਕਟਰੀਫ਼ੀਕੇਸ਼ਨ ਕੀਤੀ ਸੀ । ਇਸ ਦੇ ਇਲਾਵਾ ਅਬੋਹਰ ਦਾ ਇਲਾਕਾ ਹੈ, ਉਹ ਵੀ ਅਜਿਹਾ ਹੀ ਹੈ । ਫੀਰੋਜ਼ਪੁਰ ਦੇ ਉਤਲੇ ਪਾਸੇ ਦਾ ਇਲਾਕਾ ਵੀ ਅਜਿਹਾ ਹੀ ਹੈ । ਮੋਗਾ ਅਤੇ ਜ਼ੀਰਾ ਤਹਿਸੀਲਾਂ ਵਿਚ ਟਿਊਬਵੈਲ ਲਗ ਸਕਦੇ ਸਨ ਪਰ ਉਥੇ ਘਟ ਤੋਂ ਘਟ ਬਿਜਲੀ ਦਿੱਤੀ ਗਈ ਹੈ । ਏਸੇ ਤਰ੍ਹਾਂ ਸਾਰੇ ਪੰਜਾਬ ਵਿਚ ਇਸ ਕਿਸਮ ਦੀ ਵੰਡ ਕਰ ਦਿਤੀ ਹੈ । ਲੋਕਾਂ ਦੀ ਜ਼ਰੂਰਤ ਵਲ ਬਿਲਕੁਲ ਧਿਆਨ ਨਹੀਂ ਦਿਤਾ । ਮੈਂ ਸਾਫ ਕਹਾਂਗਾ ਕਿ ਇਨ੍ਹਾਂ ਨੇ ਐਵੇਂ ਨਾਅਰੇ ਲਾਏ ਨੇ ਕਿ ਪੈਦਾਵਾਰ ਦੁਗਣੀ ਕਰ ਦਿਆਂਗੇ, ਚੌਗਣੀ ਕਰ ਦਿਆਂਗੇ, ਕੋਈ ਪਰਿੰਸੀਪਲ ਦਸਣ ਕਿਸ ਤਰ੍ਹਾਂ ਦੁਗਣੀ ਕਰਨਗੇ । ਬਿਜਲੀ ਕਿੰਨੀ ਕਨਜ਼ਿਊਮ ਕਰਨਗੇ, ਬਿਜਲੀ ਦਾ ਕਿੰਨਾ ਹਿਸਾ ਦਿੱਤਾ ਜਾਏਗਾ, ਸੀਡ ਦੇਣ ਵਿਚ ਕਿੰਨਾ ਵਾਧਾ ਕਰਨਗੇ ਅਤੇ ਪੈਦਾਵਾਰ ਕਿੰਨੀ ਵਧਾਉਣਗੇ । ਮੈਨੂੰ ਦਸਣ, ਮੈਂ ਨਿਰਨਾ ਕਰ ਦੇਵਾਂਗਾ ਕਿ ਇਸ ਵਿਚ ਇਹ ਕਾਮਯਾਬ ਹੋਣਗੇ ਜਾਂ ਨਹੀਂ ।

ਮੈਂ ਅਰਜ਼ ਕਰ ਰਿਹਾ ਸੀ ਕਿ ਏਸ ਸਰਕਾਰ ਨੇ ਅਤੇ ਏਸ ਸਰਕਾਰ ਦੇ ਬੋਰਡ ਨੇ ਕਿਸੇ ਪਲੈਨਿੰਗ ਤੋਂ ਕੰਮ ਨਹੀਂ ਲਿਆ, ਸਮਝ ਤੋਂ ਕੰਮ ਨਹੀਂ ਲਿਆ । ਜਾਂ ਤਾਂ ਉਹ ਨਾਅਹਿਲ ਸਨ ਜਾਂ ਉਨ੍ਹਾਂ ਨੇ ਕੋਸ਼ਿਸ਼ ਨਹੀਂ ਕੀਤੀ ਕਿ ਰੂਰਲ ਇਲੈਕਟਰੀਫ਼ੀਕੇਸ਼ਨ ਪਿੰਡਾਂ ਦੇ ਵਿਚ ਕਿਸ ਢੰਗ ਦੇ ਨਾਲ ਹੋਣੀ ਚਾਹੀਦੀ ਹੈ ।

ਹੁਣ ਮੈਂ ਬੋਰਡ ਦੀ ਵਰਕਿੰਗ ਦੇ ਬਾਰੇ ਅਰਜ਼ ਕਰਨੀ ਹੈ । ਕੁਰਪਸ਼ਨ ਦਾ ਤਾਂ ਬੋਰਡ ਵਾਸਤੇ ਬਿਲਕੁਲ ਹੀ ਦਰਵਾਜ਼ਾ ਖੁਲ੍ਹਿਆ ਹੋਇਆ ਹੈ, ਉਨ੍ਹਾਂ ਨੂੰ ਨਾ ਕਿਸੇ ਮਨਿਸਟਰ ਦਾ ਡਰ ਹੈ ਅਤੇ ਨਾ ਹੀ ਗੌਰਮੈਂਟ ਦਾ ਡਰ ਹੈ । ਉਨ੍ਹਾਂ ਦੀ ਜੇ ਸ਼ਿਕਾਇਤ ਕਰੋ ਉਹ ਬੋਰਡ ਦੇ ਕੋਲ ਚਲੀ ਜਾਂਦੀ ਹੈ ਔਰ ਉਥੇ ਜਿਹੜੇ ਉਪਰ ਬੈਠੇ ਹੋਏ ਹਨ ਉਹ ਆਪਣੇ ਮਾਤਹਿਤਾਂ ਨੂੰ ਤਾਂ ਕਹਿਣ ਜੇ ਉਹ ਆਪ ਸਾਫ਼ ਹੋਣ । ਮੈਂ ਚੇਅਰਮੈਨ ਦੀ ਹਾਲਤ ਤੁਹਾਨੂੰ ਦਸਦਾ ਹਾਂ ਕਿ ਉਹ ਕੀ ਕਰ ਰਿਹਾ ਹੈ । ਉਨ੍ਹਾਂ ਨੂੰ 20 ਹਜ਼ਾਰ ਮੀਟਰ ਚਾਹੀਦੇ ਸਨ । ਇਸ ਕਰਕੇ ਹਿੰਦੁਸਤਾਨ ਦੀਆਂ ਸਾਰੀਆਂ ਫਰਮਾਂ ਦੇ ਟੈਂਡਰ ਕਾਲ ਕੀਤੇ । ਬੋਰਡ ਦੇ ਚੇਅਰਮੈਨ ਨੇ ਨਾ ਲੋਐਸਟ ਨੂੰ ਮਨਜ਼ੂਰ ਕੀਤਾ, ਨਾ ਸੈਕਿੰਡ ਲੋਅਸਟ ਨੂੰ ਮਨਜ਼ੂਰ ਕੀਤਾ ਬਲਕਿ ਜਿਹੜਾ ਸਭ ਤੋਂ ਉਚਾ ਟੈਂਡਰ ਕੇ ਐਲ ਸਹਿਗਲ ਐਂਡ ਕੰਪਨੀ ਦਾ ਸੀ ਉਨ੍ਹਾਂ ਦਾ ਟੈਂਡਰ ਮਨਜ਼ੂਰ ਕਰ ਲਿਆ । ਉਸ ਫਰਮ ਦੇ ਖਿਲਾਫ ਅਜੇ ਪੰਜਾਬ ਸਰਕਾਰ ਦਾ ਕੇਸ ਚਲਦਾ ਹੈ ਔਰ ਉਸ ਨੂੰ ਦੋ ਲਖ ਰੁਪਿਆ ਪੈਨਲਟੀ ਦਾ ਲਾਇਆ ਗਿਆ ਸੀ ਮਗਰ ਬੋਰਡ ਦੇ ਚੇਅਰਮੈਨ ਸਾਹਿਬ ਨੇ ਦੋ ਲਖ ਰੁਪਿਆ ਪੈਨਲਟੀ ਵੀ ਮਾਫ ਕਰ ਦਿੱਤੀ ਔਰ ਨਾਲ 20 ਹਜ਼ਾਰ ਮੀਟਰਾਂ ਦਾ ਆਰਡਰ ਪਲੇਸ ਕਰ ਦਿੱਤਾ ਜਦਕਿ ਉਸ ਦਾ ਟੈਂਡਰ ਹਾਈਐਸਟ ਸੀ । ਉਹ ਫਰਮ ਸ਼ਾਇਦ ਬੰਬਈ ਦੀ ਹੈ । ਜਿਥੇ ਉਪਰਲੇ ਦ ਇਸ ਤਰ੍ਹਾਂ ਦੀ ਹਾਲਤ ਹੋਵੇ ਉਥੇ ਤੁਸੀਂ ਹੇਠਲੇ ਸਟਾਫ ਕੋਲੋਂ ਕੀ ਤਵੱਕੋ ਰਖ ਸਕਦੇ ਹੋ।

ਡਿਪਟੀ ਸਪੀਕਰ ਸਾਹਿਬਾ, ਸਾਡੇ ਵਜ਼ੀਰ ਬੜੀਆਂ ਡੀਂਗਾਂ ਮਾਰਦੇ ਹਨ ਕਿ ਅਸੀਂ 10 ਹਜ਼ਾਰ ਟੀਊਬਵੈਲਾਂ ਨੂੰ ਬਿਜਲੀ ਦੇ ਦਿਆਂਗੇ । ਮੈਂ ਤੁਹਾਨੂੰ ਇਨ੍ਹਾਂ ਦੀ ਆਪਣੀ ਰੀਪੋਰਟ ਦੇ ਵਿਚੋਂ ਫਿਗਰ ਦਸਦਾ ਹਾਂ ਕਿ ਇਹ ਕਿਤਨੀ ਕੁ ਬਿਜਲੀ ਸਾਨੂੰ ਦੇ ਰਹੇ ਹਨ । ਪੰਜਾਬ ਦੇ ਵਿਚ 21,269 ਪਿੰਡ ਹਨ ਜਿਨ੍ਹਾਂ ਦੇ ਵਿੱਚੋਂ ਇਨ੍ਹਾਂ ਨੇ 5,060 ਪਿੰਡਾਂ ਨੂੰ ਬਿਜਲੀ ਦਿੱਤੀ ਹੈ । ਜਿਤਨੀ ਬਿਜਲੀ ਦੀ ਪਰੋਡਕਸ਼ਨ ਹੈ ਉਸ ਦੀ ਇਹ 4.85 ਪਰਸੰਟ ਬਣਦੀ ਹੈ। ਕਹਿਣ ਨੂੰ ਤਾਂ ਇਹ ਦਿਨ ਰਾਤ ਢੰਡੋਰਾ ਪਿਟਦੇ ਹਨ ਕਿ ਅਸੀਂ ਸੂਬੇ ਦੀ ਪੈਦਾਵਾਰ ਵਧਾਉਣ ਲਈ ਬਿਜਲੀ ਦੇਣੀ ਹੈ। ਮਗਰ ਇਨ੍ਹਾਂ ਦੇ ਫ਼ਿਗਰਜ਼ ਤੋਂ ਤੁਸੀਂ ਅੰਦਾਜ਼ਾ ਲਗਾ ਲਉ ਕਿ ਇਹ ਕਿਤਨੇ ਕੁ ਪਰੈਕਟੀਕਲ ਹਨ । ਬੋਰਡ ਦੀ ਐਡਮਨਿਸਟਰੇਸ਼ਨ ਬਹੁਤ ਟਾਪ ਹੈਵੀ ਹੈ । ਇਸ ਦਾ ਚੇਅਰਮੈਨ 2,500 ਰੁਪਿਆ ਮਹੀਨਾ ਲੈਂਦਾ ਹੈ ਔਰ ਬਾਕੀ ਦੇ ਤਿੰਨ ਮੈਂਬਰ 2,250 ਰੁਪਿਆ ਮਾਹਵਾਰ ਤਨਖ਼ਾਹਾਂ ਲੈਂਦੇ ਹਨ । ਇਸ ਤੋਂ ਇਲਾਵਾ 23 ਇਨ੍ਹਾਂ ਦੇ ਐਸ. ਈ. ਹਨ ਔਰ 29 ਅਸਿਸਟੈਂਟ ਅਕਾਊਂਟਸ ਅਫਸਰ ਹਨ ਔਰ 225 ਅਸਿਸਟੈਂਟ ਹਨ । ਦਾੜ੍ਹੀ ਨਾਲੋਂ ਮੁੱਛਾਂ ਇਨ੍ਹਾਂ ਦੀਆਂ ਵਡੀਆਂ ਹਨ । ਮੈਂ ਮਨਿਸਟਰ ਸਾਹਿਬ ਨੂੰ ਰੀਕੁਐਸਟ ਕਰਾਂਗਾ ਕਿ ਜੇ ਉਹ ਕੁਝ ਹੋਰ ਨਹੀਂ ਕਰਵਾ ਸਕਦੇ ਤਾਂ ਕਮ ਅਜ਼ ਕਮ ਇਤਨਾ ਜ਼ਰੂਰ ਕਰਵਾਉਣ ਕਿ ਉਹ ਸਾਰੇ ਪੰਜਾਬ ਦਾ ਸਰਵੇ ਕਰਵਾਉਣ ਔਰ ਸਭ ਤੋਂ ਪਹਿਲਾਂ ਰੂਰਲ ਈਲੈਕਟਰੀਫੀਕੇਸਨ ਉਥੇ ਕਰਵਾਈ ਜਾਵੇ ਜਿੱਥੇ ਜ਼ਰਾਇਤੀ ਪੈਦਾਵਾਰ ਦੇ ਵਿਚ ਵਾਧਾ ਹੋ ਸਕਦਾ ਹੈ ਔਰ ਐਗਰੀਕਲਚਰ ਲਈ ਬਿਜਲੀ ਇਸਤੇਮਾਲ ਹੋ ਸਕਦੀ ਹੈ । ਉਸ ਤੋਂ ਬਾਅਦ ਹੋਰ ਕਿਤੇ ਕਰਨ । ਬਸ ਮੈਂ ਇਤਨੀ ਹੀ ਅਰਜ਼ ਕਰਨੀ ਹੈ ।

**Deputy Speaker :** Since many hon. Members want to speak, it would be better if some time limit is fixed for speeches.

(*Voices*: Yes).

**Deputy Speaker :** All right. No. hon. Member should take more than five minutes.

**ਸਰਦਾਰ ਹਰਚੰਦ ਸਿੰਘ** (ਸਮਾਣਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬਾ, ਸਾਡਾ ਪੰਜਾਬ ਇਕ ਜ਼ਰਈ ਸੂਬਾ ਹੈ । ਇਸ ਲਈ ਨਾ ਸਿਰਫ ਪੰਜਾਬ ਬਲਕਿ ਸਾਰੇ ਹਿੰਦੁਸਤਾਨ ਦੇ ਲੋਕ ਇਸ ਪਾਸੇ ਤਕਦੇ ਹਨ ਕਿ ਏਥੋਂ ਸਾਨੂੰ ਅਨਾਜ ਮਿਲੇ । ਸਾਡੇ ਸੂਬੇ ਵਿਚ ਬਿਜਲੀ ਦਾ ਇੰਚਾਰਜ ਏਥੇ ਬਿਜਲੀ ਬੋਰਡ ਹੈ । ਪਹਿਲੇ ਇਹ ਹਾਲਤ ਸੀ ਕਿ ਪਾਲੀਟੀਸ਼ਨਜ਼ ਆਪਣੇ ਦੋਸਤਾਂ ਨੂੰ ਅਤੇ ਆਪਣੇ ਅਜ਼ੀਜ਼ਾਂ ਨੂੰ ਕੁਝ ਨਾ ਕੁਝ ਰਿਆਇਤਾਂ ਦੇ ਦਿੰਦੇ ਸਨ ਜਿਸ ਦੀ ਵਜ੍ਹਾ ਕਰ ਕੇ ਕੰਮ ਦੇ ਵਿਚ ਰੁਕਾਵਟ ਪੈਂਦੀ ਸੀ । ਉਨ੍ਹਾਂ ਚੀਜ਼ਾਂ ਨੂੰ ਦੂਰ ਕਰਨ ਦੇ ਵਾਸਤੇ ਬਿਜਲੀ ਦਾ ਬੋਰਡ ਅਲਹਿਦਾ ਬਣਾਇਆ ਗਿਆ ਸੀ । ਮੈਂ ਡਿਪਟੀ ਸਪੀਕਰ ਸਾਹਿਬਾ, ਇਸ ਗੱਲ ਦੇ ਹਕ ਵਿਚ ਨਹੀਂ ਹਾਂ ਕਿ ਪੰਜਾਬ ਦੀ ਤਰ੍ਹਾਂ ਬੋਰਡ ਦੇ ਵੀ ਤਿੰਨ ਹਿੱਸੇ ਕੀਤੇ ਜਾਣ । ਬਲਕਿ ਮੈਂ ਕਹਿੰਦਾ ਹਾਂ ਕਿ ਇਸ ਨੂੰ ਇਸੇ ਤਰ੍ਹਾਂ ਹੀ ਰਖਿਆ ਜਾਵੇ ਔਰ ਇਸ ਦੇ ਵਿਚ ਜੋ ਤਰੁਟੀਆਂ ਹਨ ਉਨ੍ਹਾਂ ਦਾ ਸੁਧਾਰ ਕੀਤਾ ਜਾਵੇ । ਤੁਸੀਂ ਜਾਣਦੇ ਹੋ ਕਿ ਸਰਦਾਰ ਵਲਭ ਭਾਈ ਪਟੇਲ ਹਿੰਦੁਸਤਾਨ ਦੇ ਇਕ ਤਕੜੇ ਬਹਾਦੁਰ ਜਰਨੈਲ ਹੋਏ ਹਨ । ਉਨ੍ਹਾਂ ਨੇ ਆਪਣੀ ਜ਼ਿੰਦਗੀ ਦੇ ਵਿਚ ਸਿਰਫ ਇੱਕੋ ਹੀ ਗਲਤੀ ਕੀਤੀ ਸੀ ਔਰ ਉਹ ਇਹ ਸੀ ਕਿ ਉਨ੍ਹਾਂ ਨੇ ਆਈ. ਸੀ. ਐਸ. ਅਫ਼ਸਰਾਂ ਨੂੰ ਰਾਜ ਵਿਚ ਲੈ ਲਿਆ । ਉਨ੍ਹਾਂ ਨੇ ਗਾਂਧੀ ਜੀ ਦਾ ਸਹਾਰਾ ਲਿਆ ਕਿ ਤੁਸੀਂ ਕਹੋ ਕਿ ਆਈ. ਸੀ. ਐਸ. ਅਫ਼ਸਰ ਰਹਿਣ ਔਰ ਅਸੀਂ ਤੁਹਾਡੀ ਮਦਦ ਕਰਾਂਗੇ । ਮੈਂ ਕਹਿੰਦਾ ਹਾਂ ਕਿ ਜੇ ਉਸ ਵਕਤ ਆਈ. ਸੀ. ਐਸ. ਅਫਸਰਾਂ ਨੂੰ ਹਟਾ ਕੇ ਦੂਸਰੇ ਬੰਦਿਆਂ ਨੂੰ ਲਾ ਲਿਆ ਜਾਂਦਾ ਤਾਂ

[ਸਰਦਾਰ ਹਰਚੰਦ ਸਿੰਘ]

ਹਿੰਦੁਸਤਾਨ ਦੇ ਵਿਚ ਕੋਈ ਪਰੇਸ਼ਾਨੀ ਨਹੀਂ ਸੀ ਹੋਣੀ ਔਰ ਸੋਸ਼ਲਿਜ਼ਮ ਸਹੀ ਮਾਨਿਆਂ ਵਿਚ ਲਿਆਂਦਾ ਜਾ ਸਕਦਾ । ਮਗਰ ਆਈ. ਸੀ. ਐਸ. ਅਫ਼ਸਰ ਆਪਣੇ ਆਕਾ ਅੰਗਰੇਜ਼ ਦੇ ਗੁਲਾਮ ਸੀ । ਜਿਸ ਤਰ੍ਹਾਂ ਇਨ੍ਹਾਂ ਨੂੰ ਅੰਗਰੇਜ਼ ਦਸ ਗਏ ਸੀ ਇਨ੍ਹਾਂ ਨੇ ਆਪਣੀ ਪਾਲੀਸੀ ਨਹੀਂ ਬਦਲੀ, ਮਨਿਸਟਰਾਂ ਨੇ ਵੀ ਜ਼ੋਰ ਲਾ ਲਾ ਕੇ ਦੇਖ ਲਿਆ ਲੇਕਿਨ ਇਨ੍ਹਾਂ ਨੇ ਉਨ੍ਹਾਂ ਵਲ ਕੋਈ ਧਿਆਨ ਨਹੀਂ ਦਿੱਤਾ । ਡਿਪਟੀ ਸਪੀਕਰ ਸਾਹਿਬਾ, ਸਨ 1952 ਦੇ ਵਿਚ ਅਸੈਂਬਲੀ ਵਿਚ ਇਹ ਕਾਨੂੰਨ ਪਾਸ ਕੀਤਾ ਸੀ ਕਿ ਟੈਮਪਰੇਰੀ ਟੈਕਸੇਸ਼ਨ ਐਕਟ ਦੇ ਤਹਿਤ ਇਤਨੇ ਰੁਪਏ ਇੱਕਠੇ ਕੀਤੇ ਜਾਣ। ਮਗਰ ਏਥੋਂ ਦੇ ਚੀਫ ਸੈਕਟਰੀ ਨੇ ਅਸੈਂਬਲੀ ਦਾ ਹੁਕਮ ਹੀ ਨਹੀਂ ਮੰਨਿਆ ਔਰ 56 ਲਖ ਰੁਪਿਆ ਲੈਂਡ ਰੈਵੀਨਿਊ ਦਾ ਅਤੇ ਪਰਾਪਰਟੀ ਟੈਕਸ ਦਾ ਨਹੀਂ ਲਿਆ । ਅਸੈਂਬਲੀ ਦੇ ਕਾਨੂੰਨ ਦੀ ਮਿੱਟੀ ਪਲੀਦ ਕੀਤੀ ਗਈ । ਇਹ ਜਿਹੜੇ ਆਈ. ਸੀ. ਐਸ. ਅਫ਼ਸਰ ਹਨ ਇਹ ਕੰਮ ਵਿਚ ਬਹੁਤ ਢਿੱਲੇ ਹਨ ਔਰ ਉਹ ਰੀਐਕਸ਼ਨਰੀ ਹਨ, ਪਿਛਾਹਾਂ ਖਿੱਚੂ ਹਨ । ਇਨ੍ਹਾਂ ਨੂੰ ਡੈਮੋਕਰੇਸੀ ਦੇ ਨਾਲ ਬਦਲਨਾ ਚਾਹੀਦਾ ਸੀ । ਹੁਣ ਇੰਗਲੈਂਡ ਤੋਂ ਤਾਂ ਹੁਕਮ ਨਹੀਂ ਆਉਣਾ ਹੁਣ ਤਾਂ ਲੋਕਾਂ ਨੇ ਹੁਕਮ ਦੇਣਾ ਹੈ । ਇਹ ਜਿਹੜਾ ਇਲੈਕਟਰੀਸਿਟੀ ਬੋਰਡ ਹੈ ਉਸ ਦੇ ਦੋ ਰਸਾਲੇ ਨਿਕਲੇ ਹਨ । ਉਨ੍ਹਾਂ ਦੇ ਵਿਚ ਨਾ ਤੇ ਕਿਤੇ ਚੌਧਰੀ ਰਿਜ਼ਕ ਰਾਮ ਹੋਰਾਂ ਦੀ ਫੋਟੋ ਛਪੀ ਹੈ ਔਰ ਨਾ ਹੀ ਕਿਤੇ ਢਿੱਲੋਂ ਸਾਹਿਬ ਦੀ ਛਪੀ ਹੈ ਮਗਰ ਆਈ. ਸੀ. ਐਸ. ਚੇਅਰਮੈਨ ਸਾਹਿਬ ਦੀਆਂ ਤਸਵੀਰਾਂ ਇਸ ਤਰ੍ਹਾਂ ਹਨ ਜਿਸ ਤਰ੍ਹਾਂ ਅੰਗਰੇਜ਼ ਦੇ ਜ਼ਮਾਨੇ ਵਿਚ ਵਾਈਸਰਾਏ ਹੁੰਦੇ ਸੀ । ਉਹ ਚਮਕ ਰਹੇ ਹਨ ਜਾਂ ਨਾਲ ਉਨ੍ਹਾਂ ਦੀ ਮਲਕਾ ਚਮਕ ਰਹੀ ਹੈ । ਇਨ੍ਹਾਂ ਨੇ ਤਾਂ ਅਜੇ ਵੀ ਉਹੋ ਤਰੀਕਾ ਅਪਣਾ ਰਖਿਆ ਹੋਇਆ ਹੈ ਜਿਸ ਤਰ੍ਹਾਂ ਪੁਰਾਣੇ ਵਕਤਾਂ ਵਿਚ ਅੰਗਰੇਜ਼ ਵਾਈਸਰਾਏ ਕਰਦੇ ਸੀ ਇਨ੍ਹਾਂ ਨੂੰ ਆਪਣੇ ਆਪ ਨੂੰ ਬਦਲਣਾ ਪਵੇਗਾ......(ਵਿਘਨ)....।

**ਡਿਪਟੀ ਸਪੀਕਰ :** ਸਰਦਾਰ ਹਰਚੰਦ ਸਿੰਘ, ਇਹ ਮਲਕਾ ਲਫ਼ਜ਼ ਵਾਪਸ ਲਉ । [The hon. Member should withdraw this word 'Malka' (Queen).]

**ਸਰਦਾਰ ਹਰਚੰਦ ਸਿੰਘ :** ਵਾਪਸ ਲੈ ਲੈਂਦਾ ਹਾਂ ਅਤੇ ਮਲਕਾ ਨਹੀਂ ਕਹਿੰਦਾ ਮਹਾਰਾਣੀ ਕਹਿ ਦਿੰਦਾ ਹਾਂ ਉਥੇ ਤਾਂ ਐਕਸ. ਈ. ਐਨ. ਦੀਆਂ ਔਰਤਾਂ ਨੂੰ ਵੀ ਰਾਣੀਆਂ ਕਹਿੰਦੇ ਹਨ । (ਹਾਸਾ) ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੇ ਤਾਂ ਆਪਣੇ ਘਰ ਦੀ ਜਾਇਦਾਦ ਬਣਾ ਰਖੀ ਹੈ । ਬੋਰਡ ਦੇ ਚੇਅਰਮੈਨ ਨੂੰ ਚਾਹੀਦਾ ਹੈ ਕਿ ਉਹ ਰੋਜ਼ ਸਵੇਰੇ ਸ਼ਾਮ ਸੌ ਸੌ ਆਦਮੀਆਂ ਨੂੰ ਮਿਲੇ ਅਤੇ ਲੋਕਾਂ ਦੀਆਂ ਤਕਲੀਫਾਂ ਸੁਣੇ ਤੇ ਉਨ੍ਹਾਂ ਨੂੰ ਦੂਰ ਕਰੇ । ਢਿੱਲੋਂ ਸਾਹਬ ਨੇ ਵਜ਼ੀਰ ਬਣਦੇ ਹੀ ਸਾਨੂੰ ਸਭ ਨੂੰ ਚਿੱਠੀ ਲਿਖੀ ਕਿ ਦੋ ਦੋ ਪਿੰਡਾਂ ਦੇ ਨਾਮ ਲਿਖ ਕੇ ਭੇਜੋ ਅਸੀਂ ਉਥੇ ਬਿਜਲੀ ਲਗਾਵਾਂਗੇ ਅਤੇ ਅਸੀਂ ਫਟਾਫਟ ਚਿਠੀਆਂ ਉਨ੍ਹਾਂ ਨੂੰ ਲਿਖ ਦਿਤੀਆਂ । ਲੇਕਿਨ ਚੇਅਰਮੈਨ ਸਾਹਿਬ ਨੇ ਪਤਾ ਨਹੀਂ ਉਨ੍ਹਾਂ ਦੇ ਹੁਕਮ ਨੂੰ ਕਿਸ ਰੱਦੀ ਦੀ ਟੋਕਰੀ ਵਿਚ ਸੁਟ ਦਿਤਾ । ਉਥੇ ਪਟਿਆਲੇ ਮਾਲ ਰੋਡ ਤੇ ਬਿਜਲੀ ਬੋਰਡ ਦੇ ਕਾਗਜ਼ ਫਕੇ ਜਾ ਰਹੇ ਸਨ ਅਤੇ ਮੇਰਾ ਖਿਆਲ ਹੈ ਕਿ ਢਿੱਲੋਂ ਸਾਹਿਬ ਦੇ ਆਰਡਰ ਹੀ ਸਨ ਜੋ ਸੜ ਰਹੇ ਸਨ । (ਹਾਸਾ) ਚੇਅਰਮੈਨ ਸਾਹਿਬ ਨੂੰ, ਭਾਵੇਂ ਉਨ੍ਹਾਂ ਪੰਜਾਬ ਸਰਕਾਰ ਨੇ ਜਾਂ ਸੈਂਟਰ ਦੀ ਸਰਕਾਰ ਨੇ ਮੁਕਰਰ ਕੀਤਾ ਹੈ, ਲੋਕਾਂ ਦੀਆਂ ਤਕਲੀਫਾਂ ਨੂੰ ਸੁਣਨਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਡੈਮੋਕਰੇਸੀ ਨਾਲ ਆਪਣੇ ਆਪ ਨੂੰ ਬਦਲਨਾ ਚਾਹੀਦਾ ਹੈ । ਲੋਕਾਂ ਨੇ ਪੈਸੇ ਖਰਚ ਕਰਕੇ ਮੋਟਰਾਂ ਲਗਾਈਆਂ ਹੋਈਆਂ ਹਨ ਪਰ ਇਹ ਉਨ੍ਹਾਂ ਨੂੰ ਕਹਿੰਦੇ ਹਨ ਕਿ ਤੁਸੀਂ ਰਿਪੋਰਟ ਵਕਤ ਸਿਰ ਨਹੀਂ ਭੇਜੀ, ਦੋ ਦਿਨ

ਲਟ ਭੇਜੀ ਹੈ ਇਸ ਲਈ ਨਵੀਆਂ ਦਰਖਾਸਤਾਂ ਦਿਉ, ਫਿਰ ਤੁਹਾਡੀਆਂ ਮੋਟਰਾਂ ਵੇਖਾਂਗੇ ਤੇ ਫਿਰ ਜਦੋਂ ਤੁਹਾਡੀ ਵਾਰੀ ਆਵੇਗੀ ਤਾਂ ਵੇਖਾਂਗੇ । ਢਿੱਲੋਂ ਸਾਹਿਬ ਤੁਸੀਂ ਇਹ ਵੀ ਵੇਖੋ ਕਿ ਜੱਟਾਂ ਨੇ ਤਿੰਨ ਚਾਰ ਹਜ਼ਾਰ ਰੁਪਿਆ ਮੋਟਰਾਂ ਤੇ ਲਗਾ ਦਿਤਾ ਹੈ ਅਤੇ ਜੇ ਉਨ੍ਹਾਂ ਨੂੰ ਦੋ ਦੋ ਸਾਲ ਕੁਨੈਕਸ਼ਨ ਨਾ ਮਿਲਿਆ ਤਾਂ ਉਨ੍ਹਾਂ ਗਰੀਬਾਂ ਦਾ ਕੀ ਬਣੇਗਾ ? ਮੈਂ ਕਹਿਦਾ ਹਾਂ ਕਿ ਜਿਨ੍ਹਾਂ ਨੇ ਮੋਟਰਾਂ ਲਗਾਈਆਂ ਹਨ ਉਨ੍ਹਾਂ ਨੂੰ ਕੁਨੈਕਸ਼ਨ ਦਿਤੇ ਜਾਣ । ਇਸ ਵਿਚ ਵੀ ਕੁਰਪਸ਼ਨ ਹੋਣ ਲਗ ਪਈ ਹੈ । ਲਾਈਨ ਸੁਪਰਿਨਟੈਂਡੈਂਟ ਦੇ ਲੈਵਲ ਤਕ ਹੀ ਅਜੇ ਇਹ ਬੀਮਾਰੀ ਪੁੱਜੀ ਹੈ ਅਤੇ ਚੇਅਰਮੈਨ ਸਾਹਿਬ, ਦਾ ਜੇਕਰ ਇਹੋ ਹਾਲ ਰਿਹਾ ਤਾਂ ਉੱਪਰ ਐਕਸ. ਈ. ਐਨ. ਤਕ ਵੀ ਪੁੱਜ ਜਾਵੇਗੀ । ਜਿਨ੍ਹਾਂ ਪਿੰਡਾਂ ਵਾਲਿਆਂ ਨੂੰ ਇਹ ਬਿਜਲੀ ਦਿੰਦੇ ਹਨ ਉਨ੍ਹਾਂ ਤੋਂ ਪੈਸੇ ਲੈਂਦੇ ਹਨ । ਇਸ ਨੂੰ ਰੋਕੋ ਅਤੇ ਜੇਕਰ ਤੁਸੀਂ ਨਹੀਂ ਰੋਕ ਸਕਦੇ ਤਾਂ ਛਡੋ ਇਸ ਪੈਹੜੇ ਨੂੰ ਲੋਕਾਂ ਨੂੰ ਖੁਲ੍ਹੀ ਛੁੱਟੀ ਦੇ ਦਿਉ ਲੋਕ ਇਨ੍ਹਾਂ ਨੂੰ ਖੁਦ ਸਮਝ ਲੈਣਗੇ ਤੁਸੀਂ ਵਿਚੋਂ ਨਿਕਲ ਜਾਉ। (ਹਾਸਾ) ਜੇਕਰ ਤੁਸੀਂ ਕੁਝ ਨਹੀਂ ਕਰ ਸਕਦੇ ਤਾਂ ਇਸਦਾ ਇਹੋ ਇਲਾਜ ਹੈ । ਇਸ ਵਕਤ ਪਾਣੀ ਦੀ ਕਮੀ ਸੀ ਤੇ ਬਿਜਲੀ ਦੀ ਸ਼ਾਰਟੇਜ ਸੀ ਇਸ ਲਈ ਅਸੀਂ ਇਨ੍ਹਾਂ ਦਾ ਕਸੂਰ ਨਹੀਂ ਸਮਝਦੇ ਪਰ ਹੁਣ ਉਹ ਵੀ ਚੀਜ਼ ਹੋ ਰਹੀ ਹੈ । ਜਿਨ੍ਹਾਂ ਨੇ ਮੋਟਰਾਂ ਲਗਾਈਆਂ ਹਨ ਉਨ੍ਹਾਂ ਨੂੰ ਬਿਜਲੀ ਦਿਉ ਵੰਡ ਕੇ ਅਤੇ ਇਹ ਨਾ ਹੁੰਦਾ ਜਾਵੇ ਕਿਉਂਕਿ ਵਜ਼ੀਰ ਸੋਨੀਪਤ ਦਾ ਹੈ ਇਸ ਲਈ ਸੋਨੀਪਤ ਦੇ ਪਿੰਡ ਪਿੰਡ ਵਿਚ ਬਿਜਲੀ ਲਗ ਗਈ, ਇਕ ਇਕ ਪਿੰਡ ਵਿਚ 50/50 ਟਿਊਬਵੈਲਜ਼ ਲਗ ਗਏ ਪਰ, ਡਿਪਟੀ ਸਪੀਕਰ ਸਾਹਿਬਾ, ਤੁਸੀਂ ਰੋਜ਼ ਪਾਣੀ ਲਈ ਕਹਿੰਦੇ ਹੋ ਪਰ ਕੋਈ ਨਹੀਂ ਪੁੱਛਦਾ । ਮਿਹਰਬਾਨੀ ਕਰਕੇ ਤੁਸੀਂ ਇਹ ਪਾਣੀ ਹਰ ਜ਼ਿਲੇ ਵਿਚ ਬਰਾਬਰ ਵੰਡ ਕੇ ਦਿਉ ਅਤੇ ਬੋਰਡ ਤਕੜੇ ਹੋਕੇ ਸਾਂਭੋ ਵਰਨਾ ਜੋ ਸਾਡਾ ਹਾਲ ਹੈ ਉਹੋ ਇਸ ਪੰਜਾਬ ਦਾ ਹੋਵੇਗਾ ।

**श्री अमर सिंह** (नारनौंद ऐस. सी.) : **डिप्टी स्पीकर साहिबा, आज बिजली बोर्ड ज़ेरे बहस है। जब ढिल्लों साहिब ने रूरल इलैक्ट्रीफिकेशन का वज़ीर बनते चार्ज लिया तो हमें बड़ी खुशी हुई कि इतने सुलझे हुए आदमी को देहात के लोगों को** बिजली देने के लिए काम सौंपा गया है । इन्हों ने चार्ज लेते ही सरकुलर निकाला कि पाकिट विलेजिज़ को पहल इलैक्ट्रीफाई किया जाएगा और उन्हों ने सारे मैम्बरान को लिखा कि वह प्रोपोज़लज़ भेजें । हम सब ने तजवीज़ भेजीं लेकिन जिस तरह सरदार हरचन्द सिंह जी ने कहा पता नहीं वह तजवीज़ें किस रद्दी की टोकरी में चली गईं । या तो वह उन नवाब साहिब के सामने झुक गए या वह उन्हें कनविंस नहीं करा सके । मालूम होता है कि बोर्ड के चेयरमैन इतने मज़बूत हैं कि वह मिनिस्टर की, एम. एल. एज़. की कोई परवाह नहीं करते और पंजाब में कोई ऐसी ताकत नहीं जो उन्हें झुका सके । एक तरफ तो 'जय किसान जय जवान' के नाहरे लगाए जाते हैं और दूसरी तरफ यह हाल है कि टैस्ट रिपोर्ट आने के दो दो साल बाद भी कुनैक्शन किसानों को नहीं दिए जाते। मेरे हांसी के इलाके में बड़ी सेम है। 1956-57 से पहले हांसी तहसील को काटन तहसील के नाम से पुकारा जाता था लेकिन आज सारा इलाका वाटरलागड हो गया है। सवाए ट्यूबवैल्ज़ के वहां कोई इलाज नहीं हो सकता । मेरे इलाके में नारनौंद वगैरा कई गांव में ट्यूबवैल्ज़ लोगों ने लगाए हुए ह लेकिन उन्हें कुनैक्शन नहीं दिए जा रहे हैं। हरियाणा डिवैल्पमैंट कमेटी की रिपोर्ट से साफ ज़ाहर है कि पंजाबी रिजन में कोई ऐसा गांव नहीं जो इलैक्ट्रीफाई न किया गया हो लेकिन हमारे इलाके में जिन गांव की

(श्री ग्रमर सिंह)

10/12 हज़ार की भी ग्राबादी है उन्हें भी इलैक्ट्रीफाई नहीं किया गया। ट्यूबवैल्ज लगे हैं लेकिन कुनैक्शन नहीं दिए जाते। इस से ज्यादा ज्यादती हमारे साथ ग्रौर क्या हो सकती है ? यह बोर्ड इस तरह चलता है कि ग्राम ग्रादमी की वहां कोई सुनवाई नहीं होती। मिनिस्टर साहिब को शिकायत भेजते हैं तो वह उसे बोर्ड के पास भेज देते हैं लेकिन बोर्ड कभी उन शिकायतों को दूर करने की कोशिश नहीं करता। हमारे इलाके में जिनिंग फैक्ट्रीज़ लगी है ग्रौर इस दफा बिजली की कमी की वजह से बिजली की सप्लाई में कट्स लगाए गए लेकिन जिस तरह से यह कट्स लगाए गए ग्रौर लागू किए गए उसे ब्यान करते हुए मुझे निहायत ग्रफसोस होता है। जिस कन्सर्न ने बिजली वालों को खुश कर दिया उसे तो उसी तरह बिजली की सप्लाई की जा रही है लेकिन जो खुश नहीं कर सके या जिन की ज़मीर ऐसा करने की उन्हें इजाज़त नहीं दी उनकी सप्लाई पर 25 फी सदी से भी ज्यादा कट्स लगाए गए। पता नहीं बिजली वालों ने किस तरह उन कट्स को मेनटेन किया। मैं चाहता हूं कि वज़ीर साहिब इस बात की तहकीकात कराएं कि ग्राया वहां यह गड़बड़ हुई है या नहीं। जिस तरह इरीगेशन में कुरप्शन है उसी तरह ग्रब बिजली बोर्ड में बड़ी भारी कुरप्शन चलती है। (घंटी) ग्रब ग्राप का हुक्म हो गया है इस लिए खतम करता हूं। ग्राखिर में मैं यही कहता हूं कि ग्रब स्टेट की रीग्रारगनाइजेशन होगी। हमें हरियाणा के लिए ऐसे बोर्ड की ज़रूरत नहीं। वहां के लिए हम ग्रलहदा बोर्ड बनाएंगे क्योंकि हमें इस बोर्ड पर विश्वास नहीं।

**ਸਰਦਾਰ ਬਲਵੰਤ ਸਿੰਘ** (ਸੁਲਤਾਨਪੁਰ): ਡਿਪਟੀ ਸਪੀਕਰ ਸਾਹਿਬਾ, ਇਲੈਕਟਰੀਸਿਟੀ ਬੋਰਡ ਬਾਰੇ ਕਾਫੀ ਕੁਝ ਕਿਹਾ ਗਿਆ ਹੈ ਅਤੇ ਮੈਂ ਵੀ ਮਹਿਸੂਸ ਕਰਦਾ ਹਾਂ ਕਿ ਇਹ ਬੋਰਡ ਉਤਨੀ ਤਨਦੇਹੀ ਨਾਲ ਕੰਮ ਨਹੀਂ ਕਰ ਸਕਿਆ ਜਿਸ ਨਾਲ ਇਸ ਨੂੰ ਕੰਮ ਕਰਨਾ ਚਾਹੀਦਾ ਸੀ। ਇਸ ਦੀ ਸਭ ਤੋਂ ਵਡੀ ਵਜ੍ਹਾ ਇਹ ਹੈ ਕਿ ਬੋਰਡ ਆਪਣੇ ਛੋਟੇ ਵਰਕਰਜ਼ ਨੂੰ ਸੈਟਿਸ-ਫਾਈ ਨਹੀਂ ਕਰ ਸਕਿਆ। ਜਿਤਨਾ ਅਰਸਾ ਅਸਿਸਟੈਂਟ ਲਾਈਨ ਮੈਨ ਤੋਂ ਲੈਕੇ ਐਸ. ਡੀ. ਓ. ਤਕ ਜੋ ਹਜ਼ਾਰਾਂ ਦੀ ਗਿਣਤੀ ਵਿਚ ਹਨ, ਜਿਨ੍ਹਾਂ ਨੇ ਯੂਨੀਅਨ ਵੀ ਬਣਾਈ ਹੈ, ਇਨ੍ਹਾਂ ਛੋਟੇ ਮੁਲਾਜ਼ਮਾਂ ਨੂੰ ਸੈਟਿਸਫਾਈ ਨਹੀਂ ਕਰਦੇ ਅਤੇ ਉਨ੍ਹਾਂ ਦੀਆਂ ਵਰਕਿੰਗ ਕੰਡੀਸ਼ਨਜ਼ ਬੇਹਤਰ ਨਹੀਂ ਕਰਦੇ ਉਤਨਾਂ ਅਰਸਾ ਇਸ ਬੋਰਡ ਵਿਚ ਜਾਨ ਨਹੀਂ ਪੈਦਾ ਹੋ ਸਕਦੀ। ਨਾ ਹੀ ਤੁਸੀਂ ਵਧ ਟੈਕਸ਼ਨਜ਼ ਲੈ ਸਕੋਗੇ ਅਤੇ ਨਾ ਹੀ ਲੋਅਰ ਲੈਵਲ ਤੋਂ ਕੁਰਪਸ਼ਨ ਦੂਰ ਕਰ ਸਕਗੇ। ਮੈਂ ਅਰਜ਼ ਕਰਦਾ ਹਾਂ ਕਿ ਇਸ ਸਾਈਡ ਵਲ ਖਾਸ ਤੌਰ ਤੇ ਧਿਆਨ ਦਿਤਾ ਜਾਵੇ ਵਰਨਾ ਕੋਈ ਸੁਧਾਰ ਨਹੀਂ ਹਵੇਗਾ। ਬੋਰਡ ਨੂੰ ਇਨਡਸਟਰੀਅਲ ਤੇ ਕਮਰਸ਼ਲ ਕਨਸਰਨ ਸਮਝਿਆ ਜਾਂਦਾ ਹੈ।

1.00 p.m.

ਡਿਪਟ ਸਪੀਕਰ ਸਾਹਿਬਾ, ਇੰਡਸਟਰੀਜ਼ ਐਕਟ ਦੇ ਮੁਤਾਬਿਕ ਬਿਜਲੀ ਬੋਰਡ ਦੇ ਵਰਕਰਾਂ ਨੂੰ ਬੋਨਸ ਮਿਲਨਾ ਚਾਹੀਦਾ ਹੈ, ਲੇਕਿਨ ਬਿਜਲੀ ਦੇ ਬੋਰਡ ਨੇ ਉਨ੍ਹਾਂ ਦੀ ਇਸ਼ ਜਾਇਜ਼ ਡਿਮਾਂਡ ਨੂੰ ਮੰਨਿਆ ਨਹੀਂ ਹੈ। ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਸਰਕਾਰ ਵਲੋਂ ਇਲੈਕਟਰਸਿਟੀ ਬੋਰਡ ਉਤੇ ਪਰੈਸ਼ਰ ਪਾਇਆ ਜਾਵੇ ਤਾਕਿ ਬਿਜਲੀ ਬੋਰਡ ਉਨ੍ਹਾਂ ਦੀ ਜਾਇਜ਼ ਮੰਗ ਨੂੰ ਪੂਰਾ ਕਰੋ।

(ਇਸ ਵੇਲੇ ਕੋਰਮ ਪੂਰਾ ਕਰਨ ਲਈ ਘੰਟੀ ਵਜਾਈ ਗਈ)

ਡਿਪਟੀ ਸਪੀਕਰ ਸਾਹਿਬਾ, ਮੈਂ ਅਰਜ਼ ਕਰਦਾ ਹਾਂ ਕਿ ਲਾਈਨ ਮੈਨਾਂ ਨੂੰ ਅਜੇ ਤਕ ਵਰਦੀ ਪਰੋਵਾਈਡ ਨਹੀਂ ਕੀਤੀ ਗਈ। ਉਨ੍ਹਾਂ ਨੂੰ ਸਾਈਕਲ ਅਲਾਉਂਸ ਨਹੀਂ ਦਿਤਾ ਜਾ ਰਿਹਾ। ਇਲੈਕਟਰਿਸਿਟੀ ਬੋਰਡ ਦੇ ਮੁਲਾਜ਼ਮਾਂ ਨੂੰ ਮੁਫਤ ਬਿਜਲੀ ਨਹੀਂ ਦਿਤੀ ਜਾ ਰਹੀ ਹੈ। ਅਗਰ ਬੋਰਡ ਲੇਬਰਰਜ਼ ਦੀਆਂ ਛੋਟੀਆਂ ਛੋਟਆਂ ਮੰਗਾਂ ਨੂੰ ਮੰਨ ਲਵੇ ਤਾਂ ਮੈਂ ਸਮਝਦਾ ਹਾਂ ਕਿ ਉਨ੍ਹਾਂ ਦਾ ਕੰਮ ਚੰਗੀ ਤਰ੍ਹਾਂ ਦੇ ਨਾਲ ਹੋ ਸਕਦਾ ਹੈ। ਉਨ੍ਹਾਂ ਕੋਲੋਂ -/2/— ਫੀ ਯੂਨਿਟ ਦੇ ਹਿਸਾਬ ਦੇ ਨਾਲ 15 ਯੂਨਿਟ ਤਕ ਚਾਰਜ ਕੀਤੇ ਜਾਂਦੇ ਹਨ। ਅਗਰ ਉਨ੍ਹਾਂ ਨੂੰ ਫਿਰੀ ਬਿਜਲੀ ਸਪਲਾਈ ਕੀਤੀ ਜਾਵੇ ਤਾਂ ਬੋਰਡ ਨੂੰ ਕੋਈ ਖਾਸ ਘਾਟਾ ਨਹੀਂ ਪਵੇਗਾ।

ਡਿਪਟੀ ਸਪੀਕਰ ਸਾਹਿਬਾ, ਹੁਣ ਮੈਂ ਬੋਰਡ ਦੀ ਐਡਮਨਿਸਟਰੇਸ਼ਨ ਦੇ ਬਾਰੇ ਜ਼ਿਕਰ ਕਰਨੀ ਚਾਹੁੰਦਾ ਹਾਂ। ਇਸ ਬੋਰਡ ਦੇ ਅੰਦਰ ਜਿਹੜੇ P. C. S. ਰਿਟਾਇਰ ਹੋ ਜਾਂਦੇ ਹਨ ਉਨ੍ਹਾਂ ਨੂੰ ਹੋਲ ਟਾਈਮ ਮੈਂਬਰ ਬਣਾ ਦਿਤਾ ਜਾਂਦਾ ਹੈ। ਉਸ ਨੂੰ ਬਿਜਲੀ ਦੀ ਟੈਕਨੋਲੋਜੀ ਦਾ ਕੁਝ ਪਤਾ ਨਹੀਂ ਹੁੰਦਾ ਹੈ। ਇਸ ਲਈ ਉਸ ਬੋਰਡ ਦੇ ਉਹ ਹੀ ਮੈਂਬਰ ਬਣਾਏ ਜਾਣੇ ਚਾਹੀਦੇ ਹਨ ਜਿਹੜੇ ਬਿਜਲੀ ਦੇ ਕੰਮ ਦੀ ਵਾਕਫ਼ੀਅਤ ਰਖਦੇ ਹੋਣ। ਮੈਂ ਸਮਝਦਾ ਹਾਂ ਕਿ ਅਗਰ ਗੌਰਮਿੰਟ ਇਸ ਦੀ ਬਜਾਏ ਲੇਬਰਰਜ਼ ਦੇ ਨੁਮਾਇੰਦੇ ਨੂੰ ਉਸ ਬੋਰਡ ਦਾ ਮੈਂਬਰ ਬਣਾਏ ਤਾਂ ਬੋਰਡ ਦਾ ਕੰਮ ਐਫੀਸ਼ੈਂਟਲੀ ਚਲ ਸਕਦਾ ਹੈ। ਉਹ ਮੈਂਬਰ ਮੈਨੇਜਮੈਂਟ ਨੂੰ ਲੇਬਰ ਦੀ ਮੁਸ਼ਕਲਾਂ ਦੱਸੇਗਾ ਅਤੇ ਲੇਬਰ ਦੀਆਂ ਡਿਫੀਕਲਟੀਜ਼ ਨੂੰ ਦੂਰ ਕਰਾਉਣ ਵਿਚ ਵੀ ਪਾਰਟ ਪਲੇ ਕਰੇਗਾ। ਲੇਬਰ ਨੂੰ ਉਸ ਉਤੇ ਭਰੋਸਾ ਹੋਵੇਗਾ। ਮੈਂ ਸਮਝਦਾ ਹਾਂ ਕਿ ਬੋਰਡ ਦਾ ਕੰਮ ਵੀ ਐਫੀਸ਼ੈਂਟਲੀ ਹੋਵੇਗਾ।

ਡਿਪਟੀ ਸਪੀਕਰ ਸਾਹਿਬਾ, ਬੋਰਡ ਦੇ ਅੰਦਰ ਜਿਹੜਾ ਕੰਮ ਹੋ ਰਿਹਾ ਹੈ ਉਹ ਠੀਕ ਪਲੈਨਿੰਗ ਦੇ ਮੁਤਾਬਕ ਨਹੀਂ ਹੋ ਰਿਹਾ ਹੈ। ਕੁਝ ਦਿਨਾਂ ਤਕ ਭਾਖੜੇ ਦੇ ਰਾਈਟ ਬੈਂਕ ਦਾ ਜੋ ਪਾਵਰ ਸਟੇਸ਼ਨ ਹੈ, ਉਸ ਦੀ ਇਨਔਗਰੇਸ਼ਨ ਹੋਣ ਵਾਲੀ ਹੈ। ਇਸੇ ਤਰ੍ਹਾਂ 4 ਪਾਵਰ ਸਟੇਸ਼ਨ ਹੋਰ ਖੋਹਲੇ ਜਾ ਰਹੇ ਹਨ। ਇਸ ਤਰ੍ਹਾਂ ਪੰਜਾਬ ਦੇ ਅੰਦਰ ਕਾਫ਼ੀ ਬਿਜਲੀ ਪੈਦਾ ਹੋ ਜਾਵੇਗੀ ਲੇਕਿਨ ਅਜੇ ਤਕ ਬਿਜਲੀ ਬੋਰਡ ਨੇ ਟਰਾਂਸਮਿਸ਼ਨ ਲਾਈਨਜ਼ ਅਤੇ ਗ੍ਰਿਡ ਸਟੇਸ਼ਨ ਨਹੀਂ ਬਣਾਏ। ਮੈਂ ਇਸ ਦੇ ਬਾਰੇ ਅਸੰਬਲੀ ਵਿਚ ਸਵਾਲ ਕੀਤਾ। ਉਸ ਦਾ ਜਵਾਬ ਦਿੰਦੇ ਹੋਏ ਵਜ਼ੀਰ ਸਾਹਿਬ ਨੇ ਕਿਹਾ ਕਿ ਅਸੀਂ ਇਸ ਬਾਰੇ ਮੈਟੀਰੀਅਲ ਦੂਜਿਆਂ ਮੁਲਕਾਂ ਕੋਲੋਂ ਮੰਗਵਾ ਰਹੇ ਹਾਂ। ਮੈਂ ਸਮਝਦਾ ਹਾਂ ਕਿ 2, 3 ਸਾਲਾਂ ਦੇ ਅੰਦਰ ਇਹ ਚੀਜ਼ਾਂ ਲਗ ਸਕਣਗੀਆਂ। ਮੈਂ ਬੇਨਤੀ ਕਰਦਾ ਹਾਂ ਕਿ ਸਰਕਾਰ ਨੂੰ ਗ੍ਰਿਡ ਸਟੇਸ਼ਨ ਅਤੇ ਟਰਾਂਸਮਿਸ਼ਨ ਲਾਈਨਜ਼ ਜਲਦੀ ਕੰਪਲੀਟ ਕਰ ਲੈਣੀਆਂ ਚਾਹੀਦੀਆਂ ਹਨ ਤਾਕਿ ਲੋਕਾਂ ਨੂੰ ਬਿਜਲੀ ਛੇਤੀ ਮਿਲ ਸਕੇ, ਇਸ ਵੇਲੇ ਬੋਰਡ ਦੇ ਅੰਦਰ ਕਮ ਪਲੈਨਿੰਗ ਦੇ ਹਿਸਾਬ ਨਾਲ ਨਹੀਂ ਹੋ ਰਹੇ ਹਨ। ਮੈਂ ਸਮਝਦਾ ਹਾਂ ਕਿ ਇਸ ਬੋਰਡ ਦੇ ਨਾਲ ਪੰਜਾਬ ਦੇ ਲੋਕਾਂ ਦੇ ਇੰਟਰੈਸਟ ਬਿਲਕੁਲ ਸਰਵ ਨਹੀਂ ਹੋ ਰਹੇ ਹਨ। (ਘੰਟੀ) Thank you.

**ਕਾਮਰੇਡ ਬਾਬੂ ਸਿੰਘ ਮਾਸਟਰ** (ਫੂਲ) : ਡਿਪਟੀ ਸਪੀਕਰ ਸਾਹਿਬਾ, ਅਜ ਦੇ ਯੁਗ ਵਿਚ ਬਿਜਲੀ ਦੀ ਬਹੁਤ ਮਹੱਤਤਾ ਹੈ। ਆਪੋਜ਼ੀਸ਼ਨ ਬੈਂਚਾਂ ਵਾਲੇ, ਟਰੇਜ਼ਰੀ ਬੈਂਚਾਂ ਵਾਲੇ ਅਤੇ ਮਨਿਸਟਰਜ਼ ਭੀ ਖੁਦ ਬਿਜਲੀ ਬੋਰਡ ਦੀ ਵਰਕਿੰਗ ਬਾਰੇ ਕ੍ਰਿਟੀਸਾਈਜ਼ ਕਰਦੇ ਹਨ, its working is not according to our needs and requirements.

[ ਕਾਮਰੇਡ ਬਾਬੂ ਸਿੰਘ ਮਾਸਟਰ ]

ਡਿਪਟੀ ਸਪੀਕਰ ਸਾਹਿਬਾ, ਬਿਜਲੀ ਬੋਰਡ ਦੇ ਅੰਦਰ ਬਿਜਲੀ ਦੀ ਡਿਮਾਂਡ ਦੇ ਮੁਤਾਬਿਕ ਸਕੀਮਾਂ ਤਿਆਰ ਨਹੀਂ ਕੀਤੀਆਂ ਜਾਂਦੀਆਂ ਹਨ, ਬੋਰਡ ਨੂੰ ਬਿਜਲੀ ਦੀ ਸ਼ਾਰਟੇਜ ਨੂੰ ਪੂਰਾ ਕਰਨ ਲਈ ਬਾਕਾਇਦਾ ਪ੍ਰੋਗਰਾਮ ਬਣਾਉਣਾ ਚਾਹੀਦਾ ਹੈ, ਮੇਜਰ ਸਕੀਮਾਂ ਉਤੇ 30-40 ਕਰੋੜ ਰੁਪਿਆ ਖਰਚ ਹੋ ਜਾਂਦਾ ਹੈ ਲੇਕਿਨ ਇਸ ਵਿਚ ਕੋਈ ਕੋਆਰਡੀਨੇਸ਼ਨ ਨਹੀਂ ਹੈ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੈਨਰੇਸ਼ਨ ਟਰਾਂਸਮਿਸ਼ਨ ਅਤੇ ਡਿਸਟਰੀਬਯੂਸ਼ਨ ਵਿਚ ਕੋਆਰਡੀਨੇਸ਼ਨ ਹੋਣੀ ਲਾਜ਼ਮੀ ਹੈ । 1960-61 ਵਿਚ ਭਾਖੜੇ ਦਾ ਲੈਫਟ ਬੈਂਕ ਜੈਨਰੇਟਰ ਕਮਿਸ਼ਨ ਹੋਇਆ ਲੇਕਿਨ ਅਜੇ ਤਕ ਇਸ ਦੇ ਬਾਰੇ ਲਾਈਨਜ਼ ਕੰਪਲੀਟ ਨਹੀਂ ਹੋਈਆਂ ਭਾਖੜਾ ਰਾਈਟ ਬੈਂਕ ਦਾ ਜੈਨਰੇਟਰ ਰੀਸੈਂਟਲੀ ਕਮਿਸ਼ਨ ਹੋਇਆ ਲੇਕਿਨ ਇਸ ਦੇ ਬਾਰੇ ਟਰਾਂਸਮਿਸ਼ਨ ਲਾਈਨਜ਼ ਕੰਪਲੀਟ ਹੋਣ ਵਿਚ ਹੋਰ 3,4 ਸਾਲ ਲਗ ਜਾਣਗੇ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੈਨਰੇਸ਼ਨ, ਟਰਾਂਸਮਿਸ਼ਨ ਅਤੇ ਡਿਸਟਰੀਬਯੂਸ਼ਨ ਦੀ ਪ੍ਰਾਪਰਲੀ ਕੁਆਰਡੀਨੇਸ਼ਨ ਹੋਣੀ ਚਾਹੀਦੀ ਹੈ ਤਾਕਿ ਲੋਕਾਂ ਨੂੰ ਲਾਭ ਹੋ ਸਕੇ ।

ਡਿਪਟੀ ਸਪੀਕਰ ਸਾਹਿਬਾ, ਪਿਛਲੇ ਸਾਲ ਪੰਜਾਬ ਦੇ ਅੰਦਰ ਵਰਖਾ ਨਹੀ ਹੋਈ । ਗੋਬਿੰਦ ਸਾਗਰ ਦੇ ਅੰਦਰ ਪਾਣੀ ਨਹੀਂ ਆ ਸਕਿਆ । ਪਾਣੀ ਦੀ ਕਮੀ ਦੇ ਕਾਰਣ ਅੰਨ ਸੰਕਟ ਸਟੇਟ ਦੇ ਅੰਦਰ ਹੋ ਗਿਆ । ਸਾਨੂੰ ਭਾਖੜੇ ਉਤੇ ਡਿਪੈਂਡ ਨਹੀਂ ਕਰਨਾ ਚਾਹੀਦਾ ਹੈ, ਇਸ ਲਈ ਬਿਜਲੀ ਬੋਰਡ ਨੂੰ ਥਰਮਲ ਸਟੇਸ਼ਨ ਤਿਆਰ ਕਰਨੇ ਚਾਹੀਦੇ ਹਨ ਤਾਕਿ ਕਿਸੇ ਐਮਰਜੈਂਸੀ ਦੇ ਮੌਕੇ ਲੋਕਾਂ ਦੀ ਡੀਮਾਂਡ ਨੂੰ ਮੀਟ ਕਰ ਸਕੇ । ਸਰਕਾਰ ਨੇ ਇਸ ਵਲ ਕੋਈ ਧਿਆਨ ਨਹੀਂ ਦਿਤਾ ਬਿਜਲੀ ਦੀ ਸਪਲਾਈ ਦੇ ਬਾਰੇ ਇਲੈਕਟਰਿਸਿਟੀ ਬੋਰਡ ਦੀ ਇਕ ਰਿਪੋਰਟ ਹੈ । ਉਸ ਵਿਚ ਦਸਿਆ ਹੈ ਕਿ ਪਿੰਡਾਂ ਦੇ ਅੰਦਰ ਟਿਊਬਵੈਲਜ਼ ਅਤੇ ਪੰਪਿੰਗ ਸੈਟਸ ਲਈ 5% ਬਿਜਲੀ ਦਿਤੀ ਅਤੇ ਨੰਗਲ ਦੀ ਫ਼ਰਟੇਲਾਈਜ਼ਰ ਫੈਕਟਰੀ ਲਈ 65% ਬਿਜਲੀ ਦਿਤੀ ਗਈ । ਉਨ੍ਹਾਂ ਨੂੰ ਬਿਜਲੀ ਵੀ ਘਟ ਰੇਟਸ ਉਤੇ ਸਪਲਾਈ ਕੀਤੀ ਗਈ । ਇਸ ਦੇ ਬਾਵਜੂਦ ਭੀ ਕਿਸਾਨਾਂ ਨੂੰ ਫ਼ਰਟੇਲਾਇਜ਼ਰ ਮਹਿੰਗਾ ਮਿਲ ਰਿਹਾ ਹੈ । ਸਰਕਾਰ 'ਜੈ ਜਵਾਨ ਜੈ ਕਿਸਾਨ' ਦਾ ਨਾਰਾ ਲਾਉਂਦੀ ਹੈ ਲੇਕਿਨ ਉਨ੍ਹਾਂ ਦੀ ਬਿਹਤਰੀ ਲਈ ਕੋਈ ਕਦਮ ਨਹੀਂ ਚੁਕੇ ਜਾਂ ਰਹੇ ਹਨ । ਮੈਂ ਸਮਝਦਾ ਹਾਂ ਕਿ ਫੋਕੇ ਨਾਰਿਆਂ ਦੇ ਨਾਲ ਇਸ ਦੇਸ਼ ਦੀ ਫੂਡ ਪ੍ਰਾਬਲਮ ਹਲ ਨਹੀਂ ਹੋ ਸਕਦੀ ਹੈ ।

ਡਿਪਟੀ ਸਪੀਕਰ ਸਾਹਿਬਾ, ਮੈਂ ਬੋਰਡ ਦੀ ਐਡਮਨਿਸਟਰੇਸ਼ਨ ਦੇ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ । ਇਸ ਵੇਲੇ ਟੈਕਨੀਕਲ ਅਫ਼ਸਰਾਂ ਦੀ ਬਜਾਏ ਆਈ. ਏ. ਐਸ. ਅਫ਼ਸਰਾਂ ਦਾ ਜ਼ਿਆਦਾ ਅਸਰ ਹੈ । ਸਰਦਾਰ ਨਵਾਬ ਸਿੰਘ ਇਸ ਬੋਰਡ ਦੇ ਚੇਅਰਮੈਨ ਹਨ । ਉਨ੍ਹਾਂ ਦੇ ਬਾਰੇ ਪਹਿਲਾਂ ਹੀ ਕਾਫ਼ੀ ਕੁਝ ਕਿਹਾ ਜਾ ਚੁਕਿਆ ਹੈ ! ਮੈਂ ਦਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਕਮਰੇ ਦੀ ਰੈਨੋਵੇਸ਼ਨ ਲਈ 15 ਹਜ਼ਾਰ ਰੁਪਿਆ ਖਰਚ ਕੀਤਾ ਗਿਆ ਅਤੇ 3 ਹਜ਼ਾਰ ਰੁਪਿਆ ਰੀਕੱਰਰਿੰਗ ਐਕਸਪੈਂਡੀਚਰ ਹੁੰਦਾ ਹੈ ।

ਡਿਪਟੀ ਸਪੀਕਰ ਸਾਹਿਬਾ, ਪੰਜਾਬ ਦੇ ਅਫ਼ਸਰ ਜਦੋਂ ਦਿੱਲੀ ਦੌਰੇ ਉਤੇ ਜਾਂਦੇ ਹਨ ਤਾਂ ਉਨ੍ਹਾਂ ਲਈ ਉਥੇ ਪਹਿਲਾਂ ਰੈਸਟ ਹਾਊਸ ਹੈ ਲੇਕਿਨ ਹੁਣ ਇਕ ਰੈਸਟ ਹਾਊਸ ਹੋਰ ਬਣਾਇਆ ਗਿਆ ਹੈ ਜਿਸ ਦਾ ਨਾਂ 'ਗਰੀਨ ਪਾਰਕ' ਹੈ । ਉਥੇ ਬਿਜਲੀ ਬੋਰਡ ਦੇ ਚੇਅਰਮੈਨ ਠਹਿਰਦੇ ਹਨ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਹ ਉਥੇ ਮਹਾਰਾਜਿਆਂ ਦੇ ਵਾਂਗ ਰਹਿੰਦਾ ਹੈ । ਉਸ ਦੇ ਟੀ. ਏ. ਅਤੇ ਡੀ. ਏ. ਉਤੇ ਕੋਈ ਚੈਕਿੰਗ ਨਹੀਂ ਹੈ । ਡਿਸਬਰਸਮੈਂਟ ਅਤੇ

ਬਦਕਿਸਮਤੀ ਹੈ ਕਿ ਇਸ ਮੁਲਕ ਦੇ ਪਾਲੀਟੀਸ਼ਨਜ਼ ਅਤੇ ਟੈਕਨੀਕਲ ਮਾਹਰ ਅਤੇ ਇਸ ਬਾਰੇ ਅੰਦਾਜ਼ਾ ਲਗਾਉਣ ਵਿਚ ਗਲਤ ਸਾਬਤ ਹੋਏ । ਅਸੀਂ ਰਿਪ ਵੈਨ ਵਿੰਕਲ ਵਾਂਗੂੰ 200 ਸਾਲ ਦੇ ਸੁਤੇ ਹੀ ਪਏ ਹਾਂ ਅਤੇ ਜਾਗਣਾ ਨਹੀਂ ਚਾਹੁੰਦੇ। ਪਿਛਲੇ 5-10 ਸਾਲ ਦਾ ਰਿਕਾਰਡ ਦੇਖਦੇ ਹਾਂ ਤਾਂ ਪਤਾ ਚਲਦਾ ਹੈ ਕਿ ਗਵਰਨਮੈਂਟ ਨੂੰ ਫਿਊਚਰ ਦਾ ਕੋਈ ਖਿਆਲ ਨਹੀਂ ਹੈ । ਪਰ ਰਬ ਨੇ ਅਖਾਂ ਅਗੇ ਦਿਤੀਆਂ ਹਨ, ਅਗੇ ਨੂੰ ਵੇਖਣ ਲਈ ਨਾ ਕਿ ਪਿਛੇ ਨੂੰ ਦੇਖਣ ਲਈ। ਰਬ ਨੂੰ ਸਾਡਾ ਅਗੇ ਚਲਣਾ ਮੰਜ਼ੂਰ ਹੈ ਪਰ ਸਾਡੀ ਸੂਬੇ ਦੀ ਸਰਕਾਰ ਪਿਛੇ ਨੂੰ ਦੇਖਦੀ ਹੈ। ਹਰ ਸਾਲ ਡੇਢ ਲਖ ਕਨਜ਼ਿਊਮਰਜ਼ ਨਵੇਂ ਕੁਨੈਕਸ਼ਨਜ਼ ਮੰਗਦੇ ਹਨ ਪਰ ਸਰਕਾਰ ਪਾਸ ਬਿਜਲੀ ਨਹੀਂ ਹੈ, ਇਹ ਦੋ ਲਖ ਵੀ ਹੋ ਸਕਦੇ ਹਨ । ਅਜ ਦੇ ਹਾਲਾਤ ਦੇ ਮੁਤਾਬਕ ਬਿਜਲੀ ਬੋਰਡ ਦੀ ਆਮਦਨੀ ਹਰ ਸਾਲ ਦੋ ਕਰੋੜ ਰੁਪਿਆ ਵਧਦੀ ਹੈ ਅਤੇ 10 ਸਾਲਾਂ ਵਿਚ ਇਸ ਬੋਰਡ ਦੀ ਆਮਦਨੀ 20 ਕਰੋੜ ਹੋਰ ਵਧ ਜਾਵੇਗੀ । ਮਤਲਬ ਇਹ ਹੋਇਆ ਕਿ ਸਨ 1947 ਵਿਚ ਜਿਤਨੀ ਇੰਪਾਰਟੈਂਟ ਪੰਜਾਬ ਸਰਕਾਰ ਨਹੀਂ ਸੀ ਉਸ ਤੋਂ ਜ਼ਿਆਦਾ ਇੰਪਾਰਟੈਂਟ ਅਤੇ ਤਾਕਤਵਰ ਇਹ ਬੋਰਡ 1976 ਵਿਚ ਹੋ ਜਾਵੇਗਾ । ਇਸ ਇਤਨੀ ਵਡੀ ਤਾਕਤ ਦਾ ਇਸਤੇਮਾਲ ਲੋਕਾਂ ਦੇ ਭਲੇ ਲਈ ਹੋਣਾ ਚਾਹੀਦਾ ਹੈ ਜਾਂ ਕਿਸੇ ਦੇ ਰਿਮਜ਼ ਤੇ ਹੋਣਾ ਚਾਹੀਦਾ ਹੈ ਇਹ ਇਕ ਬਹੁਤ ਵਡਾ ਸਵਾਲ ਹੈ । ਇਹ ਜੋ ਸਾਲ ਗੁਜ਼ਰ ਰਿਹਾ ਹੈ ਇਸ ਵਿਚ ਬਾਰਿਸ਼ ਘਟ ਹੋਈ, ਪਾਣੀ ਦੀ ਕਮੀ ਰਹੀ। ਸਭ ਨੂੰ ਪਤਾ ਹੈ ਕਿ ਪੰਜਾਬ ਵਿਚ ਕਦੇ ਮੀਂਹ ਬਹੁਤਾ ਤੇ ਕਦੇ ਘਟ ਪੈਂਦਾ ਹੈ ਅਤੇ ਕਦੇ ਨਾਰਮਲ ਵੀ ਪੈਂਦਾ ਹੈ । ਸਾਡੀ ਸਰਕਾਰ ਅਤੇ ਸਾਡੇ ਐਕਸਪਰਟਸ ਨੂੰ ਅਜ ਤੋਂ 10-20 ਸਾਲ ਪਹਿਲਾਂ ਹੀ ਇਸ ਗਲ ਨੂੰ ਸੋਚ ਕੇ ਇਸ ਬਾਰੇ ਬੰਦੋਬਸਤ ਕਰਨਾ ਚਾਹੀਦਾ ਸੀ । ਮਗਰ ਅਸੀਂ ਦੇਖਿਆ ਇਸ ਸਾਲ ਬਿਜਲੀ ਇਨ੍ਹਾਂ ਨੂੰ ਘਟਾਉਣੀ ਪਈ। ਫਰਟੇਲਾਈਜ਼ਰ ਫੈਕਟਰੀ ਨੂੰ ਇਕ ਲਖ 72 ਹਜ਼ਾਰ ਤੋਂ ਘਟਾ ਕੇ 70 ਹਜ਼ਾਰ ਕਰਨੀ ਪਈ, ਦੂਜੇ ਇੰਡਸਟ੍ਰੀਅਲਿਸਟਸ ਨੂੰ ਆਪਣਾ ਕੰਮ ਬੰਦ ਕਰਨਾ ਪਿਆ, ਆਮ ਕਨਜ਼ਿਊਮਰਜ਼ ਤੇ ਪਾਬੰਦੀ ਲਗੀ । ਦਸਿਆ ਇਹ ਗਿਆ ਕਿ ਪਾਣੀ ਦੀ ਕਮੀ ਕਰਕੇ ਐਸਾ ਕੀਤਾ ਹੈ । ਸਰਕਾਰ ਅਤੇ ਸਾਡੇ ਇੰਜੀਨੀਅਰਜ਼ ਦੀ ਇਹ duty ਸੀ ਕਿ ਇਸ ਬਾਰੇ ਸੋਚਦੇ ਕਿ ਅਜਿਹੇ ਹਾਲਾਤ ਪੈਦਾ ਹੋ ਸਕਦੇ ਹਨ । ਇਸ ਲਈ ਥਰਮਲ ਪਲਾਂਟਸ ਦਾ ਇੰਤਜ਼ਾਮ ਕਰਦੇ । ਹੋਰ ਨਹੀਂ ਤਾਂ stand by plants ਹੀ ਰਖਦੇ ਤਾਂ ਜੋ ਜ਼ਰੂਰਤ ਵੇਲੇ ਉਨ੍ਹਾਂ ਨੂੰ ਕੰਮ ਵਿਚ ਲਿਆਇਆ ਜਾ ਸਕਦਾ । ਫਿਰ ਪੰਜਾਬ ਵਿਚ ਕੋਈ ਕੋਲੇ ਦੀ ਕਾਨ ਨਹੀਂ ਹੈ, ਕੋਲਾ ਬਹੁਤ ਦੂਰੋਂ ਮੰਗਾਉਣਾ ਪੈਂਦਾ ਹੈ । ਇਥੇ ਇਕ ਸਹਾਰਾ ਪਾਣੀ ਹੈ ਅਤੇ ਦੂਜਾ ਨਿਊਕਲੀਅਰ ਤਾਕਤ ਹੋ ਸਕਦੀ ਹੈ, ਅਟਾਮਿਕ ਪਾਵਰ ਹੋ ਸਕਦੀ ਹੈ। ਮਗਰ ਇਸ ਬਾਰੇ ਪੰਜਾਬ ਸਰਕਾਰ ਬਿਲਕੁਲ ਫੇਲ ਰਹੀ ਹੈ ਕਿ ਉਹ ਹਿੰਦ ਸਰਕਾਰ ਨੂੰ impress ਕਰੇ ਕਿ ਪੰਜਾਬ ਵਿਚ ਵੀ ਦੂਜੀਆਂ ਸਟੇਟਸ ਵਾਂਗੂ ਅਟਾਮਿਕ ਪਾਵਰ ਸਟੇਸ਼ਨ ਹੋਣਾ ਚਾਹੀਦਾ ਹੈ। ਅਜ ਜੋ ਬਿਜਲੀ ਦੀ ਸ਼ਾਰਟੇਜ ਪੰਜਾਬ ਵਿਚ ਪੈਦਾ ਹੋਈ ਹੈ ਇਹ ਪੰਜਾਬ ਸਰਕਾਰ ਦੇ ਮਥੇ ਤੇ ਇਕ ਕਲੰਕ ਹੈ । ਇਨ੍ਹਾਂ ਨੇ ਅਤੇ ਇਨ੍ਹਾਂ ਦੇ ਐਕਸਪਰਟਸ ਨੇ ਕਦੇ ਨਹੀਂ ਸੋਚਿਆ ਸੀ ਕਿ ਪੰਜਾਬ ਵਿਚ ਬਿਜਲੀ ਦੀ ਇਸ ਤਰ੍ਹਾਂ ਸ਼ਾਰਟੇਜ ਹੋਵੇਗੀ । ਫਿਰ ਵੀ ਇਥੇ ਜੋ ਕੁਝ ਹੋ ਰਿਹਾ ਹੈ ਉਹ ਬੜਾ ਵਾਹਿਆਤ ਤਰੀਕੇ ਨਾਲ ਹੋ ਰਿਹਾ ਹੈ । ਇਕ ਪਾਸੇ ਭਾਖੜੇ ਦਾ ਰਾਈਟ ਹੈਂਡ ਪਾਵਰ ਪਲਾਂਟ ਕਰੋੜਾਂ ਰੁਪਿਆ ਖਰਚ ਕੇ ਬਣਾਇਆ ਜਾ ਰਿਹਾ ਹੈ। ਮਕੈਨੀਕਲ ਟੈਸਟਸ ਹੋ ਗਏ ਹਨ, ਫਸਟ ਜੈਨਰੇਟਰ ਚਾਲੂ ਕਰਨ ਲਈ ਖੁਲ੍ਹ ਗਿਆ ਹੈ ਮਗਰ ਉਸ ਨੂੰ ਚਾਲੂ ਕਰਨ ਲਈ ਪੂਰਾ ਪਾਣੀ ਨਹੀਂ ਹੈ, ਉਹ ਜੈਨਰੇਟਰ ਖੜਾ ਹੈ, ਦੂਜਾ ਜੈਨਰੇਟਰ ਵੀ 3-4 ਮਹੀਨਿਆਂ ਵਿਚ ਚਾਲੂ ਹੋਣਾ ਹੈ ਪਰ ਉਹ ਵੀ ਇਸੇ ਤਰ੍ਹਾਂ ਖੜਾ ਰਹੇਗਾ । ਇਹ ਗੱਲ ਦੇਖਣ ਵਾਲੀ ਹੈ ਕਿ ਅਗਰ ਭਾਖੜੇ ਦਾ ਰੈਜ਼ਰਵਾਇਰ ਲੈਵਟ

[ ਬਾਬੂ ਬਚਨ ਸਿੰਘ ]

ਹੈੱਡ ਪਾਵਰ ਹਾਊਸ ਨੂੰ ਹੀ ਪੂਰੀ ਤਰ੍ਹਾਂ ਬਿਜਲੀ ਪੈਦਾ ਕਰਨ ਲਈ ਪਾਣੀ ਨਹੀਂ ਦੇ ਰਿਹਾ ਤਾਂ ਰਾਈਟ ਹੈੱਡ ਪਾਵਰ ਹਾਊਸ ਲਈ ਕਿਥੋਂ ਦੇਵੇਗਾ। ਸਤਲੁਜ ਬਿਆਸ ਲਿੰਕ 1973-74 ਤੋਂ ਪਹਿਲਾਂ ਕਮਪਲੀਟ ਨਹੀਂ ਹੋ ਸਕਦਾ। ਅਗਰ ਪਾਣੀ ਦੀ ਸ਼ਾਰਟੇਜ ਇਸੇ ਤਰ੍ਹਾਂ ਰਹੀ ਤਾਂ ਇਹ ਪਾਵਰ ਹਾਊਸ ਕਿਵੇਂ ਚਲੇਗਾ। ਇਸ ਬਾਰੇ ਸੋਚਣਾ ਚਾਹੀਦਾ ਹੈ। ਇਕ ਹੋਰ ਗੱਲ ਹੈ ਕਿ ਜਿਥੇ ਕੋਈ ਅਟਾਨੋਮਸ ਬਾਡੀ ਇਹ ਸਰਕਾਰ ਬਣਾਉਂਦੀ ਹੈ ਬਸ ਉਸ ਨੂੰ ਬਣਾ ਦੇਣਾ ਹੀ ਆਪਣਾ ਫਰਜ ਸਮਝਦੀ ਹੈ, ਉਸ ਤੋਂ ਮਗਰੋਂ ਸੌਂ ਜਾਂਦੀ ਹੈ ਅਤੇ ਘਰਾੜੇ ਮਾਰਨਾ ਸ਼ੁਰੂ ਕਰ ਦਿੰਦੀ ਹੈ। ਇਥੇ ਯੂਨੀਵਰਸਟੀਜ਼ ਬਾਰੇ ਸ਼ੋਰ ਹੋਇਆ, ਪੈਪਸੂ ਰੋਡਵੇਜ਼ ਬਾਰੇ ਸ਼ੋਰ ਹੋਇਆ, ਬਿਜਲੀ ਬੋਰਡ ਬਾਰੇ ਤਾਂ ਨਿਰਾ ਰੌਲਾ ਹੀ ਨਹੀਂ ਪਿਆ ਬਲਕਿ ਹਾਹਾਕਾਰ ਮਚਿਆ ਹੋਇਆ ਹੈ, ਮਗਰ ਸਰਕਾਰ ਨੂੰ ਕੁਝ ਪਤਾ ਨਹੀਂ ਕਿ ਉਥੇ ਕੀ ਹੋ ਰਿਹਾ ਹੈ।

ਇਕ ਗੱਲ ਵਲ ਹੋਰ ਮੈਂ ਇਨ੍ਹਾਂ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਪੰਜਾਬ ਵਿਚ 8-9 ਲਖ ਦੇ ਦਰਮਿਆਨ ਕਨਜ਼ਿਊਮਰਜ਼ ਹਨ ਜਿਨ੍ਹਾਂ ਵਿਚੋਂ 90% ਤੋਂ ਵਧ ਡੋਮੈਸਟਿਕ ਕਨਜ਼ੰਪਸ਼ਨ ਦੇ ਕਨੈਕਸ਼ਨਜ਼ ਰਖਦੇ ਹਨ। ਉਨ੍ਹਾਂ ਬਾਰੇ ਕਿਸੇ ਨੇ ਨਹੀਂ ਸੋਚਿਆ ਕਿ ਇਕ ਆਦਮੀ ਜੋ ਦੋ, ਢਾਈ ਜਾਂ ਹਦ ਤਿੰਨ ਰੁਪਏ ਮਹੀਨੇ ਦੀ ਬਿਜਲੀ ਵਰਤਦਾ ਹੈ ਉਸ ਤੋਂ ਹਰ ਮਹੀਨੇ ਬਿਲ ਲੈਣਾ, ਉਸ ਦਾ ਮੀਟਰ ਵਗੈਰਾ ਰੀਡ ਕਰਨਾ ਕਿਸ ਤਰ੍ਹਾਂ ਅਕਲ ਦੀ ਗਲ ਹੈ। ਇਨ੍ਹਾਂ ਛੋਟੀਆਂ ਰਕਮਾਂ ਦੀ ਵਸੂਲੀ ਲਈ ਅਮਲਾ ਰਖਣਾ ਅਤੇ ਉਸ ਤੇ ਬੇਦਰੇਗ ਖਰਚ ਕਰਨਾ ਅਤੇ ਆਮਦਨੀ ਦੀ ਇਕ ਵਡੀ ਪਰਸੈਂਟੇਜ ਵਸੂਲੀ ਤੇ ਹੀ ਖਰਚ ਕਰਨਾ ਕਿਸ ਤਰ੍ਹਾਂ ਠੀਕ ਹੈ।

ਮਾਮਲੇ ਦੀ ਵਸੂਲੀ ਲਈ 6 ਮਹੀਨੇ ਦੀ ਮਿਆਦ ਹੁੰਦੀ ਹੈ ਇਸੇ ਤਰ੍ਹਾਂ ਹੋਰ ਕਈ ਟੈਕਸ ਹਨ ਜਿਨ੍ਹਾਂ ਦੀ ਵਸੂਲੀ ਲਈ ਮਿਆਦ ਹੁੰਦੀ ਹੈ। ਇਸੇ ਤਰ੍ਹਾਂ ਵਾਟਰ ਰੇਟਸ ਜਿਹੜੀਆਂ ਕਿ ਮਿਊਨਿਸਪਲ ਕਮੇਟੀਆਂ ਲੈਂਦੀਆਂ ਹਨ ਉਨ੍ਹਾਂ ਨੇ ਵੀ ਇਹ ਪ੍ਰੈਕਟਿਸ ਜਾਰੀ ਰਖੀ ਹੋਈ ਹੈ ਕਿ 6 ਮਹੀਨੇ ਬਾਅਦ ਬਿਲ ਭੇਜਿਆ ਜਾਂਦਾ ਹੈ। ਦਿੱਲੀ ਅਤੇ ਕਾਨਪੁਰ ਵਿਚ ਦੋ ਦੋ ਮਹੀਨਿਆਂ ਬਾਅਦ ਬਿਜਲੀ ਦੇ ਬਿਲ ਆਉਂਦੇ ਹਨ (ਘੰਟੀ) ਮੈਂ ਚੇਅਰਮੈਨ ਸਾਹਿਬ, ਥੋੜੇ ਚਿਰ ਵਿਚ ਹੀ ਖਤਮ ਕਰ ਦਿਆਂਗਾ। ਇਕ ਆਦਮੀ ਜਿਹੜਾ ਢਾਈ ਰੁਪਏ ਮਹੀਨਾ ਬਿਜਲੀ ਦਾ ਬਿਲ ਦੇਂਦਾ ਹੈ ਜੇਕਰ ਉਸ ਨੂੰ ਇਕੱਠਾ ਚਾਰ ਜਾਂ ਛੇ ਮਹੀਨੇ ਬਾਅਦ ਬਿਲ ਭੇਜਿਆ ਜਾਵੇ ਅਤੇ ਉਹ ਦਸ ਜਾਂ 15 ਰੁਪਏ ਇਕੱਠੇ ਅਦਾ ਕਰ ਦੇਵੇ ਤਾਂ ਜਿਸ ਕਲਰਕ ਨੇ ਰਸੀਦ ਕਟਣੀ ਹੈ ਉਸਨੇ ਤਾਂ ਇਕੋ ਹੀ ਰਸੀਦ ਕਟਣੀ ਹੈ ਪਰ ਇਸ ਨਾਲ ਬਿਜਲੀ ਬੋਰਡ ਦਾ ਕੰਮ ਕਿੰਨਾ ਘਟ ਸਕਦਾ ਹੈ ਅਤੇ ਇਸ ਤੋਂ ਅਮਲੇ ਦਾ ਖਰਚ ਬਚਾ ਕੇ ਬਾਕੀ ਮੁਲਾਜ਼ਮਾਂ ਦੀਆਂ ਤਨਖਾਹਾਂ ਵਧਾਈਆਂ ਜਾ ਸਕਦੀਆਂ ਹਨ ਅਤੇ ਹੋਰ ਨਵੇਂ ਕੰਮ ਕੀਤੇ ਜਾ ਸਕਦੇ ਹਨ। ਪਰ ਅਸੀਂ ਪੁਰਾਣੇ ਗਾਡੀ ਰਾਹਾਂ ਤੇ ਹੀ ਚਲ ਰਹੇ ਹਾਂ। ਕੋਈ ਆਦਮੀ ਇਸ ਵਿਚ ਇਮਪਰੂਵਮੈਂਟ ਕਰਨ ਦੀ ਕੋਸ਼ਿਸ਼ ਨਹੀਂ ਕਰਦਾ ਅਤੇ ਨਾ ਹੀ ਸੋਚਦਾ ਹੈ ਕਿ ਕਿਥੇ ਅਤੇ ਕਿਸ ਤਰੀਕੇ ਨਾਲ ਇਮਪਰੂਵਮੈਂਟ ਕੀਤੀ ਜਾ ਸਕਦੀ ਹੈ। ਅਜ ਹਾਲਤ ਇਹ ਹੈ ਕਿ ਸਾਰੀ ਦੁਨੀਆਂ ਵਿਚ ਡੀਵੈਲਪਮੈਂਟ ਹੋ ਰਹੀ ਹੈ ਅਤੇ ਦੁਨੀਆਂ ਡੀਵੈਲਪਮੈਂਟ ਮਾਈਂਡਿਡ ਹੋ ਗਈ ਹੈ। ਪੰਜਾਬ ਦੂਜੇ ਸੂਬਿਆਂ ਨਾਲੋਂ ਜ਼ਿਆਦਾ ਡੀਵੈਲਪਮੈਂਟ ਮਾਈਂਡਿਡ ਹੈ ਪਰ ਇਸ ਪਾਸੇ ਕੋਈ ਧਿਆਨ ਨਹੀਂ ਦਿਤਾ ਜਾਂਦਾ। ਡੀਵੈਲਪਮੈਂਟ ਕਰਨ ਲਈ ਇਹ ਜ਼ਰੂਰੀ ਹੈ ਕਿ ਮੈਨ ਆਨ ਦੀ ਸਪਾਟ ਨੂੰ ਇਖਤਿਆਰ ਜ਼ਿਆਦਾ ਦਿੱਤੇ ਜਾਣ ਅਤੇ ਮੈਨ ਆਨ ਦੀ ਸਪਾਟ ਨੂੰ ਫੁਲ ਰਿਸਪਾਨਸੇਬਿਲਟੀ ਦਿਤੀ ਜਾਵੇ, ਤਾਂ ਹੀ ਕੰਮ ਵਿਚ ਕਾਮਯਾਬੀ ਹੋ ਸਕਦੀ ਹੈ। ਪਰ ਪੰਜਾਬ ਵਿਚ

ਇਸ ਤਰ੍ਹਾਂ ਦੇ ਹਾਲਾਤ ਨਹੀਂ । ਇਥੇ ਅਜ ਹਾਲਤ ਉਹ ਹੈ ਜਿਹੜੀ ਰਸ਼ੀਆ ਵਿਚ ਅਜ ਤੋਂ 35 ਸਾਲ ਪਹਿਲਾਂ ਸੀ । ਰਸ਼ੀਅ ਤੋਂ ਅਸੀਂ ਤੀਹ ਜਾਂ 35 ਸਾਲ ਪਿਛੇ ਹਾਂ । ਜੇਕਰ ਅਸੀਂ ਉਸ ਸਪੀਡ ਤੇ ਤਰੱਕੀ ਕਰਨੀ ਚਾਹੀਏ ਕਿ ਜਿਸ ਤੇ ਰਸ਼ੀਆ ਨੇ ਕੀਤੀ ਹੈ ਤਾਂ ਲਾਜ਼ਮੀ ਤੌਰ ਤੇ ਉਸ ਤਰੀਕੇ ਨੂੰ ਅਪਨਾਣਾ ਪਏਗਾ ਕਿ ਜਿਸ ਨਾਲ ਬਿਜਲੀ ਬੋਰਡ ਦਾ ਕੰਮ ਪੰਜ ਸਤ ਸਾਲਾਂ ਵਿਚ ਦੁਗਨਾ ਹੋ ਜਾਵੇ ਅਤੇ ਆਇੰਦਾ ਵੀਹ ਸਾਲ ਬਾਅਦ ਅਗਰ ਇਸੇ ਰਫਤਾਰ ਤੇ ਤਰੱਕੀ ਹੁੰਦੀ ਰਹੇ ਤਾਂ ਬਿਜਲੀ ਬੋਰਡ ਦਾ ਕੰਮ ਪੰਜ ਛੇ ਜਾਂ ਸਤ ਗੁਨਾ ਹੋ ਜਾਵੇਗਾ ਅਤੇ ਇਸ ਦਾ ਅਸਰ ਸਾਰੇ ਪੰਜਾਬ ਤੇ ਹੋਵੇਗਾ । ਇਸ ਲਈ ਪੁਰਾਣੇ ਐਡਮਨਿਸਟ੍ਰੇਟਿਵ ਤਰੀਕੇ, ਦਕੀਆਨੂਸੀ ਵਿਚਾਰ ਅਤੇ ਆਊਟ ਆਫ ਡੇਟ ਢੰਗ ਛਡਣੇ ਪੈਣਗੇ। ਅਤੇ ਇਹ ਕਰਨਾ ਪਏਗਾ ਕਿ ਨਵੇਂ ਢੰਗ ਸੋਚੇ ਜਾਣ ਤਾਂ ਜੋ ਅਸੀਂ ਕਿਸੇ ਤਰ੍ਹਾਂ ਕਾਮਯਾਬ ਹੋ ਸਕੀਏ ।

ਇਕ ਗਲ ਪੇਂਡੂ ਜਨਤਾ ਬਾਰੇ ਮੈਂ ਚੇਅਰਮੈਨ ਸਾਹਿਬ, ਕਰਨੀ ਚਾਹੁੰਦਾ ਹਾਂ । ਪੇਂਡੂ ਜਨਤਾ ਨਾਲ ਜੋ ਧੱਕਾ ਅਤੇ ਜ਼ੁਲਮ ਇਹ ਸਰਕਾਰ ਕਰ ਰਹੀ ਹੈ, ਜਿਸ ਤਰ੍ਹਾਂ ਪੇਂਡੂ ਨੂੰ ਹਰ ਕੰਮ ਵਿਚ ਇਗਨੋਰ ਕੀਤਾ ਜਾ ਰਿਹਾ ਹੈ ਅਤੇ ਜਿਸ ਤਰ੍ਹਾਂ ਉਸ ਦੀ ਹਕਤਲਫੀ ਕੀਤੀ ਜਾ ਰਹੀ ਹੈ, ਉਸ ਦੀ ਮਿਸਾਲ ਕਿਤੇ ਵੀ ਹੋਰ ਨਹੀਂ ਮਿਲਦੀ । ਫਿਰ ਇਹ ਗੌਰਮੈਂਟ ਪੇਂਡੂਆਂ ਨਾਲ ਇਸ ਸਾਲ ਅਤੇ ਅਗਲੇ ਸਾਲ ਹੋਰ ਧਕਾ ਅਤੇ ਜ਼ੁਲਮ ਕਰਨ ਵਾਲੀ ਹੈ । ਮੈਂ ਹੈਰਾਨ ਹਾਂ ਕਿ ਇਥੇ ਪੇਂਡੂ ਮੈਂਬਰਾਂ ਨੇ ਕਿਉਂ ਆਪਣੀ ਜ਼ਬਰਦਸਤ ਆਵਾਜ਼ ਨਹੀਂ ਉਠਾਈ । ਉਹ ਇਹ ਹੈ ਕਿ ਸ਼ਹਿਰਾਂ ਨੂੰ ਤਾਂ ਬਿਜਲੀ ਮਿਲੇਗੀ ਅਤੇ ਸ਼ਹਿਰਾਂ ਦੀ ਤਰੱਕੀ ਲਈ ਇਹ ਸਰਕਾਰ ਹਰ ਤਰੀਕਾ ਇਖਤਿਆਰ ਕਰਨਾ ਚਾਹੁੰਦੀ ਹੈ ਅਤੇ ਕਰਦੀ ਹੈ, ਪਰ ਦਿਹਾਤਾਂ ਲਈ ਇਕ ਹੁਕਮ ਜਾਰੀ ਕਰ ਦਿਤਾ ਗਿਆ ਹੈ ਕਿ ਰੂਰਲ ਇਲੈਕਟ੍ਰੀਫਿਕੇਸ਼ਨ ਬੰਦ ਕਰ ਦਿਤੀ ਹੈ ਅਤੇ ਇਸ ਨੂੰ ਸਸਪੈਂਡ ਕਰ ਦਿਤਾ ਹੈ । ਕੀ ਪਿੰਡ ਵਾਲੇ ਮਤ੍ਰੇਈ ਮਾਂ ਦੇ ਪੁਤ ਹਨ ? ਕੀ ਪਿੰਡਾਂ ਵਿਚ ਰਹਿਣ ਵਾਲੇ ਇਨ੍ਹਾਂ ਨੂੰ ਟੈਕਸ ਨਹੀਂ ਅਦਾ ਕਰਦੇ ? ਕੀ ਉਹ ਹੋਰ ਹਰ ਕਰ੍ਹਾਂ ਦਾ ਬੋਝ ਬਰਦਾਸ਼ਤ ਨਹੀਂ ਕਰਦੇ ? ਇਹ ਟਿਊਬ ਵੈਲ ਵਧਾ ਨਹੀਂ ਰਹੇ । ਇਕ ਪਾਸੇ ਤਾਂ ਇਹ ਕਿਹਾ ਜਾਂਦਾ ਹੈ ਕਿ ਫੂਡ ਪ੍ਰੋਡੈਕਸ਼ਨ ਜ਼ਿਆਦਾ ਕਰਨ ਦੀ ਲੋੜ ਹੈ । ਅਜ ਜ਼ਿਮੀਂਦਾਰ ਫੂਡ ਪ੍ਰੋਡੈਕਸ਼ਨ ਨੂੰ ਵਧਾਣ ਲਈ ਸਿਰ ਤੋੜ ਕੋਸ਼ਿਸ਼ ਕਰ ਰਿਹਾ ਹੈ ਪਰ ਉਸ ਦੇ ਟਿਊਬ ਵੈਲ ਨੂੰ ਬਿਜਲੀ ਨਹੀਂ ਦਿੱਤੀ ਜਾ ਰਹੀ । ਕੀ ਤੁਸੀਂ ਇਹ ਨਹੀਂ ਚਾਹੁੰਦੇ ਕਿ ਜਿਹੜਾ ਮੁਲਕ ਦੀ ਫੂਡ ਪ੍ਰੋਡੈਕਸ਼ਨ ਵਧਾ ਰਿਹਾ ਹੈ ਉਸ ਦੇ ਘਰ ਵਿਚ ਰੋਸ਼ਨੀ ਹੋਵੇ, ਉਸ ਦੇ ਘਰ ਵਿਚ ਵੀ ਹੀਟਰ ਤੇ ਪਖੇ ਹੋਣ ਅਤੇ ਇਨੀ ਬਿਜਲੀ ਉਸ ਨੂੰ ਦਿਤੀ ਜਾਵੇ ਕਿ ਉਹ ਛੋਟੀ ਮੋਟੀ ਦਸਤਕਾਰੀ ਆਪਣੀ ਚਲਾ ਸਕੇ? ਇਸ ਗਲ ਦਾ ਸਰਕਾਰ ਪਾਸ ਕੀ ਜਵਾਬ ਹੈ ਅਤੇ ਗੌਰਮੈਂਟ ਜਾਂ ਬਿਜਲੀ ਬੋਰਡ ਇਸ ਗਲ ਦਾ ਕੀ ਜਵਾਬ ਦੇ ਸਕਦੀ ਹੈ ਕਿ ਕਿਉਂ ਬਿਜਲੀ ਬੰਦ ਕੀਤੀ ਗਈ ਹੈ ਜਾਂ ਕਿਉਂ ਇਸ ਰੂਰਲ ਇਲੈਕਟ੍ਰੀਫਿਕੇਸ਼ਨ ਨੂੰ ਸਸਪੈਂਡ ਕਰਨ ਦਾ ਹੁਕਮ ਜਾਰੀ ਕੀਤਾ ਗਿਆ ਹੈ ? ਕੀ ਉਹ ਇਸ ਰਾਜ ਵਿਚ ਨਹੀਂ ਵਸਦੇ ? ਕੀ ਉਨ੍ਹਾਂ ਨੇ ਭਾਖੜੇ ਵਿਚ ਆਪਣਾ ਹਿੱਸਾ ਨਹੀਂ ਪਾਇਆ? ਕੀ ਉਨ੍ਹਾਂ ਨੇ ਆਪਣੇ ਸਿਰ ਸਟੇਟ ਦੇ ਕਰਜ਼ੇ ਦਾ ਭਾਰ ਨਹੀਂ ਚੁਕਿਆ? ਕੀ ਉਹ ਟੈਕਸਾਂ ਦਾ ਭਾਰ ਬਰਦਾਸ਼ਤ ਨਹੀਂ ਕਰ ਰਹੇ? ਅਜ ਸਾਡੇ ਮੁਲਕ ਦੀ ਵਡੀ ਬਦਕਿਸਮਤੀ ਇਹ ਹੈ ਕਿ ਇਹ ਪੇਂਡੂ ਦੀ ਸਰਕਾਰ ਨਹੀਂ, ਇਹ ਤਾਂ ਕੈਪੀਟਲਿਸਟਾਂ ਨੂੰ ਪਾਲਣ ਵਾਲੀ ਸਰਕਾਰ ਹੈ । ਇਹ ਕੈਪੀਟਲਿਸਟਾਂ ਦੇ ਗੋਲੇ ਬਣੇ ਫਿਰਦੇ ਹਨ । ਕੀ ਸਰਕਾਰ ਤੇ ਕੀ ਬਿਜਲੀ ਬੋਰਡ ਉਹ ਸਭ ਕੈਪੀਟਲਿਸਟਾਂ ਨੂੰ ਪਾਲਦੇ ਹਨ । ਇਥੇ ਇੰਡਸਟ੍ਰੀਅਲਿਸਟਾਂ ਦੀ ਕੋਈ ਕਾਨਫਰੰਸ ਜਾਂ ਕੋਈ ਕੈਪੀਟਲਿਸਟਾਂ ਦਾ ਇਕੱਠ ਹੋਵੇ ਤਾਂ ਅਸਾਡੇ ਚੀਫ ਮਨਿਸਟਰ ਉਥੇ ਜਾਂਦੇ ਹਨ ਅਤੇ ਬਾਕੀ ਦੇ ਵਜ਼ੀਰ ਵੀ ਜਾਂਦੇ ਹਨ । ਜਦ ਇਹ ਘਾਗ ਇਕਠੇ ਹੁੰਦੇ ਹਨ ਤਾਂ ਇਹ ਉਥੇ

[ ਬਾਬੂ ਬਚਨ ਸਿੰਘ ]

ਕਹਿ ਆਂਦੇ ਹਨ ਕਿ "ਹਮ ਤੋ ਆਪ ਕੇ ਗੁਲਾਮ ਹੈਂ, ਹਮ ਆਪ ਕੋ ਹਰ ਤਰ੍ਹਾਂ ਕੀ ਸਹੂਲਤ ਦੇਨੇ ਕੋ ਤਿਆਰ ਹੈਂ" ਲੇਕਿਨ ਜਦ ਪੇਂਡੂ ਦੀ ਵਾਰੀ ਆਂਦੀ ਹੈ ਜਿਹੜਾ ਕਿ ਪਹਿਲਾਂ ਹੀ ਪਛੜਿਆ ਹੋਇਆ ਹੈ ਅਤੇ 75% ਹੀ ਨਹੀਂ 80% ਸੂਬੇ ਦੀ ਵਸੋਂ ਦਾ ਹਿੱਸਾ ਹੈ ਤਾਂ ਇਹ ਚੁਪ ਕਰ ਰਹਿੰਦੇ ਹਨ। ਪੰਜਾਬ ਦਾ ਚਾਰ ਬਟਾ ਪੰਜ ਹਿੱਸਾ ਪਿੰਡਾਂ ਦਾ ਹੈ। ਪਿੰਡਾਂ ਦੀ ਜਨਤਾ ਨੂੰ ਇਹ ਕਿਹਾ ਜਾਂਦਾ ਹੈ ਕਿ ਤੈਨੂੰ ਬਿਜਲੀ ਨਹੀਂ ਦਿਤੀ ਜਾ ਸਕਦੀ, ਤੇਰੇ ਘਰ ਤੇਲ ਦਾ ਦੀਵਾ ਹੀ ਬਲੇਗਾ ਅਤੇ ਤੂੰ ਸਦਾ ਬਲੈਕ ਆਊਟ ਵਿਚ ਰਹਿੰਦੀ ਆਈ ਹੈਂ ਇਸ ਲਈ ਹੁਣ ਵੀ ਬਲੈਕ ਆਊਟ ਵਿਚ ਰਹਿ। ਇਹ ਕਿਸ ਤਰ੍ਹਾਂ ਹੋ ਸਕਦਾ ਹੈ ।

ਮੈਂ ਇਕ ਗੱਲ ਕਹਿ ਕੇ ਖਤਮ ਕਰਾਂਗਾ ਕਿ ਗੌਰਮੈਂਟ ਤੇ ਬਿਜਲੀ ਬੋਰਡ ਪੇਂਡੂ ਲੋਕਾਂ ਤੇ ਜ਼ੁਲਮ ਕਰ ਰਹੇ ਹਨ ਅਤੇ ਉਹ ਹੁਣ ਬਹੁਤਾ ਚਿਰ ਇਸ ਤਰ੍ਹਾਂ ਦੇ ਜ਼ੁਲਮ ਨੂੰ ਬਰਦਾਸ਼ਤ ਨਹੀਂ ਕਰਨਗੇ। ਜਿਹੜਾ ਜ਼ੁਲਮ ਉਨ੍ਹਾਂ ਤੇ ਕੀਤਾ ਜਾ ਰਿਹਾ ਹੈ, ਜਿਹੜੀ ਡਿਸਕ੍ਰਿਮੀਨੇਸ਼ਨ ਉਨ੍ਹਾਂ ਨਾਲ ਕੀਤੀ ਜਾ ਰਹੀ ਹੈ ਉਸ ਦੇ ਖਿਲਾਫ ਲਾਜ਼ਮੀ ਤੌਰ ਤੇ ਉਹ ਉਠਣਗੇ ਅਤੇ ਮੈਂ ਚੇਅਰਮੈਨ ਸਾਹਿਬ, ਆਪ ਦੀ ਰਾਹੀਂ ਇਸ ਗੌਰਮੈਂਟ ਨੂੰ ਵਾਰਨਿੰਗ ਦੇਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਹੀ ਨਹੀਂ ਸਾਰੇ ਹਿੰਦੁਸਤਾਨ ਵਿਚ ਇਕ ਮਹਾਨ ਤਬਦੀਲੀ ਆ ਰਹੀ ਹੈ, ਇਕ ਤੂਫਾਨ ਉਠ ਰਿਹਾ ਹੈ ਅਤੇ ਇਸ ਤੂਫਾਨ ਦਾ ਅਸਰ ਸਾਰੇ ਦੇਸ਼ ਤੇ ਅਤੇ ਸਾਡੇ ਸੂਬੇ ਤੇ ਵੀ ਪੈਣ ਵਾਲਾ ਹੈ । ਇਸ ਲਈ ਬਿਜਲੀ ਬੋਰਡ ਨੂੰ ਖਾਦਮ ਹੋ ਕੇ ਰਹਿਣਾ ਪਏਗਾ । ਇਹ ਅਸਾਡੀ ਬਿਜਲੀ ਦੀ ਡੀਮਾਂਡ ਨੂੰ ਪੂਰਾ ਕਰੇ, ਇਹ ਅਸਾਡੇ ਪਾਸੋਂ ਰਿਸ਼ਵਤ ਮੰਗੇ। ਜਿਥੇ ਬਿਜਲੀ ਮੰਗੀ ਜਾਏ ਉਹ ਬਿਜਲੀ ਠੀਕ ਰੇਟ ਤੇ ਦਿਤੀ ਜਾਵੇ ਅਤੇ ਵਕਤ ਸਿਰ ਦਿਤੀ ਜਾਵੇ ਅਤੇ ਬਿਜਲੀ ਦੇ ਬਿਲ ਚਾਰ ਪੰਜ ਮਹੀਨੇ ਦੇ ਇਕੱਠੇ ਭੇਜ ਦਿਤੇ ਜਾਣ ਤਾਂ ਜੋ ਇਨ੍ਹਾਂ ਨਾਲ ਅਸਾਨੂੰ ਲੜਨਾ ਨਾ ਪਏ ਨਹੀਂ ਤਾਂ--

ਢੂੰਡ ਲੇਂਗੇ ਯੇ ਅਪਨਾ ਰਾਹ ਅਪਨੇ ਆਪ ।

**ਸਰਦਾਰ ਰਣਜੀਤ ਸਿੰਘ ਨੈਣੇਵਾਲੀਆ** (ਮਹਿਲ ਕਲਾਂ) : ਮੈਂ ਚੇਅਰਮੈਨ ਸਾਹਿਬ, ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਵਕਤ ਦਿੱਤਾ ਹੈ । ਅਜ ਬਿਜਲੀ ਬੋਰਡ ਤੇ ਡਿਸਕਸ਼ਨ ਹੋ ਰਹੀ ਹੈ । ਮੈਂ ਇਸ ਦੇ ਬਾਰੇ ਵਿਚ ਬਹੁਤਾ ਵਕਤ ਨਹੀਂ ਲਵਾਂਗਾ ਕੇਵਲ ਦੋ ਚਾਰ ਮਿੰਟ ਹੀ ਬੋਲਾਂਗਾ। ਸਾਰੇ ਪੰਜਾਬ ਦੇ ਅੰਦਰ ਇਸ ਵਕਤ 30 ਲਖ ਏਕੜ ਜ਼ਮੀਨ ਵਾਟਰ ਲਾਗਡ ਹੈ। ਇਥੇ ਇਕ ਜਰਮਨ ਐਕਸਪਰਟ ਆਇਆ ਸੀ ਅਤੇ ਉਸ ਨੇ ਇਸ ਸਾਰੀ ਸਮਸਿਆ ਨੂੰ ਵੇਖਿਆ ਸੀ । ਉਸ ਦੀ ਰਾਏ ਸੀ ਕਿ ਜੇਕਰ ਪੰਜਾਬ ਦੀ ਵਾਟਰ ਲਾਗਿੰਗ ਨੂੰ ਖਤਮ ਨਾ ਕੀਤਾ ਗਿਆ ਤਾਂ ਪੰਜਾਬ ਜਿਹੜਾ ਕਿ ਸਾਰੇ ਹਿੰਦੁਸਤਾਨ ਦੀ ਗਰੇਨਰੀ ਕਹਿਲਾਂਦਾ ਹੈ ਇਹ ਖਤਮ ਹੋ ਜਾਵੇਗਾ ਅਤੇ ਗਰੇਨਰੀ ਨਹੀਂ ਰਹੇਗਾ। ਪੰਜਾਬ ਵਿਚ ਸੇਮ ਜ਼ਿਆਦਾ ਵਧਣ ਨਾਲ ਇਸ ਦੀ ਪੈਦਾਵਾਰ ਘਟ ਜਾਵੇਗੀ। ਇਸ ਵਾਟਰ ਲਾਗਿੰਗ ਦੀ ਸਮਸਿਆ ਨੂੰ ਹਲ ਕਰਨ ਲਈ ਉਸ ਐਕਸਪਰਟ ਨੇ ਕਈ ਤਰ੍ਹਾਂ ਦੀਆਂ ਸੁਜੈਸ਼ਨਜ਼ ਅਤੇ ਸੋਲਿਊਸ਼ਨਜ਼ ਦਿੱਤੀਆਂ ਸਨ । ਉਸ ਵਿਚ ਇਕ ਸਲਿਊਸ਼ਨ ਇਹ ਸੀ ਕਿ ਜਿਹੜੀ ਨਹਿਰ ਸਿਰਹੰਦ ਜਾ ਰਹੀ ਹੈ ਇਹ ਬਹੁਤ ਪੁਰਾਣੀ ਨਹਿਰ ਹੈ ਅਤੇ ਇਸ ਦੇ ਨਾਲ ਸੀਪੇਜ ਬਹੁਤ ਜ਼ਿਆਦਾ ਵਧ ਰਹੀ ਹੈ। ਜੇਕਰ ਇਸ ਸੀਪੇਜ ਨੂੰ ਘਟਾਉਗੇ ਨਹੀਂ ਤਾਂ ਵਾਟਰ ਲਾਗਿੰਗ ਹੋਰ ਜ਼ਿਆਦਾ ਵਧ ਜਾਵੇਗੀ। ਇਸ ਦਾ ਹਲ ਉਨ੍ਹਾਂ ਨੇ ਇਹ ਦਸਿਆ ਸੀ ਕਿ ਇਸ ਨਹਿਰ ਦੇ ਆਸੇ ਪਾਸੇ ਟਿਊਬ ਵੈਲ ਲਗਾ ਦਿਤੇ ਜਾਣ ਤਾਂ ਵਾਟਰ ਲਾਗਿੰਗ ਨੂੰ ਖਤਮ ਕੀਤਾ ਜਾ ਸਕਦਾ ਹੈ। ਇਹ ਗਲ ਸਿਰਫ ਵਾਟਰ ਲਾਗਿੰਗ ਦੀ ਹੀ ਨਹੀਂ ਇਸ ਦੇ ਨਾਲ ਹਰ ਸਾਲ

ਪੰਜਾਬ ਸਰਕਾਰ ਨੂੰ 10 ਕਰੋੜ ਰੁਪਏ ਦਾ ਘਾਟਾ ਇਸ 30 ਲਖ ਵਾਟਰ ਲਾਗਡ਼ ਏਰੀਆ ਕਰ ਕੇ ਪੈ ਰਿਹਾ ਹੈ। ਜ਼ਮੀਨ ਦੀ ਫਰਟਿਲਿਟੀ ਘਟਦੀ ਜਾ ਰਹੀ ਹੈ ਅਤੇ ਵਾਟਰ ਲੈਵਲ ਉਪਰ ਆ ਰਿਹਾ ਹੈ। ਹਰ ਪਾਸੇ ਸ਼ੋਰਾ ਵਧ ਰਿਹਾ ਹੈ । ਜੇਕਰ ਇਸ ਦੀ ਰੋਕ ਥਾਮ ਨਾ ਕੀਤੀ ਗਈ ਤਾਂ ਪੰਜਾਬ ਦਾ ਸਾਰਾ ਇਲਾਕਾ ਇਕ ਦਿਨ ਕੱਲਰ ਹੀ ਕੱਲਰ ਬਣ ਜਾਵੇਗਾ । ਇਸ ਲਈ ਇਸ ਨੂੰ ਰੋਕਣ ਲਈ ਜ਼ਰੂਰੀ ਹੈ ਕਿ ਪਿੰਡਾਂ ਵਿਚ ਬਿਜਲੀ ਦੇਣ ਨੂੰ ਟਾਪ ਪਰਾਇਟਰਟੀ ਦਿਤੀ ਜਾਵੇ। ਇਸ ਸਬੰਧ ਵਿਚ ਮੈਂ ਇਹ ਤਜਵੀਜ਼ ਸਰਕਾਰ ਪਾਸ ਰਖਾਂਗਾ ਕਿ ਜਿਹੜੀਆਂ ਪਰਾਈਵੇਟ ਬਿਜਲੀ ਕੰਪਨੀਆਂ ਸਨ ਉਨ੍ਹਾਂ ਨੂੰ ਮੁੜ ਲਾਇਸੰਸ ਦਿੱਤੇ ਜਾਣ ਤਾਂ ਜੋ ਉਹ ਪਿੰਡਾਂ ਵਿਚ ਬਿਜਲੀ ਸਪਲਾਈ ਕਰਨ। ਮੈਂ ਇਸ ਗਲ ਲਈ ਤਾਂ ਸ਼ਾਇਦ ਐਗਜ਼ਰਟ ਨਹੀਂ ਕਰਦਾ ਕਿ ਬਿਜਲੀ ਰੋਸ਼ਨੀ ਲਈ ਪਿੰਡਾਂ ਵਿਚ ਦਿਤੀ ਜਾਵੇ ਪਰ ਇਸ ਗਲ ਲਈ ਜ਼ਰੂਰ ਐਗਜ਼ਰਟ ਕਰਾਂਗਾ ਕਿ ਪਿੰਡਾਂ ਵਿਚ ਖੇਤਾਂ ਤੇ ਟਯੂਬ ਵੈਲਾਂ ਲਈ ਬਿਜਲੀ ਜ਼ਰੂਰ ਦਿੱਤੀ ਜਾਵੇ । ਚੇਅਰਮੈਨ ਸਾਹਿਬ, ਬਿਜਲੀ ਨਾ ਦੇਣ ਦੇ ਹਕ ਵਿਚ ਇਹ ਕਿਹਾ ਜਾਂਦਾ ਹੈ ਕਿ ਅਸਾਡੇ ਪਾਸ ਮੈਟੀਰੀਅਲ ਨਹੀਂ ਹੈ। ਪਰ ਸ਼ਹਿਰਾਂ ਵਿਚ ਬਿਜਲੀ ਦੇਣ ਲਈ ਇਨ੍ਹਾਂ ਪਾਸ ਸਾਰਾ ਮੈਟੀਰੀਅਲ ਮੌਜੂਦ ਹੈ ਤੇ ਖੇਤਾਂ ਵਿਚ ਟਿਯੂਬ ਵੈਲ ਲਈ ਜਾਂ ਪੰਪਿੰਗ ਸੈਟਸ ਲਈ ਇਨ੍ਹਾਂ ਪਾਸ ਇਹ ਕਹਿੰਦੇ ਹਨ ਕਿ ਟ੍ਰਾਂਸਫਾਰਮਰ ਨਹੀਂ ਹਨ ਜਾਂ ਕਾਪਰ ਵਾਇਰ ਨਹੀਂ ਹੈ ਜਾਂ ਖੰਭੇ ਨਹੀਂ ਹਨ । ਮੈਂ ਸਮਝਦਾ ਹਾਂ ਕਿ ਇਹ ਪਿੰਡਾਂ ਵਾਲਿਆਂ ਨਾਲ ਡਿਸਕ੍ਰਿਮੀਨੇਸ਼ਨ ਕੀਤੀ ਜਾ ਰਹੀ ਹੈ । ਇਸ ਨੂੰ ਖਤਮ ਕਰਨਾ ਚਾਹੀਦਾ ਹੈ ।

ਚੇਅਰਮੈਨ ਸਾਹਿਬ, ਪਿਛੇ ਜਿਹੇ ਮਦਰਾਸ ਦਾ ਇਕ ਡੈਲੀਗੇਸ਼ਨ ਇਥੇ ਆਇਆ ਸੀ ਤੇ ਉਸ ਨੇ ਇਸ ਸਬੰਧ ਵਿਚ ਦਸਿਆ ਸੀ ਕਿ ਮਦਰਾਸ ਵਿਚ ਚਵਾਂ ਪਾਸੇ ਲਕੜੀ ਦੇ ਖੰਭੇ ਲਾ ਕੇ ਬਿਜਲੀ ਪਹੁੰਚਾਈ ਗਈ ਹੈ ਕਿਉਂਕਿ ਲੋਹੇ ਦੇ ਖੰਭੇ ਥੋੜੇ ਹਨ ਤੇ ਜਦ ਰੇਲ ਗਡੀ ਵਿਚ ਸਫ਼ਰ ਕਰੋ ਤਾਂ ਪਿੰਡਾਂ ਵਿਚ ਤੁਹਾਨੂੰ ਦੀਵਾਲੀ ਮਨਾਈ ਜਾਂਦੀ ਨਜ਼ਰ ਆਂਦੀ ਹੈ। ਹਰ ਪਾਸੇ ਬਿਜਲੀ ਪਹੁੰਚਾਈ ਗਈ ਹੈ । ਵਡੇ ਵਡੇ ਮੁਲਕਾਂ ਵਿਚ, ਵੀ-ਭਾਵੇਂ ਮੈਂ ਆਪ ਤਾਂ ਉਥੇ ਨਹੀਂ ਗਿਆ, ਪਰ ਅਖਬਾਰਾਂ ਰਾਹੀਂ ਪਤਾ ਲਗਦਾ ਹੈ ਕਿ ਲਕੜੀ ਦੇ ਖੰਭੇ ਲਾ ਕੇ ਬਿਜਲੀ ਪਹੁੰਚਾ ਦਿੱਤੀ ਗਈ ਹੈ । ਇਸ ਲਈ ਪੰਜਾਬ ਵਿਚ ਵੀ ਜ਼ਿਆਦਾ ਤੋਂ ਜ਼ਿਆਦਾ ਲਕੜੀ ਦੇ ਖੰਭੇ ਲਗਾਏ ਜਾ ਸਕਦੇ ਹਨ । ਇਹ ਠੀਕ ਹੈ ਕਿ ਇਸ ਬਾਰੇ ਇਹ ਕਿਹਾ ਜਾ ਸਕਦਾ ਹੈ ਕਿ ਇਸ ਦੀ ਮਿਆਦ 10 ਜਾਂ 15 ਸਾਲ ਨਹੀਂ ਅਤੇ ਇੰਨ੍ਹਾ ਚਿਰ ਇਹ ਸਟੈਂਡ ਨਹੀਂ ਕਰਦੇ । ਮੈਂ ਕਹਿੰਦਾ ਹਾਂ ਕਿ ਅਗਰ ਚਾਰ ਪੰਜ ਸਾਲ ਵੀ ਕਢ ਜਾਣ ਤਾਂ ਵੀ ਇਨ੍ਹਾਂ ਨੂੰ ਲਗਾ ਦੇਣਾ ਚਾਹੀਦਾ ਹੈ । ਇਸ ਤਰ੍ਹਾਂ ਦੀ ਯੂਟਿਲਿਟੀ ਸਾਬਤ ਹੋ ਸਕਦੀ ਹੈ ।

ਜਨਾਬ ਚੇਅਰਮੈਨ ਸਾਹਿਬ, ਏਥੇ ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਮਾਹਲ ਕਲਾਂ ਬਲਾਕ ਦੇ ਨਾਲ ਜਿਹੜੇ ਵੀ ਇਲਾਕੇ ਹਨ, ਜਿਸਤਰ੍ਹਾਂ ਕਿ ਰਾਏਕੋਟ, ਬਰਨਾਲਾ, ਸਹਿਣਾ ਵਗੈਰਾ ਇਨ੍ਹਾਂ ਸਾਰੀਆਂ ਥਾਵਾਂ ਤੇ ਬਿਜਲੀ ਚਾਲੂ ਹੈ ਪਰ ਮੇਰੇ ਆਪਣੇ ਹਲਕੇ ਦੇ ਵਿਚ 50-60 ਇਹੋ ਜਿਹੇ ਪਿੰਡ ਹਨ ਜਿਨ੍ਹਾਂ ਨੂੰ ਕਿ ਅਜੇ ਤੱਕ ਬਿਜਲੀ ਦੀ ਸਪਲਾਈ ਨਹੀਂ ਮਿਲ ਸਕੀ। ਸਾਨੂੰ ਇਹ ਵੀ ਪਤਾ ਹੈ ਕਿ ਸਰਕਾਰ ਕੋਲ ਸਾਰਾ ਮੈਟੀਰੀਅਲ ਹੈ, ਫੰਡਜ਼ ਹਨ, ਪਰ ਸਾਨੂੰ ਇਤਨਾ ਅਰਸਾ ਹੋ ਗਿਆ ਹੈ, ਬਿਜਲੀ ਦੀ ਮੰਗ ਕਰਦਿਆਂ ਨੂੰ ਇਤਨੀ ਕੋਸ਼ਸ਼ ਕਰਨ ਦੇ ਬਾਵਜੂਦ ਅਸੀਂ ਕਾਮਯਾਬ ਨਹੀਂ ਹੋ ਸਕੇ ਹਾਂ । ਮੈਂ ਫੇਰ ਅਪੀਲ ਕਰਦਾ ਹਾਂ ਕਿ ਟਾਪ ਪਰਾਇਰਟੀ ਦੇ ਕੇ ਇਸ ਬਲਾਕ ਮਾਹਲ ਕਲਾਂ ਨੂੰ ਬਿਜਲੀ ਦੀ ਸਪਲਾਈ ਕੀਤੀ ਜਾਵੇ ।

ਮੇਰੇ ਆਪਣੇ ਹਲਕੇ ਮਾਹਲ ਕਲਾਂ ਦੀ ਕੋਈ 60,000 ਏਕੜ ਜ਼ਮੀਨ ਹੈ ਜਿਹੜੀ ਕਿ ਕਿਸੇ ਵਲੇ ਬੜੀ ਫਰਟਾਈਲ ਗਿਣੀ ਜਾਂਦੀ ਸੀ, ਏਥੋਂ ਦੀ ਕਪਾਹ, ਏਥੋਂ ਦੀ ਕਣਕ ਅਤੇ ਏਥੋਂ

[ ਸਰਦਾਰ ਰਣਜੀਤ ਸਿੰਘ ਨੈਣੇਵਾਲੀਆ ]

ਦੀਆਂ ਹੋਰ ਅਨਾਜ ਦੀਆਂ ਫਸਲਾਂ ਬੜੀ ਦੂਰ ਦੂਰ ਤਕ ਮਸ਼ਹੂਰ ਸਨ । ਪਰ ਹੁਣ ਇਹ ਜ਼ਮੀਨ ਕੁਝ ਤਾਂ ਸੇਮ ਦੇ ਆ ਜਾਣ ਕਰਕੇ ਅਤੇ ਕੁਝ ਕੱਲਰ ਬਣ ਜਾਣ ਕਰਕੇ, ਜਿਥੇ ਕਿ ਸ਼ੋਰਾ ਪੈਦਾ ਹੁੰਦਾ ਹੈ ਦਿਨ ਬਦਿਨ ਖਰਾਬ ਹੁੰਦੀ ਜਾ ਰਹੀ ਹੈ ਅਤੇ ਇਸ ਵਿਚ ਦਿਨੋਂ ਦਿਨ ਵਾਧਾ ਹੀ ਹੁੰਦਾ ਜਾ ਰਿਹਾ ਹੈ । ਮੈਂ ਸਰਕਾਰ ਨੂੰ ਕਹਿੰਦਾ ਹਾਂ ਕਿ ਹੁਣ ਤਾਂ ਮੌਕਾ ਹੈ ਜੇ ਤੁਸੀਂ ਇਸ ਨੂੰ ਬਚਾ ਸਕਦੇ ਹੋ ਬੇਸ਼ਕ ਬਚਾ ਲਓ ਨਹੀਂ ਤਾਂ ਵਕਤ ਆਉਣ ਵਾਲਾ ਹੈ ਕਿ ਇਹ ਜ਼ਮੀਨ ਜਿਹੜੀ ਕਿ 50-60 ਹਜ਼ਾਰ ਏਕੜ ਹੈ ਬਿਲਕੁਲ ਹੀ ਕੱਲਰ ਹੋ ਜਾਵੇਗੀ । ਜਿਸਤਰ੍ਹਾਂ ਸਰਹੰਦ ਕੈਨਾਲ ਦੇ ਆਲੇ ਦੁਆਲੇ ਪੰਪਿੰਗ ਸੈਟਸ ਲਗਾਕੇ ਉਸ ਇਲਾਕੇ ਨੂੰ ਸੇਮ ਤੋਂ ਬਚਾਇਆ ਗਿਆ ਹੈ, ਉਸੇ ਤਰ੍ਹਾਂ ਜਿਥੇ ਹੁਣ ਪਾਣੀ ਦਾ ਲੈਵਲ ਬਹੁਤ ਉਤੇ ਹੈ ਪੰਪਿੰਗ ਸੈਟਸ ਲਾਕੇ ਇਸ ਇਲਾਕੇ ਦੀ ਜ਼ਮੀਨ ਨੂੰ ਭੀ ਸੇਮ ਤੋਂ ਬਚਾਉਣ ਦਾ ਪ੍ਰਬੰਧ ਕੀਤਾ ਜਾਵੇ। (Interruption by Shri Fateh Chand Vij).

**Mr. Speaker** : No interruption please.

**ਸਰਦਾਰ ਰਣਜੀਤ ਸਿੰਘ ਨੈਣੇਵਾਲੀਆ** : ਮੇਰੇ ਹਲਕੇ ਦਾ ਇਕ ਡੈਪੂਟੇਸ਼ਨ ਮੈਨੂੰ ਮਿਲਿਆ। ਉਨ੍ਹਾਂ ਦਾ ਕਹਿਣਾ ਸੀ ਕਿ ਸਾਡੇ ਪਿੰਡਾਂ ਨੂੰ ਬਿਜਲੀ ਦਿਵਾਈ ਜਾਵੇ । ਮੈਂ ਉਨ੍ਹਾਂ ਨੂੰ ਜਵਾਬ ਇਹ ਦਿੱਤਾ ਕਿ ਜਦੋਂ ਤੁਹਾਡੀ ਵਾਰੀ ਆਵੇਗੀ ਤਾਂ ਤੁਹਾਨੂੰ ਜ਼ਰੂਰ ਮਿਲ ਜਾਵੇਗੀ । ਉਹ ਕਹਿਣ ਲਗੇ ਠੀਕ ਹੈ ਕਿ ਤੁਸੀ ਤਾਂ ਇਹ ਜਵਾਬ ਦਿੱਤਾ ਹੈ ਕਿ ਵਾਰੀ ਤੇ ਬਿਜਲੀ ਮਿਲੇਗੀ ਪਰ ਤੁਸੀਂ ਜੇ ਹੁਣੇ ਸਾਨੂੰ ਕਹੋ ਤਾਂ ਅਸੀਂ ਜਾਣਦੇ ਹਾਂ ਕਿਸ ਤਰ੍ਹਾਂ ਬਿਜਲੀ ਲਈ ਜਾ ਸਕਦੀ ਹੈ । ਤੁਸੀਂ ਕਹੋ ਸਹੀ ਅਸੀਂ 10 ਦਿਨਾਂ ਦੇ ਵਿਚ ਬਿਜਲੀ ਲਿਆ ਸਕਦੇ ਹਾਂ। ਉਨ੍ਹਾਂ ਕਿਹਾ ਕਿ ਗੱਲ ਕੁਝ ਨਹੀਂ ਉਹ ਸਾਥੋਂ ਪੈਸੇ ਮੰਗਦੇ ਹਨ । ਜੇ ਉਨ੍ਹਾਂ ਨੂੰ ਪੈਸੇ ਦੇ ਦੇਈਏ ਤਾਂ 10 ਦਿਨਾਂ ਦੇ ਅੰਦਰ ਅੰਦਰ ਸਾਨੂੰ ਬਿਜਲੀ ਦੇ ਦਿੱਤੀ ਜਾਵੇਗੀ । ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਇਸਤਰ੍ਹਾਂ ਦੀ ਕੁਰਪਸ਼ਨ ਇਸ ਮਹਿਕਮੇਂ ਦੇ ਅੰਦਰ ਆ ਗਈ ਹੈ ਕਿ ਬਗੈਰ ਪੈਸੇ ਲਏ ਤੋਂ ਕੁਨੈਕਸ਼ਨ ਨਹੀਂ ਦਿੱਤਾ ਜਾਂਦਾ । ਮੈਂ ਇਕ ਪਿੰਡ ਦੇ ਹਸਪਤਾਲ ਦੀ ਮਿਸਾਲ ਦਿੰਦਾ ਹਾਂ ਕਿ ਸਾਰੇ ਟਾਊਨ ਦੇ ਵਿਚ ਬਿਜਲੀ ਮੌਜੂਦ ਹੈ ਪਰ ਹਸਪਤਾਲ ਨੂੰ ਕੁਨੈਕਸ਼ਨ ਨਹੀਂ ਦਿੱਤਾ ਜਾਂਦਾ । ਇਸ ਮਹਿਕਮੇ ਵਿਚੋਂ ਪੈਸੇ ਲੈਣ ਦੀ ਕੁਰਪਸ਼ਨ ਨੂੰ ਛੇਤੀ ਤੋਂ ਛੇਤੀ ਦੂਰ ਕਰਨ ਦਾ ਪ੍ਰਬੰਧ ਕਰਨਾ ਚਾਹੀਦਾ ਹੈ ।

ਇਕ ਗੱਲ ਮੈਨੂੰ ਜਿਹੜੀ ਹੁਣ ਤਕ ਸਮਝ ਨਹੀਂ ਆਈ ਉਹ ਇਹ ਹੈ ਕਿ ਅਸੀਂ ਦਿੱਲੀ ਨੂੰ ਜਿਹੜੀ ਭਾਖੜੇ ਦੀ ਬਿਜਲੀ ਸਪਲਾਈ ਕਰਦੇ ਹਾਂ ਉਸ ਦੇ ਪੰਜਾਬ ਵਿਚ ਤਾਂ ਵਧ ਰੇਟਸ ਹਨ ਪਰ ਦਿੱਲੀ ਵਿਚ ਯੂਨਿਟ ਚਾਰਜਿਜ਼ ਬੜੇ ਘਟ ਹਨ । ਇਸ ਦਾ ਆਖਿਰ ਕਾਰਨ ਕੀ ਹੈ ?

ਆਖਰ ਵਿਚ ਮੈਂ ਇਹੋ ਕਹਿਣਾ ਹੈ ਕਿ ਤੁਸੀਂ ਜੇ ਮੇਰੇ ਹਲਕੇ ਦੀ 50-60 ਹਜ਼ਾਰ ਏਕੜ ਜ਼ਮੀਨ ਸੇਮ ਅਤੇ ਕੱਲਰ ਹੋਣ ਤੋਂ ਬਚਾ ਸਕਦੇ ਹੋ ਤਾਂ ਹੁਣ ਹੀ ਸੰਭਾਲਣ ਦਾ ਵਕਤ ਹੈ। ਇਸ ਇਲਾਕੇ ਵਿਚ ਪੰਪਿੰਗ ਸੈਟਸ ਅਤੇ ਟਿਊਬ ਵੈਲਜ਼ ਲਗਾ ਕੇ ਹੈਲਪ ਕਰੋ ਨਹੀਂ ਤਾਂ ਪ੍ਰੋਡਕਸ਼ਨ ਵਿਚ ਪਹਿਲਾਂ ਹੀ ਘਾਟਾ ਹੈ, ਇਸ ਜ਼ਮੀਨ ਦੀ ਖਰਾਬੀ ਦੀ ਵਜ੍ਹਾ ਨਾਲ ਹੋਰ ਘਾਟਾ ਪਵੇਗਾ ।

**श्री बनवारी लाल (कनीना ऐस॰सी॰)** : चेयरमैन साहिब, मैं आपका शुक्रिया अदा करता हूं कि आप ने मुझे इलैक्ट्रिसिटी पर हो रही डिसकशन पर बोलने का मौका दिया। चेयरमैन साहिब, आप जानते ही हैं कि बिजली का एक ऐसा महकमा है जिस का ज्यादा ताल्लुक उन 80% देहाती लोगों से है जो कि गांव में आबाद हैं। इस के अलावा इस का सम्बंध शहरों से भी है। यह एक कामन सी चीज़ है। मौजूदा ज़माने में सभी लोगों के लिए यह ज़रूरी है और सभी को इस की डिमांड है। मगर आज कल इस का फूड प्रोडकशन को बढ़ाने के लिये इस्तेमाल किया जाना निहायत जरूरी है। खुराक की कमी की वजह से हमें अनाज बाहर के मुलकों से मंगवाना पड़ रहा है। हमारे इलाके वाले लोग इस बिजली वाले महिकमें के पीछे पीछे फिरते रहते हैं कि हमें बिजली दो, मगर कोई परवाह नहीं की जाती। मेरी मिनिस्टर साहिब से यही रिक्वैस्ट है कि आखिर ऐसा कब तक चलता रहेगा? इस मुल्क की तरक्की तब तक किसी हालत में भी नहीं हो पायेगी जब तक कि अनाज की समस्या हल नहीं हो जाती। इस तरह से उन इलाकों में जहां कि पानी की सिंचाई के और कोई साधन नहीं हैं इस महकमें को सिंचाई के लिये ट्यूबवैल या पम्पिंग सैटस के लिये कुनैकशन्ज़ ज़रूर देने चाहियें। कुछ जगहें ऐसी हैं जहां ज़मीनों को नहरों से सैराब किया जाता है मगर जो ज़मीनें टेल पर रह जाती हैं वहां पर पानी बिलकुल ही नहीं पहुंचता। जिस की वजह से यह ज़मीन बेकार होती जा रही है। सरकार को चाहिये कि वह इस तरफ पूरा पूरा ध्यान दे। ज़िला महेंद्रगढ़ के इलाके के अंदर न तो सिंचाई के कोई और साधन हैं, और न ही अभी तक वहां पर बिजली देने का प्रबंध ही हुआ है। मैं यह बात मिनिस्टर साहिब के नोटिस में ला देनी चाहता हूं कि एग्रीकल्चर सब कमेटी की एक मीटिंग हुई थी जिसमें एग्रीकल्चर आफीसर भी थे। वहां पर यह डिसाईड किया गया कि इस इलाके को टाप प्रायर्टी दी जाये मगर इस तरफ भी कोई ध्यान नहीं दिया गया। और तो और आप बजट के 12 सफे पर देखें महेन्द्रगढ़ के ज़िला के लिये बानिया सब-प्राजैक्ट के लिये प्रोवीज़न हुई है, मगर यह अलाटमट जाया जा रही है, इसके लिये कोई बजट अलाटमैंट होने पर भी बिजली की सप्लाई नहीं है।

[At this stage the Deputy Speaker occupied the Chair]

इस लिये मैं वज़ीर साहिब से दरखास्त करूंगा कि चाहे हमारा खुश्क इलाका है तो भी इस इलाके का पानी तो मीठा है। आप इस इलाके के लोगों पर रहम करें। कम अज़ कम जिस काम के लिये जो अलाटमैंट होती है उसको तो पूरा करो। जो लिमिट मुकर्रर होती है उस तक तो कम अज़ कम खर्च कर दें। दूसरी चीज़ यह कि मेरे हां एक बानिया प्राजैकट है। वह 1963 में शुरू हुई। चौधरी रणबीर सिंह मिनिस्टर थे। इन्हों ने कहा था कि दो महीने में बिजली दे देंगे। उस गांव में

[श्री बनवारी लाल]

तो बिजली दे दी। 1963 में 29 गांव इलैक्ट्रीफाई होने थे। आप सुन कर हैरान होंगे कि आज उन में से एक गांव में भी बिजली नहीं गई। तो हम किस तरह इस महकमा पर विश्वास कर सकते हैं कि अगर कोई बजट में अलाटमेंट हो या कोई और स्कीम बनाई जाए, तो यह उसे पूरा करेंगे। मैं हाउस से, डिप्टी स्पीकर साहिबा, के जरिये दरखास्त करूंगा कि इलैक्ट्रिसिटी बोर्ड स्टेट विदिन स्टेट बनी हुई हैं। यह एक आटानोमस बाडी है। इस को खत्म करो ताकि इलाके के लोगों की डीवैलपमैंट हो। लोगों को बिजली मिले ताकि वह तरक्की करें इलाका तरक्की कर सके। किसी महकमा के अफसर उस इलाका के नहीं हैं। मुझे तो इस चीज पर थोड़ा सा अफसोस है कि हमारे इलाका के अफसर नहीं होते इसी बिना पर हमारी बजट अलाटमैंट जो होती है वह खर्च नहीं होती। मैं आपके द्वारा मिनिस्टर साहिब से दरखास्त करूंगा कि महेंद्रगढ़ में जहां खुश्क इलाका है वहां पर मीठा पानी है अगर आपने वहां की फूड प्राब्लम हल करनी है तो गांव में ज्यादा से ज्यादा बिजली दें। आगे बिलकुल नहीं है। कुओं पर बिजली जरूर दें उसके लिए चाहे किसी तरह से अलाटमैंट करें। बिजली के बारे में हमें यह कहते हैं कि आपके गांव को देंगे मगर आप जानते हैं कि महेंद्रगढ़ में दो दो मील पर गांव हैं इस लिए यह भी कहते हैं कि हमारा केस जस्टीफाई नहीं होता। मगर मैं कहता हूं कि सरकार सबसिडी दे।

**उपाध्यक्षा :** वाईंड अप करें। (Please wind up.)

**श्री बनवारी लाल :** अभी तो 5 मिनट ही हुए हैं कि मैंने बोलना शुरू किया है। कई बार रिप्रेजैंट हो चुका है कि हमारे इलाके से एक्स. ई. एन. 40 मील पर है। कनीना से एस. डी. ओ. 30 मील पर है। ऐस. ई. 50 मील पर है। एस. डी. ओ. के पास जाते हैं तो वह कहता है कि एक्स. ई. एन. के पास जाओ। एक्स. ई. एन. कहता है कि एस. ई. के पास जाओ। मैं आप से दरखास्त करूंगा कि एक्स. ई. एन. का दफतर महेंद्रगढ़ में बनाना चाहिए। उसे महेंद्रगढ़ में ट्रांस्फर किया जाए जो कि हमारा सब डिवीजन है। वहां लाईन सुप्रिंटैंडैंट का आफिस है, मगर जो क्राइटीरिया है उस के हिसाब से वहां पर सब डिवीजन बनाना जस्टीफाईड है। इस लिए मैं दरखास्त करूंगा कि सब डिवीजन महेंद्रगढ़ में हो। मिनिस्टर साहिब से मेरी यह दरखास्त है। (घंटी)

**उपाध्यक्षा :** आप को यह सोचना चाहिए कि बहुत से मेंबर बोलने वाले हैं। (The hon. Member should keep in mind that many more Members wait to participate in this discussion.)

**श्री बनवारी लाल :** लाईन सुप्रिंटैंडैंट कनीना के बारे में बार बार असैंबली मे सवाल पूछा गया तो बताया गया कि दो लाईनमैन हैं और 4 लाईन सुप्रिंटैंडैंट हैं। जब नारनौल में मिनिस्टर साहिब गए तो मैंने कहा कि महकमा के अफसरों से पूछो कि कितने लाइनमैन हैं और कितने लाईन सुप्रिंटैंडैंट हैं तो जवाब दिया जाता

तरक्की का कौमन मँबा बना है इस का उचित फायदा उठाया जाए इस से देश को उन्नति के पथ पर अग्रसर किया जाए। यही बातें मैं आप के द्वारा गवर्नमेंट और बोर्ड के अफसरान से कहना चाहता हूँ।

**ਸਰਦਾਰ ਗਿਆਨ ਸਿੰਘ ਰਾੜੇਵਾਲਾ** (ਸਰਹੰਦ) : ਚੇਅਰਮੈਨ ਸਾਹਿਬ, ਅਭੀ ਅਭੀ ਇਲੈਕਟ੍ਰੀਸਿਟੀ ਬੋਰਡ ਕੀ ਐਨੂਅਲ ਰੀਪੋਰਟ ਔਰ ਫਾਈਨੈਂਸ਼ਲ ਸਟੇਟਮੈਂਟ ਔਰ ਇਲੈਕਟ੍ਰੀਸਿਟੀ ਬੋਰਡ ਕੇ ਇਲਜ਼ਾਮਾਤ ਕੇ ਬਾਰੇ ਮੇਂ ਬਹਿਸ ਹਾਊਸ ਮੇਂ ਸ਼ੁਰੂ ਹੁਈ ਹੈ। ਇਸ ਬਾਰੇ ਮੇਂ ਬਹੁਤ ਸੇ ਮੈਂਬਰਾਨ ਨੇ ਬਹੁਤ ਕੁਝ ਕਹਾ ਹੈ। ਮੈਂ ਨੇ ਗਹਿਰੀ ਨਜ਼ਰ ਸੇ ਨਹੀਂ ਲੇਕਿਨ ਸਰਸਰੀ ਤਰੀਕੇ ਸੇ ਬਜਟ ਐਸਟੀਮੇਟ ਕੀ ਫਾਈਨੈਂਸ਼ਲ ਸਟੇਟਮੈਂਟ ਕੋ ਦੇਖਨੇ ਕੀ ਕੋਸ਼ਿਸ਼ ਕੀ ਹੈ। ਖਾਸ ਤੌਰ ਸੇ ਮੈਂ ਨੇ ਉਸ ਹਿਸੇ ਕੋ ਜਿਸ ਮੇਂ ਮਲਟੀ-ਪਰਪਜ਼ ਰਿਵਰ ਪ੍ਰੋਜੈਕਟਸ ਦੀਏ ਹੂਏ ਹੈਂ ਔਰ ਉਨ ਮੇਂ ਭੀ ਖਾਸ ਤੌਰ ਸੇ ਜੋ ਰਾਈਟ-ਬੈਂਕ ਪਾਵਰ ਹਾਊਸ ਬਨ ਰਹਾ ਹੈ ਦੇਖਨੇ ਕੀ ਕੋਸ਼ਿਸ਼ ਕੀ ਹੈ। ਇਸ ਰੀਪੋਰਟ ਕੇ ਮੁਲਾਹਿਜ਼ੇ ਸੇ ਯਹ ਪਤਾ ਚਲਤਾ ਹੈ ਕਿ 1966 ਕੇ 6 ਮਹੀਨੋਂ ਮੇਂ ਇਸ ਪ੍ਰੋਜੈਕਟ ਕੀ ਇਬਤਦਾਈ ਮੰਜ਼ਲ ਖਤਮ ਹੋ ਜਾਵੇਗੀ। ਰੀਪੋਰਟ ਮੇਂ ਲਿਖਾ ਹੈ—

> "A huge net work of Transmission Lines of voltage 220 kV., 132 kV. and 66 kV. is to be erected in order to carry the power, that will be available with the commissioning of the Right Bank Power Plant...."

*(At this stage quorum bells were sounded till the House was in quorum)*

**ਸਰਦਾਰ ਗਿਆਨ ਸਿੰਘ ਰਾੜੇਵਾਲਾ** : ਮੈਂ ਅਰਜ਼ ਕਰ ਰਹਾ ਥਾ ਕਿ ਰਾਈਟ ਬੈਂਕ ਪਾਵਰ ਪਲਾਂਟ ਕੀ ਪਹਿਲੀ ਯੂਨਿਟ ਇਸ ਮਹੀਨੇ ਮੇਂ ਮੁਕੰਮਲ ਹੋ ਰਹੀ ਹੈ। ਗੋਇਆ ਬਿਜਲੀ ਜਹਾਂ ਪਰ ਇਨਹੋਂ ਨੇ ਲੇ ਜਾਨੀ ਹੈ ਵਹਾਂ ਲੇ ਜਾਨੇ ਕੇ ਲਿਏ ਤਿਆਰ ਹੋ ਜਾਏਗੀ। ਲੇਕਿਨ ਜਬ ਮੈਂ ਇਸ ਰੀਪੋਰਟ ਕੋ ਮੁਲਾਹਜ਼ਾ ਕਰਤਾ ਹੂੰ ਤੋ ਮੁਝੇ ਨਿਹਾਇਤ ਅਫਸੋਸ ਸੇ ਕਹਿਨਾ ਪੜਤਾ ਹੈ ਕਿ ਨਾ ਮਾਲੂਮ ਕਿ ਇਸ ਬੋਰਡ ਨੇ ਪਲੈਨਿੰਗ ਕਿਸ ਤਰ੍ਹਾਂ ਸੇ ਕੀ ਹੈ। ਆਪ ਕੋ ਮਾਲੂਮ ਹੈ ਔਰ ਇਸ ਆਗਸਟ ਹਾਊਸ ਕੋ ਭੀ ਮਾਲੂਮ ਹੈ ਕਿ ਜਬ ਭਾਖੜਾ ਡੈਮ ਬਨਨੇ ਲਗਾ ਥਾ ਤੋ ਸਾਈਮਲਟੇਨੀ ਅਸਲੀ ਕੈਨਾਲਜ਼ ਬਨਨੇ ਲਗ ਗਈ ਥੀਂ ਤਾਕਿ ਜਬ ਪਾਨੀ ਵਹਾਂ ਪਰ ਜਮ੍ਹਾਂ ਹੋ ਜਾਏ ਤੋ ਫੌਰਨ ਖੇਤੋਂ ਮੇਂ ਲੇ ਜਾਇਆ ਜਾ ਸਕੇ। ਸਾਥ ਹੀ ਸਾਥ ਕੈਨਾਲ ਵਰਕਸ ਸ਼ੁਰੂ ਹੋ ਗਏ ਥੇ। ਜਬ ਹਮ ਇਸ ਰੀਪੋਰਟ ਕੋ ਦੇਖਤੇ ਹੈਂ ਤੋ ਮਾਲੂਮ ਹੋਤਾ ਹੈ ਕਿ ਜੈਨਰੇਟਿੰਗ ਯੂਨਿਟ ਇਸ ਮਹੀਨੇ ਮੇਂ ਮੁਕੰਮਲ ਹੋ ਜਾਏਗੀ--ਸ਼ਾਇਦ ਆਜ ਯਾ ਕਲ ਹੋ ਚੁਕੀ ਹੋਗੀ ਲੇਕਿਨ ਜੋ ਬਿਜਲੀ ਪੈਦਾ ਹੋਗੀ ਉਸ ਕੋ ਪੰਜਾਬ ਕੇ ਦੂਸਰੇ ਇਲਾਕੋਂ ਮੇਂ ਲੇ ਜਾਨੇ ਕੇ ਲਿਏ ਟ੍ਰਾਂਸਮਿਸ਼ਨ ਲਾਈਨ ਬਨ ਗਈ ਹੈ ਯਾ ਨਹੀਂ ਵੁਹ ਇਸ ਰੀਪੋਰਟ ਮੇਂ ਕਹੀਂ ਨਹੀਂ ਲਿਖਾ। ਇਸ ਰੀਪੋਰਟ ਮੇਂ ਸੇ ਕਹੀਂ ਜ਼ਾਹਰ ਨਹੀਂ ਹੋਤਾ ਕਿ ਟ੍ਰਾਂਸਮਿਸ਼ਨ ਲਾਈਨ ਕਬ ਮੁਕੰਮਲ ਹੋ ਜਾਏਗੀ। ਇਸ ਮੇਂ ਕੋਈ ਡੇਟ ਇਸ ਕੇ ਬਾਰੇ ਮੇਂ ਨਹੀਂ ਦੀ ਗਈ। ਇਸ ਮੇਂ ਲਿਖਾ ਹੈ—

> "......So far the Board remained actively engaged on the scrutiny of the tenders and finalization of purchase proposals for the tower structures, conductors, groundwires, insulators and other line materails and placed orders......"

ਇਸ ਮੇਂ ਲਫਜ਼ ਹੈਂ 'Remained actively engaged", ਮੈਂ ਆਪ ਕੀ ਖਿਦਮਤ ਮੇਂ ਯਹ ਅਰਜ਼ ਕਰਨਾ ਚਾਹਤਾ ਹੂੰ ਕਿ ਰਾਈਟ ਬੈਂਕ ਪਾਵਰ ਹਾਊਸ ਕਬ ਬਨਨਾ ਸ਼ੁਰੂ ਹੂਆ ਥਾ। ਫਸਟ ਯੂਨਿਟ ਇਸ ਮਹੀਨੇ ਮੇਂ ਖਤਮ ਹੋ ਰਹਾ ਹੈ ਔਰ ਦੂਸਰਾ ਯੂਨਿਟ ਇਸ ਰੀਪੋਰਟ ਕੇ

